# ਸ੍ਰੀ ਗੁਰੂ ਗ੍ਰੰਥ ਸਾਹਿਬ : ਵਿਭਿੰਨ ਪਰਿਪੇਖ

(ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਵਿਸ਼ੇਸ਼ ਪ੍ਰਸੰਗ ਵਿਚ)

20ਵੀਂ ਅੰਤਰ-ਰਾਸ਼ਟਰੀ ਪੰਜਾਬੀ ਵਿਕਾਸ ਕਾਨਫ਼ਰੰਸ

(7-9 ਜਨਵਰੀ, 2004)

# ਸ੍ਰੀ ਗੁਰੂ ਗ੍ਰੰਥ ਸਾਹਿਬ : ਵਿਭਿੰਨ ਪਰਿਪੇਖ

## (ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਵਿਸ਼ੇਸ਼ ਪ੍ਰਸੰਗ ਵਿਚ)

## 20ਵੀਂ ਅੰਤਰ-ਰਾਸ਼ਟਰੀ ਪੰਜਾਬੀ ਵਿਕਾਸ ਕਾਨਫ਼ਰੰਸ

## (7-9 ਜਨਵਰੀ, 2004)

ਸੰਪਾਦਕ

**ਡਾ. ਜਸਬੀਰ ਕੌਰ**



ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ





SHRI GURU GRANTH SAHIB : VIBHIN PRIPEKH
Bhasha, Sahit Ate Sabhyachar
De Vishesh Parsang Vich *(Punjabi)*
(20th International Punjabi Development Conference)
(7-9 January, 2004)

*Edited by*
DR. JASBIR KAUR

ISBN 81-7380-968-2

2005
ਕਾਪੀਆਂ : 550
ਮੁੱਲ : 170/- ਰੁਪਏ

*ਲੇਜ਼ਰ ਟਾਈਪ-ਸੈਟਿੰਗ* : ਜੈੱਸਮੈਨ ਗ੍ਰਾਫਿਕਸ, ਜੰਡ ਗਲੀ, ਪਟਿਆਲਾ

---

ਪ੍ਰੋ. ਪਰਮ ਬਖ਼ਸ਼ੀਸ਼ ਸਿੰਘ ਸਿੱਧੂ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ ਅਤੇ ਮੈਸਰਜ਼ ਇੰਡੋ ਪ੍ਰਿੰਟਰਜ਼, ਪਟਿਆਲਾ ਵਿਖੇ ਛਪੀ ।

# ਵਿਭਾਗੀ ਸ਼ਬਦ

ਪੰਜਾਬੀ ਵਿਕਾਸ ਕਾਨਫ਼ਰੰਸ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਦੀ ਇਕ ਸਾਲਾਨਾ ਸਰਗਰਮੀ ਹੈ। 1982 ਤੋਂ ਜਾਰੀ ਇਹ ਸਿਲਸਿਲਾ ਹਰ ਨਵੇਂ ਚਰਣ ਨਾਲ ਆਪਣੀ ਅਹਿਮੀਅਤ ਰਜਿਸਟਰ ਕਰਵਾ ਰਿਹਾ ਹੈ। ਆਪਣੇ ਸਮਕਾਲ ਦੇ ਹਰ ਆਕਰਸ਼ਣ ਅਤੇ ਹਰ ਚੁਣੌਤੀ ਨੂੰ ਆਪਣੀ ਸਵੈ-ਪਛਾਣ ਦਾ ਸਰੋਕਾਰ ਬਣਾ ਕੇ ਸਰਗਰਮੀਆਂ ਉਲੀਕਣ ਵਾਲੀ ਪੰਜਾਬੀ ਯੂਨੀਵਰਸਿਟੀ ਇਸ ਕਾਨਫ਼ਰੰਸ ਦੇ ਮਾਧਿਅਮ ਰਾਹੀਂ ਹਰ ਸਾਲ ਅਗਲੇਰੇ ਕਦਮ ਪੁੱਟਦੀ ਹੈ। ਸਾਰੇ ਗਹਿਰ ਗੰਭੀਰ ਪ੍ਰਸ਼ਨਾਂ ਦੀ ਸ਼ੁਰੂਆਤ ਲਈ ਕਾਨਫਰੰਸ ਦੁਆਰਾ ਪ੍ਰਦਾਨ ਕੀਤਾ ਜਾਂਦਾ ਮੰਚ ਆਪਣੀ ਪਛਾਣ ਬਣਾ ਚੁੱਕਾ ਹੈ। 2004 ਦਾ ਵਰ੍ਹਾ ਸਮੁੱਚੀ ਪੰਜਾਬੀਅਤ ਨੇ ਆਪਣੇ ਸਰਬ ਸਾਂਝੇ ਵਿਸ਼ਵ ਵਿਖਿਆਤ ਤੇ ਲਾਸਾਨੀ ਸਰਮਾਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦਿਵਸ ਦੀ 400ਵੀਂ ਵਰ੍ਹੇ ਗੰਢ ਵੱਜੋਂ ਮਨਾਇਆ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਇਸ ਪ੍ਰਕਾਸ਼ ਦਿਵਸ ਨੂੰ ਅਕਾਦਮਿਕ ਢੰਗ ਨਾਲ ਮਨਾਉਣ ਲਈ ਯੂਨੀਵਰਸਿਟੀ ਵਿਚ ਕਈ ਪ੍ਰੋਗਰਾਮ ਉਲੀਕੇ ਅਤੇ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਨੇ ਪੰਜਾਬੀ ਵਿਕਾਸ ਕਾਨਫ਼ਰੰਸ ਇਸ ਉਤਸਵ ਨੂੰ ਸਮਰਪਿਤ ਕਰਨ ਲਈ 20ਵੀਂ ਅੰਤਰਰਾਸ਼ਟਰੀ ਪੰਜਾਬੀ ਵਿਕਾਸ ਕਾਨਫ਼ਰੰਸ ਦਾ ਥੀਮ **ਸ੍ਰੀ ਗੁਰੂ ਗ੍ਰੰਥ ਸਾਹਿਬ : ਵਿਭਿੰਨ ਪਰਿਪੇਖ (ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਵਿਸ਼ੇਸ਼ ਪ੍ਰਸੰਗ ਵਿਚ)** ਰਖਿਆ ਸੀ। ਇਸ ਕਾਨਫ਼ਰੰਸ ਦਾ ਮੰਤਵ ਆਪਣੇ ਅਦੁੱਤੀ ਸਰਮਾਏ ਦੇ ਵਿਭਿੰਨ ਪੱਖਾਂ ਨੂੰ ਵਿਸ਼ਲੇਸ਼ਿਤ ਕਰਕੇ ਉਸ ਦੀ ਸਰਬਕਾਲੀ ਮਹੱਤਤਾ, ਪ੍ਰਸੰਗਿਕਤਾ ਅਤੇ ਸਾਰਥਕਤਾ ਨੂੰ ਉਜਾਗਰ ਕਰਨਾ ਸੀ। ਇਸ ਕਾਨਫ਼ਰੰਸ ਦੇ ਉਦੇਸ਼ਾਂ ਤੇ ਮੰਤਵਾਂ ਦੀ ਪੂਰਤੀ ਲਈ ਸਮੁੱਚੀ ਅਕਾਦਮਿਕਤਾ ਨੇ ਭਰਪੂਰ ਸਹਿਯੋਗ ਦਿੱਤਾ। ਵਿਸ਼ੇ ਵਿਚ ਵਿਸ਼ੇਸ਼ਗਤਾ ਅਤੇ ਦਿਲਚਸਪੀ ਰੱਖਣ ਵਾਲੇ ਵਿਦਵਾਨਾਂ ਨੇ ਵਿਸ਼ੇ ਦੇ ਨਵ-ਮੁਲਾਂਕਣ ਲਈ ਸੰਜੀਦਾ ਯੋਗਦਾਨ ਪਾਇਆ ਅਤੇ ਅਤਿ ਮਹੱਤਵਪੂਰਨ ਨੁਕਤੇ ਫ਼ੋਕਸ ਵਿਚ ਲਿਆਂਦੇ। ਵਿਸ਼ਾ ਵਿਸ਼ੇਸ਼ਗਾਂ, ਵਿਦਵਾਨਾਂ ਅਤੇ ਸੰਜੀਦਾ ਸਰੋਤਿਆਂ ਦੀ ਭਰਪੂਰ ਸਾਂਝੀਦਾਰੀ ਨੇ ਇਸ ਕਾਨਫ਼ਰੰਸ ਨੂੰ ਇਕ ਸਫ਼ਲ ਅਕਾਦਮਿਕ ਸਰਗਰਮੀ ਬਣਾਉਣ ਵਿਚ ਨਿੱਗਰ ਯੋਗਦਾਨ ਪਾਇਆ। ਇਸ ਕਾਨਫ਼ਰੰਸ ਦੀਆਂ ਸਮੁੱਚੀਆਂ ਪ੍ਰੋਸੀਡਿੰਗਜ਼ ਉਸ ਦੇ ਪੇਸ਼ਕ੍ਰਮ ਵਿਚ ਹੀ ਸੰਪਾਦਿਤ ਕੀਤੀਆਂ ਗਈਆਂ ਹਨ। ਸੰਪਾਦਨ ਦਾ ਇਹ ਕਾਰਜ ਵਿਭਾਗ ਦੇ ਅਧਿਆਪਕ ਡਾ. ਜਸਬੀਰ ਕੌਰ ਨੇ ਪ੍ਰਬੰਧਕੀ ਸਟਾਫ਼ ਦੀ ਸਹਾਇਤਾ ਨਾਲ ਸੰਪੰਨ ਕੀਤਾ ਹੈ। ਆਸ ਹੈ ਕਿ ਕਾਨਫ਼ਰੰਸ ਦੀਆਂ ਇਹ ਪ੍ਰੋਸੀਡਿੰਗਜ਼ ਇਸ ਵਿਸ਼ੇ ਵਿਚ ਦਿਲਚਸਪੀ ਰੱਖਣ ਵਾਲੇ ਪੰਜਾਬੀ ਵਿਦਵਾਨਾਂ ਅਤੇ ਖੋਜਾਰਥੀਆਂ ਲਈ ਲਾਹੇਵੰਦ ਸਾਬਤ ਹੋਣਗੀਆਂ।

ਪੰਜਾਬੀ ਭਾਸ਼ਾ ਵਿਕਾਸ ਵਿਭਾਗ, **ਧਨਵੰਤ ਕੌਰ**
ਪੰਜਾਬੀ ਯੂਨੀਵਰਸਿਟੀ, ਪਟਿਆਲਾ *ਮੁਖੀ*

# ਵਿਸ਼ਾ-ਸੂਚੀ



## ਉਦਘਾਟਨੀ ਸੈਸ਼ਨ



## ਪਹਿਲਾ ਅਕਾਦਮਿਕ ਸੈਸ਼ਨ

## ਦੂਜਾ ਅਕਾਦਮਿਕ ਸੈਸ਼ਨ



## ਤੀਜਾ ਅਕਾਦਮਿਕ ਸੈਸ਼ਨ

## ਚੌਥਾ ਅਕਾਦਮਿਕ ਸੈਸ਼ਨ



## ਪੰਜਵਾਂ ਅਕਾਦਮਿਕ ਸੈਸ਼ਨ



## ਵਿਦਾਇਗੀ ਸੈਸ਼ਨ

# ਸਵਾਗਤੀ ਸ਼ਬਦ

*ਡਾ. ਧਨਵੰਤ ਕੌਰ**

ਭਾਈ ਸਾਹਿਬ ਭਾਈ ਅਸ਼ੋਕ ਸਿੰਘ ਬਾਗੜੀਆਂ ਜੀ, ਸਤਿਕਾਰਯੋਗ ਸ. ਸੁਰੈਣ ਸਿੰਘ ਧਨੋਆ ਜੀ, ਪ੍ਰਸਿੱਧ ਪੱਤਰਕਾਰ ਸ੍ਰੀ ਕੁਲਦੀਪ ਨਈਅਰ ਜੀ, ਸੁਪ੍ਰਸਿੱਧ ਇਤਿਹਾਸਕਾਰ ਡਾ. ਜੇ.ਐਸ. ਗਰੇਵਾਲ ਜੀ, ਸਤਿਕਾਰਯੋਗ ਵਾਈਸ-ਚਾਂਸਲਰ ਸ. ਸਵਰਨ ਸਿੰਘ ਬੋਪਾਰਾਏ ਜੀ, ਡਾ. ਹਰਕੀਰਤ ਸਿੰਘ ਜੀ, ਡਾ. ਦਲੀਪ ਕੌਰ ਟਿਵਾਣਾ ਜੀ, ਮਿਸਿਜ਼ ਬੋਪਾਰਾਏ, ਮਿਸਿਜ਼ ਬਾਗੜੀਆਂ ਦੇਸ਼ ਵਿਦੇਸ਼ ਤੋਂ ਇਸ ਕਾਨਫ਼ਰੰਸ ਵਿਚ ਹਿੱਸਾ ਲੈਣ ਆਏ ਡੈਲੀਗੇਟਸ ਸਾਹਿਬਾਨ, ਮੇਰੀ ਆਪਣੀ ਫੈਕਲਟੀ ਦੇ ਅਧਿਆਪਕ ਸਾਹਿਬਾਨ ਅਤੇ ਪਿਆਰੇ ਵਿਦਿਆਰਥੀਓ,

ਤੁਹਾਡੀ ਸਭ ਦੀ ਆਮਦ ਦਾ ਨਿੱਘਾ ਸਵਾਗਤ ਹੈ। ਮੈਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ, ਪੰਜਾਬੀ ਭਾਸ਼ਾ ਵਿਕਾਸ ਵਿਭਾਗ ਵੱਲੋਂ ਤੇ ਆਪਣੇ ਵੱਲੋਂ, ਤੁਹਾਨੂੰ ਸਭ ਨੂੰ ਜੀ ਆਇਆਂ ਕਹਿੰਦੀ ਹਾਂ। ਤੁਹਾਡਾ ਏਨਾ ਉਤਸ਼ਾਹ, ਤੁਹਾਡਾ ਏਨਾ ਸਹਿਯੋਗ, ਤੁਹਾਡੀ ਏਨੀ ਪ੍ਰਤਿਬੱਧਤਾ ਸਾਨੂੰ ਆਪਣੇ ਅਕੀਦਿਆਂ ਵੱਲ ਤੁਰਨ ਦਾ ਬਲ ਬਖ਼ਸ਼ਦੀ ਹੈ। ਅਸੀਂ ਸਾਰੇ ਤੁਹਾਡੇ ਬਹੁਤ ਧੰਨਵਾਦੀ ਹਾਂ ਅਤੇ ਕੈਂਪਸ ਵਿਚ ਤੁਹਾਡਾ ਭਰਪੂਰ ਸਵਾਗਤ ਕਰਦੇ ਹਾਂ। ਜਿਵੇਂ ਕਿ ਤੁਸੀਂ ਸਾਰੇ ਹੀ ਜਾਣਦੇ ਹੋ ਕਿ ਵਿਕਾਸ ਕਾਨਫ਼ਰੰਸ ਸਾਡੀ ਇਕ ਸਾਲਾਨਾ ਸਰਗਰਮੀ ਹੈ। 1982 ਵਿਚ ਇਸੇ ਹੀ ਹਾਲ ਵਿਚ ਇਕੱਠੇ ਹੋਏ ਕੁਝ ਦਾਨਸ਼ਮੰਦਾਂ ਦੀ ਮੰਗ ਉੱਤੇ ਹੀ ਇਹ ਕਾਨਫ਼ਰੰਸ ਸ਼ੁਰੂ ਕੀਤੀ ਗਈ ਤੇ ਤੁਹਾਡੇ ਸਹਿਯੋਗ ਨਾਲ ਅਸੀਂ ਇਸ ਨੂੰ ਨਿਰੰਤਰ ਜਾਰੀ ਰੱਖ ਰਹੇ ਹਾਂ ਤੇ ਸਾਡੀਆਂ ਪਿਛਲੀਆਂ ਕਾਨਫ਼ਰੰਸਾਂ ਇਸ ਗੱਲ ਦੀ ਵੀ ਗਵਾਹੀ ਨੇ ਕਿ ਪੰਜਾਬ, ਪੰਜਾਬੀਅਤ, ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਨਾਲ ਸੰਬੰਧਿਤ ਸਾਰੇ ਹੀ ਮਹੱਤਵਪੂਰਨ ਪ੍ਰਸ਼ਨ ਇਸ ਮੰਚ ਤੋਂ ਉਭਰੇ ਨੇ ਤੇ ਇਸ਼ ਮੰਚ ਤੇ ਹੀ ਹੱਲ ਕੀਤੇ ਗਏ ਹਨ। ਹਰ ਇਤਿਹਾਸਿਕ ਅਵਸਰ ਨੂੰ ਅਤੇ ਹਰ ਸਮਾਜਿਕ, ਸਭਿਆਚਾਰਿਕ ਚੁਣੌਤੀ ਨੂੰ ਅਸੀਂ ਆਪਣਾ ਸਰੋਕਾਰ ਬਣਾਇਆ ਹੈ ਤੇ ਤੁਹਾਡੇ ਸਭ ਦੇ ਸਹਿਯੋਗ ਦੇ ਨਾਲ ਇਸ ਨੂੰ ਵਧੀਆ ਤਰ੍ਹਾਂ ਫੋਕਸ ਵਿਚ ਲਿਆਂਦਾ ਹੈ। ਸਾਡੀ ਅੱਜ ਦੀ ਕਾਨਫ਼ਰੰਸ ਵੀ ਤੁਹਾਡੇ ਤੋਂ ਇਸੇ ਸਹਿਯੋਗ ਦੀ ਆਸ ਰੱਖਦੀ ਹੈ।

ਜਿਵੇਂ ਕਿ ਆਪਾਂ ਸਾਰੇ ਜਾਣਦੇ ਹਾਂ ਕਿ ਸਮੁੱਚੀ ਲੋਕਾਈ 2004 ਦਾ ਵਰ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਉਤਸਵ ਵੱਜੋਂ ਮਨਾ ਰਹੀ ਹੈ। ਸਾਡੀ ਯੂਨੀਵਰਸਿਟੀ ਨੇ ਵੀ ਵਾਈਸ-ਚਾਂਸਲਰ ਸਾਹਿਬ ਦੀ ਸੁਯੋਗ ਅਗਵਾਈ ਹੇਠ ਅਤੇ ਉਨ੍ਹਾਂ ਦੇ ਉਤਸ਼ਾਹ ਤੇ ਉਮਾਹ ਸਦਕਾ ਅਕਾਦਮਿਕ ਪ੍ਰੋਗਰਾਮਾਂ ਦੀ

---

*ਮੁਖੀ, ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਇਕ ਲੰਬੀ ਕੜੀ ਉਲੀਕੀ ਹੈ। ਉਸੇ ਉਲੀਕੀ ਕੜੀ ਦੇ ਸੰਬੰਧ ਵਿਚ ਸਾਡੀ ਅੱਜ ਦੀ ਇਹ ਕਾਨਫ਼ਰੰਸ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਦਿਵਸ ਨੂੰ ਸਮਰਪਿਤ ਕੀਤੀ ਜਾ ਰਹੀ ਹੈ। ਇਸ ਕਾਨਫ਼ਰੰਸ ਦਾ ਥੀਮ ਅਸੀਂ "ਸ੍ਰੀ ਗੁਰੂ ਗ੍ਰੰਥ ਸਾਹਿਬ : ਵਿਭਿੰਨ ਪਰਿਪੇਖ" ਰੱਖਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ, ਜਿਹੜਾ ਅਸੀਂ ਸਾਰੇ ਜਾਣਦੇ ਹਾਂ ਸਿਰਫ਼ ਇਕ ਧਾਰਮਿਕ ਗ੍ਰੰਥ ਜਾਂ ਸਾਡੇ ਸਿੱਖਾਂ ਦਾ ਸ਼ਬਦ ਗੁਰੂ ਹੀ ਨਹੀਂ ਸਗੋਂ ਇਕੋ ਇਕ ਇਹੋ ਜਿਹੀ ਟੈਕਸਟ ਹੈ ਜਿਸ ਵਿਚ ਦਾਰਸ਼ਨਿਕਾਂ ਨੂੰ, ਚਿੰਤਕਾਂ ਨੂੰ ਤੇ ਜਗਿਆਸੂਆਂ ਦੀ ਜਗਿਆਸਾ ਨੂੰ ਇਕੋ ਵੇਲੇ ਤ੍ਰਿਪਤੀ ਮਿਲਦੀ ਹੈ। ਭਾਵੇਂ ਇਸ ਟੈਕਸਟ ਦੇ ਉੱਤੇ ਸਭਿਆਚਾਰਿਕ ਵਿਗਿਆਨੀ ਕੇਂਦਰਿਤ ਕਰਨ, ਭਾਵੇਂ ਸਮਾਜ ਸ਼ਾਸਤਰੀ, ਭਾਵੇਂ ਭਾਸ਼ਾ ਵਿਗਿਆਨੀ ਤੇ ਭਾਵੇਂ ਸਾਹਿਤ ਆਚਾਰੀਆ ਤੇ ਭਾਵੇਂ ਸੰਗੀਤ ਪ੍ਰੇਮੀ–ਹਰ ਦ੍ਰਿਸ਼ਟੀ ਤੋਂ ਇਸ ਟੈਕਸਟ ਨੂੰ ਦੇਖਿਆ ਗਿਆ ਹੈ, ਹਰ ਕੋਨੇ ਤੋਂ ਇਹ ਟੈਕਸਟ ਅਦੁੱਤੀ ਤੇ ਲਾਸਾਨੀ ਪਾਈ ਗਈ ਹੈ। ਇਸ ਦੀ ਲਾਸਾਨੀ ਪ੍ਰਕਿਰਤੀ ਤੇ ਸਪਿਰਟ ਨੂੰ ਜੱਗ ਜ਼ਾਹਿਰ ਕਰਨ ਲਈ ਇਸ ਕਾਨਫ਼ਰੰਸ ਦਾ ਥੀਮ 'ਸ੍ਰੀ ਗੁਰੂ ਗ੍ਰੰਥ ਸਾਹਿਬ : ਵਿਭਿੰਨ ਪਰਿਪੇਖ' ਰੱਖਿਆ ਹੈ। ਅਸੀਂ ਸਾਰੇ ਇਸ ਦੀਆਂ ਵਿਭਿੰਨ ਦਿਸ਼ਾਵਾਂ ਤੇ ਵਿਭਿੰਨ ਪਰਤਾਂ ਖੋਲ੍ਹਣ ਲਈ ਇਕੱਠੇ ਹੋਏ ਹਾਂ। ਤੁਹਾਡਾ ਸਾਰਿਆਂ ਦਾ ਸੰਜੀਦਾ ਇਕੱਠ ਤੇ ਸਹਿਯੋਗ ਇਸ ਗੱਲ ਦਾ ਸਬੂਤ ਹੈ ਕਿ ਅਸੀਂ ਇਸ ਵਿਸ਼ੇ ਨੂੰ ਪੂਰੀ ਸੰਜੀਦਗੀ ਨਾਲ ਵਿਚਾਰਾਂਗੇ। ਸਾਡੇ ਲਈ ਇਹ ਮਾਣ ਵਾਲੀ ਗੱਲ ਹੈ ਕਿ ਇਸ ਕਾਨਫ਼ਰੰਸ ਦੇ ਉਦਘਾਟਨ ਲਈ ਭਾਈ ਅਸ਼ੋਕ ਸਿੰਘ ਬਾਗੜੀਆਂ, ਸਾਡੇ ਵਿਚ ਨੇ। ਬਾਗੜੀਆਂ ਪਰਿਵਾਰ ਦੀ ਪ੍ਰਤਿਸ਼ਠਤਾ ਤੇ ਸਤਿਕਾਰ ਤੋਂ ਅਸੀਂ ਸਾਰੇ ਵਾਕਿਫ਼ ਹਾਂ ਤੇ ਇਹ ਉਸ ਪਰਿਵਾਰ ਵਿਚੋਂ ਨੇ ਜਿਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਬਖ਼ਸ਼ਿਸ਼ਾਂ ਪ੍ਰਾਪਤ ਹਨ। ਭਾਈ ਅਸ਼ੋਕ ਸਿੰਘ ਬਾਗੜੀਆਂ ਨੇ ਆਪਣੇ ਵਡੇਰਿਆਂ ਦੀ ਮਾਣ ਤੇ ਮਰਯਾਦਾ ਨੂੰ ਬੜੀ ਦ੍ਰਿੜ੍ਹਤਾ ਨਾਲ ਬਰਕਰਾਰ ਰੱਖਿਆ ਹੈ। ਪੰਜਾਬੀ ਸਮਾਜ ਵਿਚ, ਸਾਡੇ ਸਮਾਜਿਕ ਅਤੇ ਰਾਜਨੀਤਿਕ ਮਾਹੌਲ ਦੇ ਵਿਚ, ਉਹ ਸਾਰਥਿਕ ਰੋਲ ਅਦਾ ਕਰ ਰਹੇ ਹਨ। ਉਹਨਾਂ ਦਾ ਇਸ ਯੂਨੀਵਰਸਿਟੀ ਵਿਚ ਹਾਰਦਿਕ ਸਵਾਗਤ ਹੈ। ਇਸ ਕਾਨਫ਼ਰੰਸ ਦੇ ਮੁੱਖ ਭਾਸ਼ਣ ਦੇ ਲਈ ਸ. ਸੁਰੈਣ ਸਿੰਘ ਧਨੋਆ ਸਾਡੇ ਵਿਚ ਨੇ। ਧਨੋਆ ਸਾਹਿਬ ਦੀ ਸਾਰੀ ਜਿਹੜੀ ਲਿਖਤ ਗੁਰਬਾਣੀ ਵਿਚ ਅਟੁੱਟ ਵਿਸ਼ਵਾਸ ਰੱਖਣ ਵਾਲੀ ਹੈ। ਸਿਧਾਂਤਾਂ ਜਾਂ ਰਾਜਨੀਤੀਆਂ ਤੋਂ ਪ੍ਰੇਰਿਤ ਹੋ ਕੇ ਲਿਖਣ ਦੀ ਥਾਂ ਇਕ ਮੌਲਿਕ ਚਿੰਤਕ ਵੱਜੋਂ ਉਹਨਾਂ ਨੇ ਇਸ ਵਿਸ਼ੇ ਵਿਚ ਪ੍ਰਵੇਸ਼ ਕੀਤਾ ਹੈ ਤੇ ਸੱਚਮੁੱਚ ਇਹਨਾਂ ਦੀਆਂ ਲਿਖਤਾਂ ਵਿਚ ਮੌਲਿਕਤਾ ਤੇ ਨਿਰਪੱਖਤਾ ਹੈ। ਸਾਡੇ ਵਿਚ ਸ਼ਾਮਲ ਹੋ ਕੇ, ਸਾਡਾ ਸੱਦਾ ਪ੍ਰਵਾਨ ਕਰਕੇ ਉਹ ਸਾਡੀ ਕਾਨਫ਼ਰੰਸ ਨੂੰ ਨਵਾਂ ਆਯਾਮ ਦੇਣਗੇ, ਇਸ ਗੱਲ ਦਾ ਸਾਨੂੰ ਭਰਪੂਰ ਅਹਿਸਾਸ ਹੈ। ਅਸੀਂ ਉਹਨਾਂ ਦਾ ਸਵਾਗਤ ਕਰਦੇ ਹਾਂ। ਸੁਪ੍ਰਸਿੱਧ ਪੱਤਰਕਾਰ ਸ੍ਰੀ ਕੁਲਦੀਪ ਨਈਅਰ ਜੀ ਅਤੇ ਡਾ. ਜਗਤਾਰ ਸਿੰਘ ਗਰੇਵਾਲ ਦੀ ਹਾਜ਼ਰੀ ਇਸ ਕਾਨਫ਼ਰੰਸ ਦੇ ਮਾਣ ਤੇ ਮਿਆਰ ਵਿਚ ਅਥਾਹ ਵਾਧਾ ਕਰ ਰਹੀ ਹੈ, ਇਸ ਗੱਲ ਦਾ ਸਾਨੂੰ ਭਰਪੂਰ ਅਹਿਸਾਸ ਹੈ। ਸਾਨੂੰ ਇਹਨਾਂ ਸ਼ਖ਼ਸੀਅਤਾਂ ਤੇ ਮਾਣ ਹੈ। ਸਾਡੇ ਵਿਚ ਪ੍ਰਸਿੱਧ ਭਾਸ਼ਾ ਵਿਗਿਆਨੀ ਡਾ. ਹਰਕੀਰਤ ਸਿੰਘ, ਡਾ. ਦਲੀਪ ਕੌਰ ਟਿਵਾਣਾ, ਡਾ. ਹਰਚਰਨ ਸਿੰਘ ਤੇ ਹੋਰ ਮੈਂ ਕੀਹਦਾ-ਕੀਹਦਾ ਨਾਂ ਲਵਾਂ, ਪੰਜਾਬੀ ਦਾ ਮਾਣ ਬੈਠੇ ਨੇ। ਸਾਰਿਆਂ ਦੇ ਆਉਣ ਨਾਲ ਸਾਨੂੰ ਬਹੁਤ ਉਤਸ਼ਾਹ ਮਿਲਿਆ ਹੈ ਸਾਨੂੰ ਆਪਣੀ ਸਰਗਰਮੀ ਦੇ ਸਾਰਥਿਕ ਹੋਣ ਦਾ ਪ੍ਰਮਾਣ ਵੀ ਮਿਲਿਆ ਹੈ।

ਦੇਸ਼-ਵਿਦੇਸ਼ ਤੋਂ, ਇੰਗਲੈਂਡ, ਸਵਿਟਜ਼ਰਲੈਂਡ ਅਤੇ ਅਮਰੀਕਾ ਤੋਂ ਡੈਲੀਗੇਟ ਸਾਡੇ ਵਿਚ ਆਏ ਹਨ। ਅਸੀਂ ਉਹਨਾਂ ਸਾਰਿਆਂ ਦਾ ਭਰਪੂਰ ਸਵਾਗਤ ਕਰਦੇ ਹਾਂ। ਇਸ ਤੋਂ ਇਲਾਵਾ ਸਾਨੂੰ ਸਭ ਤੋਂ ਵੱਧ ਮਾਣ ਹੈ ਸਾਰੇ ਆਪਣੇ ਡੈਲੀਗੇਟ ਸਾਹਿਬਾਨ ਤੇ, ਜਿਹੜੇ ਸਾਡੇ ਸੱਦੇ ਤੇ ਨਿਰਸੰਕੋਚ ਹੁਮ ਹੁਮਾ ਕੇ ਪਹੁੰਚੇ ਹਨ। ਇਸ ਥੀਮ ਉੱਤੇ ਸਾਡੇ ਲਗਭਗ ਸਾਰੇ ਬਜ਼ੁਰਗ ਸਾਹਿਤਕਾਰਾਂ ਨੇ, ਚਿੰਤਕਾਂ ਨੇ ਯੋਗਦਾਨ ਪਾਇਆ ਹੈ। ਵਿਭਾਗ ਵੱਲੋਂ ਅਸੀਂ ਦੋ ਮੈਗਜ਼ੀਨ ਇਸ ਵਿਸ਼ੇ ਤੇ ਸੰਪਾਦਿਤ ਕੀਤੇ ਹਨ ਤੇ ਤੀਜੀ ਅਸੀਂ ਕਾਨਫਰੰਸ ਕਰ ਰਹੇ ਹਾਂ। ਮੈਨੂੰ ਨਹੀਂ ਲਗਦਾ ਕੋਈ ਵੀ ਇਹੋ ਜਿਹਾ ਵਿਅਕਤੀ ਰਹਿ ਗਿਆ ਹੋਵੇ ਜਿਸ ਨੇ ਸਾਨੂੰ ਸਹਿਯੋਗ ਨਾ ਦਿੱਤਾ ਹੋਵੇ। ਤੁਹਾਡੀ ਸਭ ਦੀ ਹਾਜ਼ਰੀ ਵਿਚ ਅਸੀਂ ਵਿਚਾਰਾਂ ਦੀ ਵੰਨ-ਸੁਵੰਨਤਾ ਵੇਖਾਂਗੇ। ਮੈਂ ਇਕ ਵਾਰ ਫਿਰ ਤੁਹਾਡਾ ਸਭ ਦਾ ਭਰਪੂਰ ਸਵਾਗਤ ਕਰਦੀ ਹਾਂ।

# ਉਦਘਾਟਨੀ ਸ਼ਬਦ

*ਭਾਈ ਅਸ਼ੋਕ ਸਿੰਘ ਬਾਗੜੀਆਂ**

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ। ਮੈਂ ਵਾਈਸ-ਚਾਂਸਲਰ ਸਾਹਿਬ ਦਾ ਅਤੇ ਡਾ. ਧਨਵੰਤ ਕੌਰ ਜੀ ਦਾ ਬਹੁਤ ਸ਼ੁਕਰਗੁਜ਼ਾਰ ਹਾਂ ਕਿ ਜਿਹਨਾਂ ਨੇ ਅਜਿਹੀ ਸਭਾ ਦੇ ਵਿਚ ਮੈਨੂੰ ਆਉਣ ਦਾ ਮੌਕਾ ਬਖ਼ਸ਼ਿਆ ਹੈ। ਆਪ ਜੈਸੇ ਮੁਨੀ ਜਨਾਂ ਨਾਲ ਵਿਚਾਰ ਸਾਂਝੇ ਕਰਕੇ ਗਿਆਨ ਪ੍ਰਾਪਤ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜਿਥੇ ਸਿੱਖਾਂ ਵਾਸਤੇ ਇਕ ਸ਼ਰਧਾ ਵਾਲਾ ਗ੍ਰੰਥ ਹੈ, ਉਥੇ ਦੁਨੀਆਂ ਦੇ ਵਿਚ ਹੋਰ ਜਿਹੜੇ ਧਾਰਮਿਕ ਗ੍ਰੰਥ ਹਨ, ਉਸ ਦੇ ਵਿਚ ਇਹਦੀ ਆਪਣੀ ਵਿਲੱਖਣ ਜਗ੍ਹਾ ਹੈ। ਇਹ ਕੋਈ ਇਧਰੋਂ ਉਧਰੋਂ ਫੜਕੇ ਲਿਖ ਮਾਰਿਆ ਗ੍ਰੰਥ ਨਹੀਂ, ਇਸ ਦੇ ਵਿਚ 500 ਸਾਲ ਦਾ ਗਿਆਨ ਹੈ। ਬਾਬਾ ਫ਼ਰੀਦ ਤੋਂ ਲੈ ਕੇ ਗੁਰੂ ਤੇਗ ਬਹਾਦਰ ਤਕ 500 ਸਾਲ ਬਣਦੇ ਹਨ ਔਰ ਇਸ ਵਿਚ ਜਿਨੀ ਵੀ ਬਾਣੀ ਦਰਜ ਹੈ, ਉਹ ਪੰਜ ਸਦੀਆਂ ਦਾ ਇਕ ਨਿਚੋੜ ਮਹਾਰਾਜ ਨੇ ਸਾਡੇ ਵਾਸਤੇ ਪੇਸ਼ ਕੀਤਾ ਹੈ। ਵੈਸੇ ਜਿਹੜੇ ਧਰਮ ਹਨ, ਉਹ ਉਪਰੋਂ ਅਤੇ ਥਲਿਓਂ ਸਾਰੇ ਇਕੋ ਹੀ ਹੁੰਦੇ ਹਨ। ਇਨਸਾਨ ਦੀ ਪ੍ਰਮਾਤਮਾ ਤੱਕ ਪਹੁੰਚਣ ਦੀ ਜੋ ਸਿਸਕ ਹੈ, ਉਹ ਸਾਰਿਆਂ ਵਿਚ ਇਕੋ ਹੀ ਹੈ। ਸਿਰਫ਼ ਰਸਤੇ ਅਲੱਗ-ਅਲੱਗ ਨੇ। ਜੋ ਸਾਡਾ ਰਸਤਾ ਹੈ ਉਹ ਸਾਨੂੰ ਗੁਰੂ ਨਾਨਕ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਦਰਸਾਇਆ ਹੈ। ਕਿਸੇ ਹੋਰ ਧਰਮ ਬਾਰੇ ਕਹਿਣਾ ਕੁਝ ਮੁਨਾਸਿਬ ਨਹੀਂ ਹੁੰਦਾ ਕਿਉਂਕਿ "ਨਿੰਦਿਆ ਭਲੀ ਨਾ ਕਿਸੇ ਕੀ।" ਅਸੀਂ ਆਪਣੇ ਗ੍ਰੰਥ ਤੇ ਵਿਚਾਰ ਕਰੀਏ। ਜਿਸ ਵੇਲੇ ਇਹ ਗ੍ਰੰਥ ਜਿਸ ਨੂੰ ਅਸੀਂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਾਂ, ਇਹਦੇ ਦੋ ਪਹਿਲੂ ਬਣ ਜਾਂਦੇ ਹਨ, ਇਕ ਗੁਰੂ ਅਤੇ ਇਕ ਗ੍ਰੰਥ। ਗ੍ਰੰਥ ਗੁਰੂ ਤੋਂ ਜਦੋਂ ਕੁਝ ਪਾਉਣਾ ਹੋਵੇ ਤਾਂ ਉਹਨੂੰ ਮੱਥਾ ਟੇਕ ਕੇ ਅਤੇ ਆਤਮ ਸਮਰਪਣ ਕਰਕੇ ਹੀ ਕੁਝ ਪਾਇਆ ਜਾਂਦਾ ਹੈ। ਉਥੇ ਕਿੰਤੂ-ਪਰੰਤੂ ਦੀ ਜਗ੍ਹਾ ਨਹੀਂ ਰਹਿੰਦੀ। ਉਥੇ ਵਿਸ਼ਵਾਸ ਹੈ। ਜਿੱਥੇ ਵਿਸ਼ਵਾਸ ਹੈ, ਅਕੀਦਾ ਹੈ, ਉਥੇ ਸਵਾਲ ਪੈਦਾ ਨਹੀਂ ਹੁੰਦਾ। ਐਸੀ ਹੀ ਅਵਸਥਾ ਗੁਰੂ ਅਮਰਦਾਸ ਜੀ ਦੀ ਸੀ, ਜਿਸ ਵਕਤ ਉਹ ਜਾਂਦੇ ਹਨ, ਗੁਰੂ ਦਰਸ਼ਨ ਵਾਸਤੇ, ਉਹ ਸਾਡੇ ਵਿਦਵਾਨ ਬਜ਼ੁਰਗ ਭਾਈ ਵੀਰ ਸਿੰਘ ਨੇ ਬਹੁਤ ਵਧੀਆ ਅੰਕਿਤ ਕੀਤਾ ਹੈ, ਵੈਸੇ ਹੈ ਉਹ ਸਵਾਲ ਬੜਾ ਐਸਾ ਹੀ ਕਿ ਜਿਸ ਵੇਲੇ ਲੰਗਰ ਵਿਚ ਬੈਠੇ ਤਾਂ ਉਥੇ ਮਹਾਂ ਪ੍ਰਸ਼ਾਦ ਪ੍ਰੋਸਿਆ ਗਿਆ ਤਾਂ ਉਥੇ ਗੁਰੂ ਅਮਰਦਾਸ ਜੀ ਦੇ ਮਨ ਵਿਚ ਆਇਆ, ਭਾਈ ਸਾਹਿਬ ਨੇ ਇਸ ਤਰ੍ਹਾਂ ਲਿਖਿਆ ਹੈ: "ਮੈਂ ਗੰਗਾ ਦਾ ਸੇਵਕ ਜੇ ਮਾਸ ਖਾਂਵਾਂ ਤਾਂ ਧਰਮ ਕਿਥੇ ਜੇ ਨਾ ਖਾਂਵਾਂ ਤਾਂ ਗੁਰੂ ਕਿਵੇਂ ਧਾਰਾਂ।" ਇਹ ਇਕ ਆਤਮ ਸਮਰਪਣ ਹੀ ਹੈ। ਜਿਹਨੂੰ ਕਹਿਣਾ ਚਾਹੀਦਾ ਹੈ ਮਨ ਦੇ ਵਿਚ ਸ਼ੰਕਾ ਤੇ ਮੈਂ ਜਿਸ ਵੇਲੇ ਜੇ ਮੈਂ ਪੂਰੀ

*ਸੈਕਟਰ 36-ਡੀ 1557, ਚੰਡੀਗੜ੍ਹ।

ਤਰ੍ਹਾਂ ਸਮਰਪਿਤ ਨਹੀਂ ਤਾਂ ਮੈਂ ਗੁਰੂ ਕੋਲੋਂ ਪਾਉਂਗਾ ਕੀ। ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕਰਨ ਵਾਸਤੇ ਅਸੀਂ ਇਕ ਚੀਜ਼ ਹੋਰ ਵਿਚਾਰ ਲਈਏ। ਉਹ ਇਹ ਹੈ ਕਿ ਸਿੱਖ ਮਤ ਕਿਸੇ ਦੂਸਰੇ ਧਰਮ ਦਾ ਹਿੱਸਾ ਹੈ ਜਾਂ ਇਕ ਨਿਰਪੇਖ ਧਰਮ ਹੈ। ਇਸ ਤੋਂ ਬਾਅਦ ਹੀ ਅਸੀਂ ਸਹੀ ਤਰੀਕੇ ਨਾਲ ਇਸ ਨੂੰ ਵਿਚਾਰ ਸਕਾਂਗੇ। ਇਸ ਦਾ ਵਿਲੱਖਣ ਹੋਣਾ, ਅਲੱਗ ਹੋਣਾ, ਜਿਵੇਂ ਕਿ ਕਬੀਰ ਜੀ ਦੇ ਸ਼ਬਦ ਹਨ :

> "ਹਮਰਾ ਝਗਰਾ ਰਹਾ ਨਾ ਕੋਊ
> ਪੰਡਿਤ ਮੁਲਾ ਛਾਡੇ ਦੋਊ ॥ ਰਹਾਉ ॥
> ਪੰਡਿਤ ਮੁਲਾਂ ਜੋ ਲਿਖਿ ਦੀਆ
> ਛਾਡ ਚਲੇ ਹਮ ਕਛੂ ਲੀਆ"

ਉਸ ਵੇਲੇ ਦੇ ਜਿਹੜੇ ਇਗਜ਼ਿਸਟਿੰਗ ਧਰਮ ਸਨ, ਉਹਨਾਂ ਨਾਲੋਂ ਇਹ ਜਿਹੜੀ ਚੀਜ਼ ਹੈ, ਇਹ ਸਾਨੂੰ ਉਸ ਤੋਂ ਅਲੱਗ ਕਰ ਦਿੰਦੀ ਹੈ। ਨਿਵੇਕਲਾ ਰਾਹ ਜਿਹੜਾ ਹੈ ਉਹ ਚਲਾ ਦਿੰਦੀ ਹੈ। ਇਸ ਨੂੰ ਅਸੀਂ ਉਸ ਨਜ਼ਰੀਏ ਨਾਲ ਦੇਖਾਂਗੇ ਤਾਂ ਜ਼ਿਆਦਾ ਇਹਦਾ ਸਹੀ ਅਨੁਮਾਨ ਲਗਾ ਸਕਾਂਗੇ ਜਿਸ ਤਰ੍ਹਾਂ ਹਜ਼ਰਤ ਈਸਾ ਯਹੂਦੀ ਪਿਛੋਕੜ ਦੇ ਸਨ। ਲੇਕਿਨ ਈਸਾਈ ਨਾ ਯਹੂਦੀ ਹਨ ਨਾ ਮੁਸਲਮਾਨ ਹਨ। ਇਸੇ ਤਰ੍ਹਾਂ ਗੁਰੂ ਨਾਨਕ ਮਹਾਰਾਜ ਬੇਸ਼ਕ ਹਿੰਦੂ ਪਰਿਵਾਰ ਵਿਚ ਜਨਮੇ, ਜਿਸ ਵੇਲੇ ਜਨੇਊ ਪਹਿਨਣ ਤੋਂ ਇਨਕਾਰ ਕਰ ਦਿੱਤਾ ਉਦੋਂ ਸਮਝੋ ਉਹਨਾਂ ਨੇ ਆਪਣਾ ਰਾਹ ਚਲਾ ਦਿੱਤਾ ਕਿ ਉਹ ਹਿੰਦੂ ਧਰਮ ਤੋਂ ਵੱਖ ਹਨ। ਬਾਕੀ ਜਿਹੜਾ ਪਿਛੋਕੜ ਹੈ ਜਾਂ ਮਿਥਿਹਾਸ ਹੈ, ਉਹ ਉਹੀ ਚਲਦਾ ਹੈ। ਮੁਸਲਮਾਨਾਂ ਵਿਚ ਇਬਰਾਹੀਮ ਕਹਿ ਦਿੰਦੇ ਨੇ। ਯਹੂਦੀਆਂ ਨੂੰ ਅਬਰਾਹਮ ਕਹਿ ਦਿੰਦੇ ਨੇ। ਕੋਈ ਮੇਰੀ ਹੈ, ਕੋਈ ਮਰੀਅਮ ਹੈ, ਹਜ਼ਰਤ ਈਸਾ ਦੀ ਮਾਤਾ ਦਾ ਨਾਂ ਮੇਰੀ ਹੈ। ਬਾਬਾ ਫ਼ਰੀਦ ਦੀ ਮਾਤਾ ਦਾ ਨਾਂ ਮਰੀਅਮ ਹੈ। ਇਹ ਕਿਉਂਕਿ ਸਭਿਆਚਾਰ ਜਿਹੜਾ ਹੈ, ਉਹ ਉਹਦੇ ਵਿਚੋਂ ਹੀ ਨਿਕਲਦੇ ਨੇ ਜਿਹੜੀ ਮੁਸ਼ਕਲ ਵਾਲੀ ਗੱਲ ਇਹ ਹੋ ਗਈ ਕਿ ਇਸ ਨੂੰ ਗੁਰੂ ਕਰਕੇ ਘੱਟ ਮੰਨਿਆ ਜਾਂਦਾ ਹੈ। ਜਿੰਨੇ ਆਪਣੇ ਸੈਮੀਨਾਰ ਹੋ ਰਹੇ ਹਨ, ਭਾਸ਼ਾ, ਸਭਿਆਚਾਰ, ਸਾਹਿਤ, ਇਸ ਦਾ ਜੋ ਗ੍ਰੰਥਕ ਪਹਿਲੂ ਹੈ, ਉਸ ਨੂੰ ਵਰਤਦੇ ਹਾਂ, ਗੁਰੂ ਦਾ ਬਹੁਤ ਘੱਟ ਹੈ, ਉਹ ਲੈਣਾ ਚਾਹੀਦਾ ਹੈ। ਲੇਕਿਨ ਇਕ ਹੋਰ ਤੀਸਰਾ ਜਿੱਥੇ ਇਹ ਨਾ ਗੁਰੂ ਹੈ ਨਾ ਇਹ ਗ੍ਰੰਥ ਹੈ, ਸੜਕ ਦੇ ਕਿਨਾਰੇ ਉੱਪਰ ਮਹਾਰਾਜ ਦਾ ਪ੍ਰਕਾਸ਼ ਕਰਕੇ ਪੈਸੇ ਬਟੋਰਨੇ ਸ਼ੁਰੂ ਕਰ ਲੈਂਦੇ ਹਨ। ਉਥੇ ਇਹ ਨਾ ਗੁਰੂ ਹੈ, ਨਾ ਇਹ ਗ੍ਰੰਥ ਹੈ। ਉਥੇ ਤਾਂ ਕਹਿ ਲਓ "ਰੋਟੀਆ ਕਾਰਣਿ ਪੂਰਹਿ ਤਾਲ" ਵਾਲਾ ਹਿਸਾਬ ਹੈ। ਜਾਂ ਜਿਹੜੇ ਪ੍ਰਸ਼ਾਦੇ ਛੱਕਣ ਵਾਸਤੇ ਗਿਆਨ ਵਿਹੂਣਾ ਗਾਵੇ ਗੀਤ ਭੁਖੇ-ਮੁਲਾਂ ਘਰੇ ਮਸੀਤਿ। ਇਹ ਜਿਹੜੀਆਂ ਚੀਜ਼ਾਂ ਇਸ ਤਰ੍ਹਾਂ ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਵਰਤਦੇ ਹਾਂ। ਤੇ ਕਈ ਸਾਧ ਸੰਤ ਜਿਹੜੇ ਰਿਸ਼ਟ-ਪੁਸ਼ਟ ਹੁੰਦੇ ਹਨ ਅਤੇ ਉਹ ਜਦੋਂ ਕਿਤੇ ਬੈਠੇ ਹੋਣ ਤਾਂ ਉਹਨਾਂ ਨੂੰ ਦੇਖ ਕੇ ਬੜੀ ਢੁੱਕਵੀਂ ਜਿਹੀ ਯਾਦ ਆਉਂਦੀ ਹੈ :

> "ਧੋਤੀ ਖੋਲਿ ਵਿਛਾਏ ਹੇਠਿ
> ਗਰਧਬ ਵਾਂਗੂ ਲਾਹੇ ਪੇਟਿ"

ਇਹ ਜਿਹੜੀਆਂ ਚੀਜ਼ਾਂ ਹਨ, ਇਸ ਨੂੰ ਨਾ ਗੁਰੂ ਰਹਿਣ ਦਿੰਦੀਆਂ ਹਨ, ਨਾ ਇਸ ਨੂੰ ਗ੍ਰੰਥ ਰਹਿਣ ਦਿੰਦੀਆਂ ਹਨ। ਇਸ ਚੀਜ਼ ਦਾ ਬਚਾਓ ਵੀ ਸਾਨੂੰ ਕਰਨਾ ਚਾਹੀਦਾ ਹੈ। ਭਾਸ਼ਾ, ਸਭਿਆਚਾਰ, ਸਾਹਿਤ ਇਕ ਐਸਾ ਜੁੱਟ ਹੈ ਜਿਨ੍ਹਾਂ ਨੂੰ ਅਲੱਗ-ਅਲੱਗ ਨਹੀਂ ਕੀਤਾ ਜਾ ਸਕਦਾ। ਸਾਹਿਤ ਦਾ ਜੋ ਸਭਿਆਚਾਰ ਹੈ ਉਹ ਰੂਹ ਹੈ ਅਤੇ ਜੋ ਜ਼ਬਾਨ ਹੈ ਇਹ ਉਹਦਾ ਸਰੀਰ ਹੈ। ਸਭਿਆਚਾਰ ਤੋਂ ਹੀ ਸਾਹਿਤ ਉਪਜਦਾ ਹੈ ਅਤੇ ਸਾਹਿਤ ਨੂੰ ਸੰਚਾਰ ਕਰਨ ਵਾਸਤੇ ਸਾਨੂੰ ਜ਼ਬਾਨ ਦੀ ਜ਼ਰੂਰਤ ਹੈ। ਇਹ ਚੀਜ਼ ਸਾਨੂੰ ਜ਼ਰੂਰ ਵਿਚਾਰਨੀ ਚਾਹੀਦੀ ਹੈ। ਉਸ ਦੇ ਵਿਚ ਗੁਰੂ ਮਹਾਰਾਜ ਨੇ ਜਿਹੜਾ ਪਹਿਲਾ ਕਦਮ ਉਠਾਇਆ, ਉਹ ਹੈ ਜ਼ਬਾਨ। ਜਿਹੜੀ ਉਸ ਵਕਤ ਪ੍ਰਚਲਿਤ ਜ਼ਬਾਨ ਸੀ, ਪੜ੍ਹੇ ਲਿਖੇ ਦੀ ਜ਼ਬਾਨ, ਚਾਹੇ ਉਹ ਸੰਸਕ੍ਰਿਤ ਜਾਂ ਅਰਬੀ ਸੀ, ਉਸ ਤੋਂ ਹਟ ਕੇ ਉਹਨਾਂ ਨੇ ਜਨ ਸਧਾਰਨ ਦੀ ਜ਼ਬਾਨ ਦੇ ਵਿਚ ਬਾਣੀ ਉਚਾਰਕੇ, ਬਾਣੀ ਸੰਗ੍ਰਹਿ ਕਰਕੇ ਔਰ ਉਸ ਨੂੰ ਬਿਲਕੁਲ ਹੀ ਜਿਹਨੂੰ ਆਪਾਂ ਰੋਜ਼ਮਰਾ ਦੇ ਵਰਤਣ ਵਾਲੇ ਸ਼ਬਦਾਂ ਨੂੰ ਵਰਤਕੇ ਉਹਨਾਂ ਨੇ, ਪੁਜਾਰੀਵਰਗ ਦੀ ਵਿਚੋਲਗਿਰੀ ਨੂੰ ਹਮੇਸ਼ਾਂ ਲਈ ਖ਼ਤਮ ਕਰਕੇ ਰੱਖ ਦਿੱਤਾ। ਨਹੀਂ ਤਾਂ ਆਪਣੇ ਗਿਆਨ ਕਾਰਨ, ਮੁਲਾਂ, ਪਾਂਡੇ ਇਹ ਰੱਬ ਦੇ ਵਿਚੋਲੇ ਬਣ ਕੇ ਬੈਠ ਗਏ ਸਨ। ਲੇਕਿਨ ਮਹਾਰਾਜ ਨੇ ਉਹ ਵਿਚੋਲਗੀ ਖ਼ਤਮ ਕੀਤੀ ਤਾਂ ਕਿ ਉਹਨੂੰ ਸਿੱਧੇ ਸ਼ਬਦ ਦੇ ਰਾਹੀਂ ਅਕਾਲ ਪੁਰਖ ਨਾਲ ਜੋੜਿਆ ਜਾ ਸਕੇ। ਇਹ ਸਭ ਤੋਂ ਵੱਡੀ ਦੇਣ ਹੈ, ਜਿਹੜੀ ਮਹਾਰਾਜ ਨੇ ਸਾਨੂੰ ਗੁਰਬਾਣੀ ਵਿਚ ਬਖ਼ਸ਼ੀ ਹੈ। ਜਿਸ ਤਰ੍ਹਾਂ ਆਸਾ ਦੀ ਵਾਰ ਦੇ ਵਿਚ ਆਉਂਦਾ ਹੈ।

"ਸਭਨੀ ਛਾਲਾਂ ਮਾਰੀਆ
ਕਰਤਾ ਕਰੇ ਸੁ ਹੋਇ ॥"

ਅਸੀਂ ਵੀ ਤਾਂ ਕਹਿੰਦੇ ਹਾਂ ਕਿ ਤੂੰ ਬੜੀ ਛਾਲ ਮਾਰ ਲਈ ਤੇਰੇ ਤੋਂ ਕੁਝ ਨਹੀਂ ਹੋਇਆ। ਇਨੀ ਜਿਹੜੀ ਸਧਾਰਨ ਜ਼ਬਾਨ ਵਿਚ ਉਹਨਾਂ ਨੇ ਵਰਤਕੇ ਪੇਸ਼ ਕੀਤਾ। ਦੂਸਰਾ ਹੁਣ ਜਿਹੜਾ ਯੂਨੀਵਰਸਿਟੀ ਵਿਚ ਆਪ ਵਿਦਵਾਨਾਂ ਦਾ ਕੰਮ ਹੈ, ਉਹ ਇਹ ਹੈ ਕਿ ਉਸ ਵਕਤ ਪ੍ਰਚਲਿਤ ਜ਼ਬਾਨਾਂ ਜੋ ਸਨ, ਮਹਾਰਾਜ ਨੇ ਉਹ ਸਾਰੀਆਂ ਵਰਤੀਆਂ ਤੇ ਉਹਨਾਂ ਤੋਂ ਹੁਣ ਅਸੀਂ ਨਾਵਾਕਫ਼ ਹੋ ਕੇ ਦੂਰ ਹੁੰਦੇ ਚਲੇ ਜਾ ਰਹੇ ਹਾਂ। ਇਕ ਛੋਟੀ ਜਿਹੀ ਤੁਕ ਹੈ।

"ਕੇਤੀ ਦਾਤਿ ਜਾਣੈ ਕੌਣੁ ਕੂਤ"

ਹੁਣ ਜਿਸ ਵੇਲੇ ਤੁਸੀਂ ਲਿਖੋਗੇ ਕੂਤ ਨੂੰ ਤਾਂ ਕਿਹੜੇ ਕਾਫ਼ ਨਾਲ ਕਰੋਗੇ ਕੁੱਤੇ ਵਾਲੇ ਨਾਲ ਕਰੋਗੇ ਕਿ ਕਾਗਦ ਵਾਲੇ ਨਾਲ ਕਰੋਗੇ। ਇਹ ਤਾਂ ਹੀ ਤੁਸੀਂ ਲਿਖ ਸਕੋਗੇ ਜੇ ਤੁਹਾਨੂੰ ਉਸ ਸ਼ਬਦ ਦਾ ਸ੍ਰੋਤ ਪਤਾ ਹੋਵੇਗਾ। ਇਸੇ ਤਰ੍ਹਾਂ ਸ਼ਬਦ ਹੈ 'ਸਾਕਤ'। ਕਿੰਨਾ ਵਰਤਿਆ ਗਿਆ ਹੈ। ਇਹ ਮੈਨੂੰ ਜਾਣਨ ਦੀ ਲੋੜ ਪਈ ਉਦੋਂ ਜਦੋਂ ਇਕ ਵਾਰੀ ਅਰਨ ਸ਼ੋਰੀ ਨੇ ਆਰਟੀਕਲ ਲਿਖ ਦਿੱਤਾ ਕਿ ਗੁਰਬਾਣੀ ਦੇ ਵਿਚ 'ਸਾਕਤ' ਸ਼ਕਤੀ ਦੇ ਪੁਜਾਰੀ ਨੂੰ, ਦੁਰਗਾ ਦੇ ਪੁਜਾਰੀ ਨੂੰ, ਬੜਾ ਬੁਰਾ ਭਲਾ ਕਿਹਾ। ਮੇਰੇ ਮਨ ਵਿਚ ਆਇਆ ਬਈ ਇਹ ਹੋ ਨਹੀਂ ਸਕਦਾ। ਉਸ ਦੇ ਵਿਚ ਅਰਬੀ ਵਿਚ ਉਸ ਦੇ ਮਾਇਨੇ ਹਨ-ਪਤਿਤ ਔਰ ਗਿਰਿਆ ਹੋਇਆ। ਇਹ ਜਿਹੜੀਆਂ ਚੀਜ਼ਾਂ ਨੇ ਵਿਦਵਾਨ ਹੀ ਸਾਨੂੰ ਦੱਸ ਸਕਦੇ ਹਨ। ਉਹਨਾਂ ਨੂੰ ਇਹਦੇ ਉੱਪਰ ਪਹਿਰਾ ਦੇਣਾ ਪਵੇਗਾ।

ਜਿਹੜੀ ਸਾਡੀ ਭਾਸ਼ਾ ਹੈ, ਪੰਜਾਬੀ ਤਾਂ ਬਹੁਤ ਪੁਰਾਣੀ ਭਾਸ਼ਾ ਹੈ। ਇਹ ਤਾਂ ਹੁਣ ਐਵੇਂ ਸਿੱਖਾਂ

ਦੇ ਗਲ ਮੜ੍ਹ ਦਿੱਤੀ ਗਈ। ਨਹੀਂ ਤਾਂ ਗੁਰੂ ਗ੍ਰੰਥ ਸਾਹਿਬ ਦੇ ਵਿਚ ਹੀ 500 ਸਾਲ ਪੁਰਾਣਾ ਸਬੂਤ ਸਾਨੂੰ ਮਿਲ ਜਾਂਦਾ ਹੈ। ਸ਼ੇਖ ਫ਼ਰੀਦ ਜੀ ਤੋਂ ਅੱਛੀ ਪੰਜਾਬੀ ਕਿਸ ਨੇ ਲਿਖਣੀ ਹੈ। ਉਹ 500 ਸਾਲ ਪਹਿਲਾਂ ਸਨ ਤੇ ਇਹ ਜਿਹੜੀਆਂ ਚੀਜ਼ਾਂ ਸਾਨੂੰ ਇਹਨਾ ਅੱਖਰਾਂ ਨੂੰ ਅਗਰ ਅਸੀਂ ਨਾਂਹ ਕਰਾਂਗੇ ਤਾਂ ਇਹ ਇਕ ਅਨਰਥ ਹੋ ਜਾਵੇਗਾ। ਔਰ ਸਾਨੂੰ ਇਸ ਕਰਕੇ ਤੁਹਾਨੂੰ ਦੱਸਣ ਦੀ ਜ਼ਰੂਰਤ ਹੈ ਕਿ ਜੋ ਸਿੱਖ ਧਰਮ ਹੈ, ਉਹ ਕਿਸੇ ਇਕ ਬੰਦੇ ਦੀ ਮਲਕੀਅਤ ਨਹੀਂ ਜਾਂ ਇਕ ਵਾਸਤੇ ਨਹੀਂ। ਇਹਨੂੰ ਅਸੀਂ ਸਮਾਜਿਕ ਧਰਮ ਕਹਿ ਸਕਦੇ ਹਾਂ। ਇਸ ਤੋਂ ਪਹਿਲਾਂ ਇਥੇ ਜਿੰਨੇ ਵੀ ਧਰਮ ਸਨ, ਉਹ ਨਿਜਵਾਦੀ (individualistic) ਧਰਮ ਸਨ। ਉਹਨਾਂ ਵਿਚ 'ਸਰਬਤ ਦੇ ਭਲੇ' ਦਾ ਸੰਕਲਪ ਨਹੀਂ ਹੈ। ਇਹ ਸਿਰਫ਼ ਗੁਰਬਾਣੀ ਵਿਚ ਵਡੱਪਣ ਹੈ। ਸਿੱਖ ਮਤ ਦੇ ਵਿਚ ਠੀਕ "ਜਿਤੁ ਦੁਆਰੈ ਉਬਰੈ ਤਿਤੈ ਲੈਹ ਉਬਾਰਿ" ਔਰ ਨਾ ਹੀ ਇਹਦੇ ਵਿਚ ਕਿਸੇ ਗੁਰੂ ਦੀ ਕੋਈ ਵਿਚੋਲਗੀ ਹੈ।

ਇਸੇ ਤਰ੍ਹਾਂ ਜਿਸ ਤਰ੍ਹਾਂ ਹੁਣ ਸਭਿਆਚਾਰ ਦੀ ਗੱਲ ਹੁੰਦੀ ਹੈ, ਜਿਹੜੇ ਪੁਰਾਣੇ ਗ੍ਰੰਥ ਹਨ, ਜਿਸ ਤਰ੍ਹਾਂ ਆਪਾਂ 'ਮਹਾਂਭਾਰਤ' ਲੈ ਲਈਏ। ਉਸ ਵੇਲੇ ਦੇ ਜਿਹੜੇ ਸਭਿਆਚਾਰਿਕ ਹਾਲਾਤ ਸਨ, ਉਹਨਾਂ ਵਿਚੋਂ ਹੀ ਉਹਨੂੰ ਇਕੱਤਰ ਕਰਕੇ ਇਕ ਬਣਾ ਕੇ ਕਿਉਂਕਿ ਉਹ ਜ਼ਮਾਨੇ ਲੰਬੀਆਂ ਕਿਤਾਬਾਂ ਲਿਖਣ ਦੇ ਸੀ, ਕੋਈ ਮਿੰਨੀ ਕਹਾਣੀਆਂ ਨਹੀਂ। ਉਹਦੇ ਵਿਚ ਜਿਹੜਾ ਗਿਆਨ ਹੈ, ਉਹ ਗਿਆਨ ਸਾਡੇ ਤਕ ਪਹੁੰਚਾਉਣ ਵਾਸਤੇ, ਵਿਆਸ ਨੇ ਇਹ ਸਾਰੀ ਰਚਨਾ ਰਚੀ ਅਜਿਹੀ ਰਚਨਾ ਸਭਿਆਚਾਰ ਦੇ ਵਿਚੋਂ ਹੀ ਉਪਜਦੀ ਹੁੰਦੀ ਹੈ। ਰਾਧਾ ਕ੍ਰਿਸ਼ਨਨ ਇਕ ਜਗ੍ਹਾ ਲਿਖਦੇ ਨੇ ਵਿਆਸ ਨੇ ਸਰਸਵਤੀ ਦੀ ਤਪੱਸਿਆ ਕੀਤੀ। ਉਹਨੇ ਲਿਖਿਆ ਕਿ ਉਹ ਕਹਾਣੀ ਉਹਨਾਂ ਨੇ ਗੀਤਾ, ਜੋ ਉਸ ਵੇਲੇ ਉਪਦੇਸ਼ ਨੂੰ ਸਾਡੇ ਤਕ, ਜਨਤਾ ਤਕ ਪਹੁੰਚਾਉਣ ਲਈ, ਸਾਡੇ ਵਾਸਤੇ ਉਹ ਜਿਹੜਾ ਸਭਿਆਚਾਰਿਕ ਸਾਹਿਤ ਸੀ ਉਸ ਨੂੰ ਇਕ ਮਾਧਿਅਮ ਬਣਾਇਆ। ਉਸ ਦੀ ਇਕ ਪਿੱਠ ਭੂਮੀ ਬਣਾਈ। ਇਹ ਚੀਜ਼ਾਂ ਜਿਹੜੀਆਂ ਹਨ ਸਾਨੂੰ ਵਿਚਾਰਨੀਆਂ ਚਾਹੀਦੀਆਂ ਹਨ। ਜ਼ਬਾਨ ਦੇ ਉੱਪਰ ਸਜਣੋ ਪਹਿਰਾ ਜ਼ਰੂਰ ਦਿਓ। ਮੈਂ ਅਰਜ਼ ਕਰ ਰਿਹਾ ਸੀ ਮੈਂ ਦੋ ਤਿੰਨ ਮਿਸਾਲਾਂ ਛੋਟੀਆਂ-ਛੋਟੀਆਂ ਦਿੰਦਾ ਹਾਂ। ਅੰਗਰੇਜ਼ ਨੇ ਸ਼ੁਰੂ-ਸ਼ੁਰੂ ਵਿਚ ਜਿਹੜੇ ਪਟਿਆਲੇ ਦੇ ਸਪੈਲਿੰਗ ਕੀਤੇ ਨੇ, ਉਹ ਨੇ Patiala, ਪਟੀਆਲਾ। ਅਸੀਂ ਵੀ ਪਟੀਆਲੇ ਨੂੰ ਪਟਿਆਲਾ ਕਹਿ ਦਿੰਦੇ ਹਾਂ ਪਰ ਹੈ ਇਹ ਪਟੀਆਲਾ। ਇਸੇ ਤਰ੍ਹਾਂ ਲੁਧੀਆਣਾ ਦੇ ਸਪੈਲਿੰਗ Lodhiana ਹਨ। ਹੁਣ ਉਹ ਲੁਧਿਆਣਾ ਹੋ ਗਿਆ। ਇਸੇ ਤਰ੍ਹਾਂ ਭਟਿੰਡਾ ਤੋਂ ਕੱਟ ਕੇ ਬਠਿੰਡਾ ਹੋ ਗਿਆ। ਇਸ ਤਰ੍ਹਾਂ ਉਸ ਦਾ ਇਤਿਹਾਸਿਕ ਜਾਂ ਸਭਿਆਚਾਰਿਕ ਪਿਛੋਕੜ ਖ਼ਤਮ ਹੋ ਗਿਆ। ਪਟਿਆਲੇ ਦੇ ਵਿਚ ਹੀ ਦੇਖ ਲਓ–ਨਾਰਦਾਨਾ ਚੌਂਕ ਦਾ ਅਨਾਰਦਾਨਾ ਚੌਂਕ ਹੋ ਗਿਆ। ਕਿਸੀ ਨੂੰ ਪਤਾ ਹੀ ਨਹੀਂ ਨਾਰਦਾਨਾ ਕੀ ਹੁੰਦਾ ਹੈ, ਨਾਰਦਾਨਾ ਉਹ ਹੁੰਦਾ ਹੈ ਜਿਥੇ ਪਾਣੀ ਦਾ ਵਹੀਣ ਹੋਵੇ ਤੇ ਉਹ ਹੁਣ ਅਨਾਰਦਾਨਾ ਚੌਂਕ ਲਿਖਣ ਲੱਗ ਗਏ। ਇਹਦੇ ਲਈ ਤਾਂ ਮੈਂ ਇਸ ਕਰਕੇ ਅਰਜ਼ ਕਰ ਰਿਹਾ ਹਾਂ, ਜਿਹੜੀ ਬੋਲੀ ਜਿਹੜੀ ਜ਼ਬਾਨ ਉਸ ਵਕਤ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਗਈ, ਅਗਰ ਅਸੀਂ ਉਸ ਤੇ ਪਹਿਰਾ ਨਹੀਂ ਦਿਆਂਗੇ ਤਾਂ ਆਮ ਲੋਕਾਂ ਨੂੰ ਇਹ ਸਮਝਣ ਵਾਸਤੇ ਮੁਸ਼ਕਲ ਹੋ ਜਾਵੇਗੀ। ਇਹਨਾਂ ਚੀਜ਼ਾਂ ਤੇ ਪਹਿਰਾ ਦੇਣਾ ਤੁਹਾਡਾ ਕੰਮ ਹੈ। ਇਕ ਹਾਸੇ ਵਾਲੀ ਗੱਲ ਮੈਂ ਦੱਸਦਾ ਹਾਂ। ਇਕ ਦੁਕਾਨ ਤੇ ਮੈਂ ਗਿਆ। ਮੈਂ ਉਸ ਦਾ ਬਿੱਲ ਦੇਣਾ

ਸੀ । ਮੈਨੂੰ ਕਹਿੰਦਾ ਸਾਹਿਬ ਇਕ ਆਪਣਾ ਪੁਰਾਣਾ ਮੈਥੇਮੈਟਿਕਸ ਰਹਿੰਦਾ ਹੈ । ਇਹ ਥੋੜ੍ਹੇ ਦਿਨ ਦੀ ਹੀ ਗੱਲ ਹੈ । ਹੁਣ ਮੈਥੇਮੈਟਿਕਸ ਹਿਸਾਬ ਦੀ ਚੀਜ਼ ਹੈ ਤੇ ਹਿਸਾਬ ਲੈਣ ਦੇਣ ਹੀ ਹੈ ਤੇ ਉਹਨੇ ਕਿਹਾ ਮੈਥੇਮੈਟਿਕਸ ਰਹਿੰਦਾ ਹੈ । ਇਹ ਜਿਹੜੀਆਂ ਚੀਜ਼ਾਂ ਨੇ, ਉਹਨਾਂ ਨੂੰ ਆਪਾਂ ਵਿਚਾਰੀਏ, ਕਰੀਏ ।

ਦੂਸਰਾ ਇਕ ਜਿਹੜਾ ਸਾਡਾ ਸਭਿਆਚਾਰ ਹੈ, ਸਾਹਿਤ ਹੈ ਔਰ ਸਾਡੀ ਜ਼ਬਾਨ ਹੈ, ਉਹ ਤਾਂ ਸਾਡੀ ਉਧਰ ਪਾਕਿਸਤਾਨ ਰਹਿ ਗਈ । ਔਰ ਇਹ ਮੈਂ ਬੇਨਤੀ ਕਰਾਂਗਾ ਵਾਈਸ-ਚਾਂਸਲਰ ਸਾਹਿਬ ਨੂੰ ਵੀ ਕਿ ਇਸ ਤਰ੍ਹਾਂ ਦਾ ਸਾਡਾ ਕੋਈ ਇਕੱਠ ਹੋਵੇ, ਪਾਕਿਸਤਾਨ ਨਾਲ ਸਾਡਾ ਸੰਪਰਕ ਹੋਣਾ, ਬਹੁਤ ਜ਼ਰੂਰੀ ਹੈ । ਇਹਦੇ ਬਗੈਰ ਸਾਡਾ ਜੋ ਸਭਿਆਚਾਰ ਹੈ, ਸਾਡੀ ਜੋ ਜ਼ਬਾਨ ਹੈ, ਜੋ ਸਾਡਾ ਸਾਹਿਤ ਹੈ ਉਹ ਪੂਰਾ ਨਹੀਂ ਹੋ ਸਕਦਾ । ਇਥੇ ਤਾਂ ਟਰਾਂਸਪਲਾਂਟ ਵਾਲਾ ਹੀ ਕੰਮ ਹੈ । ਸਾਰਾ ਕੁਝ ਉਧਰ ਹੀ ਰਹਿ ਗਿਆ । ਸੋ ਇਹ ਜਿਹੜੀਆਂ ਚੀਜ਼ਾਂ ਹਨ ਇਹਨੂੰ ਆਪਾਂ ਕਰੀਏ 'ਗੰਗਾ ਬਾਮ੍ਹਣੀ ਕੀ ਜਾਣੇ, ਫੁੱਲ ਕਦਰਾਂ ਦੀ, ਫੁੱਲ ਮੇਰੇ ਝਨਾਂ ਵਿਚ ਪਾਣੇ । ਸੋ ਇਹ ਜਿਹੜੀਆਂ ਚੀਜ਼ਾਂ ਹਨ, ਜੋ ਮੈਂ ਆਪ ਨਾਲ ਸਾਂਝੀਆਂ ਕਰਨੀਆਂ ਚਾਹੁੰਦਾ ਹਾਂ । ਇਹਦੇ ਨਾਲ ਜਿਹੜੀ ਸਭਿਆਚਾਰ ਵਿਚ ਤਬਦੀਲੀ ਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚ, ਉਸ ਨੂੰ ਤੁਸੀਂ ਇਸ ਹਿਸਾਬ ਨਾਲ ਦੇਖ ਲਓ, ਗੁਰੂ ਨਾਨਕ ਮਹਾਰਾਜ ਦੇ ਆਉਣ ਤੋਂ ਪਹਿਲਾਂ ਸਾਡੀ ਕੀ ਹਾਲਤ ਸੀ । ਸਾਡੀ ਤੋਂ ਮਤਲਬ, ਹਿੰਦੁਸਤਾਨ ਦੀ ਕੀ ਹਾਲਤ ਸੀ । ਇਹ 100 ਸਾਲ ਗ਼ੁਲਾਮ ਰਹੇ ਔਰ ਇਹ 200 ਸਾਲ ਦਾ ਜਿਹੜਾ ਮਿਸ਼ਨ ਹੈ, ਉਸ ਦੇ ਪਿੱਛੋਂ ਕੀ ਬਣ ਗਿਆ । ਬਹੁਤ ਵੱਡੀ ਚੀਜ਼ ਹੈ ਜਿਹੜੀ ਸਾਨੂੰ ਵਿਚਾਰਨੀ ਚਾਹੀਦੀ ਹੈ । ਅਤੇ ਇਹਨਾਂ ਨੇ ਗੁਰਬਾਣੀ ਦੇ ਵਿਚ ਜਿਹੜੀ ਇਕ ਬਹੁਤ ਵੱਡੀ ਚੀਜ਼ ਦਿੱਤੀ ਹੈ ਸ਼ਾਇਦ ਜਿਹੜੇ ਵਿਦਵਾਨ ਸੰਗੀਤ ਬਾਰੇ ਜਾਣਦੇ ਹਨ ਕਿ ਜਿਹੜੀ ਵਾਰ ਹੈ, ਇਹ ਇਸ ਤੋਂ ਪਹਿਲਾਂ ਵੀਰ-ਗਾਥਾਵਾਂ ਵਾਸਤੇ ਵਰਤੀ ਜਾਂਦੀ ਸੀ । ਲੇਕਿਨ ਗੁਰੂ ਨਾਨਕ ਮਹਾਰਾਜ ਨੇ ਇਸ ਨੂੰ ਭਗਤੀ ਵਾਸਤੇ ਵਰਤ ਕੇ ਸਾਨੂੰ ਭਗਤੀ ਤੇ ਸ਼ਕਤੀ ਦਾ ਸੁਮੇਲ ਦਿੱਤਾ ਹੈ । ਸ਼ਕਤੀ ਅਤੇ ਭਗਤੀ ਇਕੱਠੇ ਚਲ ਸਕਦੇ ਹਨ । ਇਹ ਜਿਹੜੀਆਂ ਚੀਜ਼ਾਂ ਹਨ । ਇਹ ਸਾਨੂੰ ਵਿਚਾਰਨੀਆਂ ਚਾਹੀਦੀਆਂ ਹਨ ਅਤੇ ਜੋ ਪ੍ਰਾਪਤੀ ਹੈ ਉਹ ਦੇਖਣੀ ਚਾਹੀਦੀ ਹੈ । ਇਹ ਬੇਮਿਸਾਲ ਉਦਾਹਰਣ ਹੈ ਕਿ ਦਸ਼ਮੇਸ਼ ਪਿਤਾ ਦੇ ਚਾਰੋ ਲਾਲ–ਦੋ ਧਰਮ ਵਾਸਤੇ ਜੂਝਦੇ ਹਨ ਅਤੇ ਸ਼ਹਾਦਤ ਪਾਉਂਦੇ ਹਨ ਅਤੇ ਦੋ ਸਿਆਸਤ ਵਾਸਤੇ । ਇਹ ਜਿਹੜੀਆਂ ਚੀਜ਼ਾਂ ਹਨ, ਇਸ ਪਾਸੇ ਧਿਆਨ ਦਿਓ । ਦੂਜਾ ਪਾਸਾ ਸਾਫ਼ ਸਮਝ ਲਓ ਕਿ ਜਿਹੜਾ ਆਦਮੀ ਜਾਂ ਵਿਦਵਾਨ ਸਿੱਖ ਧਰਮ ਨੂੰ ਹਿੰਦੂ ਧਰਮ ਜਾਂ ਕਿਸੇ ਹੋਰ ਧਰਮ ਦਾ ਹਿੱਸਾ ਸਮਝਦਾ ਹੈ ਉਹਨਾਂ ਵਿਚੋਂ ਦੋ ਕੈਟਾਗਰੀਆਂ ਦਾ ਮੈਂ ਵਰਗੀਕਰਨ ਕਰਾਂਗਾ ਜਾਂ ਤਾਂ ਉਹ ਗਿਆਨੀ ਹੈ ਜਾਂ ਉਹ ਜ਼ਮੀਰਫਰੋਸ਼ । ਇਹਨਾਂ ਸ਼ਬਦਾਂ ਨਾਲ ਮੈਂ ਆਪ ਸਭ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ । ਖ਼ਾਸ ਕਰਕੇ ਡਾ. ਧਨਵੰਤ ਕੌਰ ਜੀ ਦਾ ਜਿਨ੍ਹਾਂ ਨੇ ਉਦਮ ਕਰ ਕੇ ਮੈਨੂੰ ਬੁਲਾਇਆ ਹੈ । ਆਪ ਨਾਲ ਚੰਦ ਖਿਆਲ ਸਾਂਝੇ ਕਰਨ ਦਾ ਮੌਕਾ ਦਿੱਤਾ । ਕੋਈ ਵਾਧ ਘਾਟ ਹੋ ਗਈ ਹੋਏ ਤਾਂ ਖਿਮਾ ਦਾ ਜਾਚਕ ਹਾਂ ।'

# ਮੁੱਖ ਭਾਸ਼ਣ

*ਸ੍ਰੀ ਸ.ਸ. ਧਨੋਆ**

ਜਦੋਂ ਅਸੀਂ ਆਪਣੇ ਆਪ ਨੂੰ ਵੇਖਦੇ ਹਾਂ ਤਾਂ ਸਾਨੂੰ ਪਤਾ ਲਗਦਾ ਹੈ ਕਿ ਬਾਕੀ ਸਾਰੇ ਜੀਵ ਜੰਤੂਆਂ ਵਾਂਗ ਸਾਡਾ ਵੀ ਇਕ ਭੌਤਿਕ ਸਰੀਰ ਹੈ ਅਤੇ ਪ੍ਰਤੀਕਰਮ ਪ੍ਰਗਟਾਉਣ ਲਈ ਇਕ ਨਿਵੇਕਲਾ ਅੰਗ ਹੈ ਜਿਸ ਨੂੰ ਅਸੀਂ ਮਨ ਆਖਦੇ ਹਾਂ। ਇਹ ਤੱਥ ਜਾਂ ਨੇਮ ਸਾਧਾਰਣ ਤੋਂ ਸਾਧਾਰਣ ਪ੍ਰਾਣੀ ਅਮੀਬਾ ਤੋਂ ਲੈ ਕੇ ਜਟਿਲ ਤੋਂ ਜਟਿਲ ਪ੍ਰਾਣੀ ਮਨੁੱਖ ਤੇ ਇਕ ਸਾਰ ਲਾਗੂ ਹੁੰਦਾ ਹੈ। ਮਨੁੱਖ ਜਾਤੀ ਕੋਲ ਇਕ ਨਿਵੇਕਲਾ ਗੁਣ ਹੈ, ਜਿਸ ਸਦਕਾ ਮਨੁੱਖ ਨੇ ਨਾ ਕੇਵਲ ਸਮੁੱਚੇ ਜੀਵ ਜੰਤੂ ਜਗਤ ਉੱਤੇ ਆਪਣੀ ਸਰਦਾਰੀ ਉਸਾਰੀ ਹੈ ਸਗੋਂ ਇਸ ਗੁਣ ਦੀ ਵਰਤੋਂ ਕਰਕੇ ਮਨੁੱਖ ਨੇ ਸਾਰੀ ਸ੍ਰਿਸ਼ਟੀ ਨੂੰ ਆਪਣੇ ਅਧੀਨ ਕਰ ਲਿਆ ਹੈ। ਇਹ ਗੁਣ ਭਾਸ਼ਾ ਸਿਰਜ ਸਕਣ ਦੀ ਕਮਾਲ-ਯੋਗਤਾ ਹੈ। ਇਹ ਗੁਣ ਕੇਵਲ ਮਨੁੱਖੀ ਸਮਾਜ ਵਿਚ ਹੀ ਸੰਭਵ ਹੋਇਆ ਹੈ। ਬਾਈਬਲ ਵਿਚ ਇਕ ਦਿਲਚਸਪ ਕਥਾ ਦਰਜ ਹੈ, ਜਿਸ ਅਨੁਸਾਰ ਇਕ ਵਾਰੀ ਮਨੁੱਖਾਂ ਨੇ ਪ੍ਰਮਾਤਮਾ ਤਕ ਪੁੱਜਣ ਲਈ ਧਰਤੀ ਉੱਤੇ ਇਕ ਬੁਰਜ ਉਸਾਰਨਾ ਸ਼ੁਰੂ ਕੀਤਾ ਸੀ। ਇਹ ਉਸਾਰੀ ਇਤਨੀ ਸਫਲਤਾ ਨਾਲ ਸਿਰੇ ਚੜ੍ਹਨ ਵਾਲੀ ਸੀ ਕਿ ਪ੍ਰਮਾਤਮਾ ਨੂੰ ਇਤਨੀ ਚਿੰਤਾ ਹੋ ਗਈ ਕਿ ਪ੍ਰਮਾਤਮਾ ਨੂੰ ਹੁਕਮ ਦੇਣਾ ਪਿਆ ਕਿ ਉਸਾਰੀ ਵਿਚ ਰੁਝੇ ਸਾਰੇ ਵਿਅਕਤੀਆਂ ਦੀ ਬੋਲੀ ਵੱਖ-ਵੱਖ ਕਰ ਦਿੱਤੀ ਜਾਵੇ ਤਾਂ ਜੁ ਕਿਸੇ ਨੂੰ ਵੀ ਕਿਸੇ ਦੂਜੇ ਦੀ ਕੋਈ ਗੱਲ ਸਮਝ ਨਾ ਪਵੇ। ਇਵੇਂ ਆਪਸੀ ਸੰਚਾਰ ਟੁੱਟ ਜਾਣ ਕਾਰਨ ਬੁਰਜ ਦੀ ਉਸਾਰੀ ਦਾ ਕੰਮ ਜਿਥੇ ਸੀ, ਉਥੇ ਹੀ ਰੁਕ ਗਿਆ ਅਤੇ ਇਵੇਂ ਮਨੁੱਖ ਆਪਣੇ ਇਸ ਉਪਰਾਲੇ ਵਿਚ ਸਫਲ ਨਾ ਹੋ ਸਕੇ। ਇਸ ਕਥਾ ਦਾ ਉਦੇਸ਼ ਮਨੁੱਖਾਂ ਵਿਚ ਭਿੰਨ-ਭਿੰਨ ਬੋਲੀਆਂ ਬੋਲੇ ਜਾਣ ਦੇ ਤੱਥ ਨੂੰ ਤਾਂ ਉਘਾੜਦਾ ਹੀ ਹੈ ਪਰ ਇਸ ਦੇ ਡੂੰਘੇ ਅਰਥ ਕੁਝ ਹੋਰ ਵੀ ਹਨ।

ਭਾਸ਼ਾ ਜਾਂ ਬੋਲੀ ਦੇ ਵਿਕਾਸ ਨਾਲ ਮਨੁੱਖਾਂ ਨੇ ਆਪਣੇ ਅਤੇ ਦੂਜਿਆਂ ਦੇ ਅਨੁਭਵ ਅਤੇ ਗਿਆਨ ਨੂੰ ਸ਼ਾਬਦਿਕ ਜਾਂ ਲਿਖਤੀ ਰੂਪ ਵਿਚ ਸਾਂਭਣ ਅਤੇ ਅਗਲੇਰੀ ਪੀੜ੍ਹੀ ਦੇ ਸਪੁਰਦ ਕਰਨ ਦੀ ਸਯੋਗਤਾ ਉਪਜਾਈ ਹੈ। ਭੌਤਿਕ ਪ੍ਰਾਣੀ ਹੋਣ ਕਰਕੇ ਇਕ ਪੜਾਅ ਤਕ ਮਨੁੱਖ ਪਸ਼ੂਆਂ ਦੇ ਬਰਾਬਰ ਵਿਚਰਦਾ ਹੈ, ਕਿਉਂਕਿ ਪਸ਼ੂਆਂ ਵਾਂਗ ਹੀ ਮਨੁੱਖ ਦਾ ਸਰੀਰ ਅਤੇ ਜੀਵਨ ਕਾਲ ਹੁੰਦਾ ਹੈ ਜਿਸ ਦੌਰਾਨ ਉਹ ਆਪਣੇ ਮਨ ਦੇ ਸਹਾਰੇ ਆਪਣੇ ਆਲੇ-ਦੁਆਲੇ ਨਾਲ ਸੰਪਰਕ ਵਿਚ ਆਉਂਦਾ ਹੈ। ਮਨੁੱਖਾਂ ਵਿਚ ਭਾਸ਼ਾ ਰਾਹੀਂ ਸੰਚਾਰ ਦੀ ਸਮਰਥਾ ਕਾਰਨ ਮਨੁੱਖ ਨੂੰ ਆਪਣੇ ਆਲੇ-ਦੁਆਲੇ ਉੱਤੇ ਆਪਣੀ ਪਕੜ ਮਜ਼ਬੂਤ ਕਰਨ ਵਿਚ ਸਫਲਤਾ ਮਿਲੀ ਹੈ। ਅਜਿਹੀ ਸਫਲਤਾ ਕਿਸੇ ਵੀ ਹੋਰ ਪ੍ਰਾਣੀ

---

*ਸਾਬਕਾ ਮੁੱਖ ਸਕੱਤਰ, ਪੰਜਾਬ ਸਰਕਾਰ।

ਸਮੂਹ ਨੂੰ ਨਹੀਂ ਮਿਲੀ। ਇਹ ਯਾਦ ਰੱਖਣਾ ਬੜਾ ਜ਼ਰੂਰੀ ਹੈ ਕਿ ਯਥਾਰਥ ਸੰਬੰਧੀ ਹਰੇਕ ਵਿਅਕਤੀ ਦਾ ਅਨੁਭਵ ਨਿਵੇਕਲਾ ਹੁੰਦਾ ਹੈ ਸੋ ਅਜਿਹੇ ਅਨੁਭਵ ਦਾ ਭਾਸ਼ਾਈ ਪ੍ਰਤੀਕਾਂ ਅਤੇ ਬਿੰਬਾਂ ਵਿਚ ਪ੍ਰਗਟਾਵਾ ਕਦੇ ਵੀ ਪੂਰਨ ਭਾਂਤ ਸੰਪੂਰਣ ਨਹੀਂ ਹੋ ਸਕਦਾ ਕਿਉਂਕਿ ਹਰੇਕ ਨੂੰ ਆਪਣਾ ਨਿਵੇਕਲਾ ਅਨੁਭਵ ਪ੍ਰਗਟਾਉਣ ਲਈ ਉਹੀ ਕੁਝ ਜਾਣੇ-ਪਛਾਣੇ ਸਾਧਾਰਣੀਕ੍ਰਿਤ ਸੰਕਲਪ ਅਤੇ ਪ੍ਰਤੀਕ ਵਰਤਣੇ ਪੈਂਦੇ ਹਨ। ਵਕਤ ਦੇ ਬੀਤਣ ਨਾਲ ਅਤੇ ਗਿਆਨ ਦੇ ਫੈਲਣ ਨਾਲ ਭਾਵੇਂ ਸੰਕਲਪ ਅਤੇ ਪ੍ਰਤੀਕ ਵਧੇਰੇ ਸੂਖਮ ਅਤੇ ਵਿਵੇਕਪੂਰਣ ਹੁੰਦੇ ਜਾਂਦੇ ਹਨ ਪਰ ਤਾਂ ਵੀ ਮਨੁੱਖੀ ਅਨੁਭਵ ਨੂੰ ਪ੍ਰਗਟਾਉਣ ਦੇ ਪੱਖੋਂ ਇਹ ਅਧੂਰੇ ਹੀ ਰਹਿੰਦੇ ਹਨ। ਅਜੇ ਵੀ ਮਨੁੱਖੀ ਅਨੁਭਵ ਦੇ ਅਨੇਕਾਂ ਅਜਿਹੇ ਖੇਤਰ ਹਨ ਜਿਨ੍ਹਾਂ ਨੂੰ ਮਨੁੱਖੀ ਭਾਸ਼ਾ ਵਿਚ ਪ੍ਰਗਟਾਉਣ ਵਿਚ ਸਫਲਤਾ ਨਹੀਂ ਮਿਲਦੀ। ਇਸ ਪੱਖੋਂ ਸੁਹਜਾਤਮਕ ਅਨੁਭਵ ਅਤੇ ਯਥਾਰਥ ਤੋਂ ਪਰ੍ਹੇ ਦੀਆਂ ਰਹੱਸਵਾਦੀ ਝਲਕਾਂ ਨੂੰ ਉਦਾਹਰਣਾਂ ਵੱਜੋਂ ਪੇਸ਼ ਕੀਤਾ ਜਾ ਸਕਦਾ ਹੈ।

ਵਿਦਵਾਨ ਅਜੇ ਤਕ ਸਾਨੂੰ ਇਹ ਨਹੀਂ ਦੱਸ ਸਕੇ ਕਿ ਬੱਚਾ ਆਪਣੀ ਭਾਸ਼ਾ ਸਮਰਥਾ ਕਿਵੇਂ ਉਸਾਰਦਾ ਹੈ। ਨੋਅਮ ਚੋਮਸਕੀ ਸੰਕੇਤ ਕਰਦਾ ਪ੍ਰਤੀਤ ਹੁੰਦਾ ਹੈ ਕਿ ਭਾਸ਼ਾ ਸਿਰਜਣ ਦੀ ਪੱਧਤੀ ਬੱਚੇ ਦੀ ਜਣਨ ਕ੍ਰਿਆ ਵਿਚ ਨਿਹਿਤ ਹੈ। ਮੈਂ ਸਮਝਦਾ ਹਾਂ ਕਿ ਮਨੁੱਖ ਨੂੰ ਆਪਣੇ ਰੂਪ ਵਿਚ ਸਿਰਜਣ ਵਾਲੇ ਪ੍ਰਮਾਤਮਾ ਨੇ ਮਨੁੱਖ ਨੂੰ ਭਾਸ਼ਾ ਦਾ ਵਰਦਾਨ ਦਿੱਤਾ ਹੋਇਆ ਹੈ।

ਮੈਂ ਭਾਸ਼ਾਵਾਂ ਦਾ ਵਿਦਵਾਨ ਨਹੀਂ ਹਾਂ। ਮੇਰਾ ਉਦੇਸ਼ ਤਾਂ ਪੰਜਾਬੀ ਭਾਸ਼ਾ ਦੇ ਉਨ੍ਹਾਂ ਨਿਵੇਕਲੇ ਲੱਛਣਾਂ ਨੂੰ ਉਘਾੜਨਾ ਹੈ ਜਿਨ੍ਹਾਂ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਮਝਿਆ ਜਾ ਸਕਦਾ ਹੈ। ਸਾਰੀਆਂ ਭਾਸ਼ਾਵਾਂ ਵਿਸ਼ੇਸ਼ ਵਰਗ ਸਮੂਹ ਵਿਚ ਸੰਚਾਰ ਦਾ ਸਾਧਨ ਹੁੰਦੀਆਂ ਹਨ। ਸੰਸਾਰ ਵਿਚ ਅਨੇਕਾਂ ਅਜਿਹੀਆਂ ਭਾਸ਼ਾਵਾਂ ਹਨ ਜਿਹੜੀਆਂ ਕੇਵਲ ਬੋਲੀਆਂ ਜਾਂਦੀਆਂ ਹਨ, ਲਿਖੀਆਂ ਨਹੀਂ ਜਾਂਦੀਆਂ। ਪੰਜਾਬੀ ਭਾਸ਼ਾ ਦਾ ਪਿਛੋਕੜ ਰਿਗਵੇਦ ਨਾਲ ਜਾ ਜੁੜਦਾ ਹੈ ਜਿਸ ਅਨੁਸਾਰ ਪੰਜਾਬੀ ਨੂੰ ਸੰਸਕ੍ਰਿਤ ਨਾਲੋਂ ਵੀ ਪੁਰਾਤਨ ਸਿੱਧ ਕੀਤਾ ਜਾ ਸਕਦਾ ਹੈ। ਵਿਦਵਾਨਾਂ ਦੀ ਸਰਬ-ਸੰਮਤ ਰਾਇ ਹੈ ਕਿ ਅਜੋਕੀ ਪੰਜਾਬੀ 1000 ਈਸਵੀ ਦੇ ਨੇੜੇ-ਤੇੜੇ ਕੇਵਲ ਬੋਲੀ ਜਾਣ ਵਾਲੀ ਇਕ ਭਾਸ਼ਾ ਸੀ। ਜਦੋਂ ਸ਼ੇਖ ਫ਼ਰੀਦ ਨੇ ਆਪਣੀ ਬਾਣੀ ਉਚਾਰੀ, ਜਿਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਤਾਂ ਉਸ ਵੇਲੇ ਚੋਖਾ ਸਾਹਿਤ ਰਚਿਆ ਜਾ ਚੁੱਕਾ ਹੋਵੇਗਾ। ਆਧੁਨਿਕ ਹਿੰਦੀ ਜਾਂ ਖੜੀ ਬੋਲੀ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਪੰਜਾਬੀ ਇਕ ਭਾਸ਼ਾ ਸਥਾਪਤ ਹੋ ਚੁੱਕੀ ਸੀ। ਭਾਸ਼ਾ ਉਚਾਰੇ ਅਤੇ ਲਿਖੇ ਜਾਣ ਵਾਲੇ ਚਿੰਨ੍ਹਾਂ ਦਾ ਇਕ ਪ੍ਰਬੰਧ ਹੁੰਦੀ ਹੈ ਜਿਨ੍ਹਾਂ ਰਾਹੀਂ ਮਨੁੱਖ ਆਪਣੇ ਵਿਚਾਰਾਂ ਅਤੇ ਆਪਣੀਆਂ ਭਾਵਨਾਵਾਂ ਦਾ ਸੰਚਾਰ ਕਰਦੇ ਹਨ। ਭਾਸ਼ਾ ਨੂੰ ਵਿਚਾਰਾਂ ਦਾ ਲਿਬਾਸ ਕਿਹਾ ਜਾਂਦਾ ਹੈ ਪਰ ਕਾਰਲਾਇਲ ਵਾਂਗ ਇਹ ਕਹਿਣਾ ਵਧੇਰੇ ਯੋਗ ਹੈ ਕਿ ਭਾਸ਼ਾ ਵਿਚਾਰਾਂ ਦਾ ਜਿਉਂਦਾ ਜਾਗਦਾ ਸਰੀਰ ਹੁੰਦੀ ਹੈ। ਕਬੀਰ ਜੀ ਬਾਵਨ ਅਖਰੀ ਵਿਚ ਕਹਿੰਦੇ ਹਨ :

ਜਹਾ ਬੋਲਿ ਤਹ ਅਛਰ ਆਵਾ ॥
ਜਹ ਅਬੋਲ ਤਹ ਮਨੁ ਨ ਰਹਾਵਾ ॥
ਬੋਲ ਅਬੋਲ ਮਧਿ ਹੈ ਸੋਈ ॥
ਜਸ ਓਹੁ ਹੈ ਤਸ ਲਖੈ ਨ ਕੋਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੪੦)*

ਹਰੇਕ ਭਾਸ਼ਾ ਵਿਸ਼ੇਸ਼ ਜਨ-ਸਮੂਹ ਦੇ ਸਭਿਆਚਾਰ ਵਿਚੋਂ ਜਨਮਦੀ ਹੈ।

ਪੰਜਾਬ ਪੰਜ ਦਰਿਆਵਾਂ ਦੀ ਧਰਤੀ ਤੇ ਵਸਣ ਵਾਲੇ ਅਤੇ ਵਿਸ਼ੇਸ਼ ਕਰਕੇ ਮਾਝੇ ਦੇ ਇਲਾਕੇ ਦੀ ਬੋਲੀ ਹੈ। ਡਾ. ਕਾਲਾ ਸਿੰਘ ਬੇਦੀ ਅਨੁਸਾਰ ਪੰਜਾਬੀ ਭਾਸ਼ਾ ਵਿਚ ਪੰਜਾਬੀ ਸਭਿਆਚਾਰ ਦੇ ਨਿਵੇਕਲੇ ਲੱਛਣ ਵਿਦਮਾਨ ਹਨ। ਭਾਰਤ ਦੀਆਂ ਦੂਜੀਆਂ ਭਾਸ਼ਾਵਾਂ ਦੇ ਮੁਕਾਬਲੇ ਪੰਜਾਬੀ ਵਿਚ ਇਸਤਰੀ ਲਿੰਗੀ ਜਾਂ ਨਾਰੀਪਣ ਨਾਲ ਜੁੜੇ ਸ਼ਬਦਾਂ ਦੀ ਥਾਂ ਬਲਵਾਨ ਅਤੇ ਮਰਦਾਵੇਂ ਸ਼ਬਦਾਂ ਦੀ ਭਰਮਾਰ ਹੈ। ਦੂਜੀਆਂ ਭਾਸ਼ਾਵਾਂ ਦੇ ਸ਼ਬਦਾਂ ਨੂੰ ਅਪਨਾਉਣ ਦੇ ਪੱਖੋਂ ਪੰਜਾਬੀ ਭਾਸ਼ਾ ਨੇ ਬੜੀ ਉਦਾਰਤਾ ਦਾ ਸਬੂਤ ਦਿੱਤਾ ਹੈ ਅਤੇ ਇਨ੍ਹਾਂ ਨੂੰ ਅਪਨਾਉਣ ਦੀ ਪ੍ਰਕ੍ਰਿਆ ਵਿਚ ਇਨ੍ਹਾਂ ਸ਼ਬਦਾਂ ਦੇ ਮੁਹਾਂਦਰੇ ਦਾ ਇਸ ਢੰਗ ਨਾਲ ਪੰਜਾਬੀਕਰਨ ਕੀਤਾ ਹੈ ਕਿ ਇਹ ਖਿਆਲ ਹੀ ਨਹੀਂ ਆਉਂਦਾ ਕਿ ਇਹ ਸ਼ਬਦ ਦੂਜੀਆਂ ਭਾਸ਼ਾਵਾਂ ਵਿਚੋਂ ਆਏ ਹਨ। ਪੰਜਾਬੀ ਦਾ ਆਪਨਾ ਵਿਆਕਰਨ ਹੈ। ਪੰਜਾਬੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਦਾ ਰਿਣੀ ਰਹੇਗੀ, ਜਿਨ੍ਹਾਂ ਨੇ ਪੰਜਾਬੀਆਂ ਵੱਲੋਂ ਬੋਲੀ ਜਾਣ ਵਾਲੀ ਭਾਸ਼ਾ ਲਈ ਢੁੱਕਵੀਂ, ਸਿਧੀ ਅਤੇ ਸੁਖਾਲੀ ਗੁਰਮੁਖੀ ਲਿਪੀ ਦਾ ਨਿਰਮਾਣ ਕੀਤਾ। ਗੁਰਮੁਖੀ ਲਿਪੀ ਦੀ ਸਾਦਗੀ ਇਸ ਦਾ ਮੀਰੀ ਗੁਣ ਹੈ। ਸੰਸਾਰ ਵਿਚ ਉਨ੍ਹਾਂ ਲਿਪੀਆਂ ਦੀ ਗਿਣਤੀ ਬਹੁਤ ਘੱਟ ਹੈ ਜਿਨ੍ਹਾਂ ਦੇ ਨਿਰਮਾਣ ਕਰਤਾ ਬਾਰੇ ਲੋਕਾਂ ਨੂੰ ਪਤਾ ਹੋਵੇ। ਇਹ ਅਧਿਐਨ ਕੀਤੇ ਜਾਣ ਦੀ ਲੋੜ ਹੈ ਕਿ ਕਿਉਂ ਅਤੇ ਕਿਵੇਂ ਅਨੇਕਾਂ ਭਾਸ਼ਾਵਾਂ ਵਿਚ ਦੂਜੀਆਂ ਭਾਸ਼ਾਵਾਂ ਦੀਆਂ ਲਿਪੀਆਂ ਅਪਨਾਈਆਂ ਗਈਆਂ ਹਨ। ਇਹ ਇਕ ਇਤਿਹਾਸਿਕ ਤੱਥ ਹੈ ਕਿ ਮੁਸਲਮਾਨਾਂ ਦੀਆਂ ਭਾਰਤ ਵਿਚ ਜਿੱਤਾਂ ਕਾਰਨ ਹਾਰੇ ਹੋਏ ਲੋਕਾਂ ਨੇ ਆਪਣੀਆਂ ਭਾਸ਼ਾਵਾਂ ਲਈ ਅਰਬੀ ਫਾਰਸੀ ਲਿਪੀਆਂ ਨੂੰ ਅਪਨਾ ਲਿਆ। ਫਾਰਸੀ ਆਪਣੇ ਆਪ ਵਿਚ ਫਾਰਸ ਜਾਂ ਇਰਾਨ ਦੀ ਲਿਪੀ ਨਹੀਂ ਹੈ। ਭਾਰਤ ਵਿਚ ਕਸ਼ਮੀਰੀ, ਸਿੰਧੀ, ਪੁਸ਼ਤੋ ਅਤੇ ਕਿਸੇ ਹੱਦ ਤਕ ਪੰਜਾਬੀ ਨੇ ਆਪਣੀਆਂ ਲਿਪੀਆਂ ਤਿਆਗ ਕੇ ਫਾਰਸੀ ਲਿਪੀ ਨੂੰ ਅਪਨਾ ਲਿਆ ਅਤੇ ਇਹ ਵਰਤਾਰਾ ਇਸ ਗੱਲ ਦੇ ਬਾਵਜੂਦ ਵਾਪਰਿਆ ਕਿ ਪੰਜਾਬੀ ਵਿਚ ਕਈ ਅਜਿਹੇ ਸ਼ਬਦ ਹਨ ਜਿਨ੍ਹਾਂ ਨੂੰ ਲਿਖਣ ਲਈ ਫਾਰਸੀ ਵਿਚ ਅੱਖਰ ਹੀ ਨਹੀਂ ਹਨ। ਇਹੀ ਗੱਲ ਦੂਜੀਆਂ ਭਾਸ਼ਾਵਾਂ ਨਾਲ ਵੀ ਵਾਪਰੀ ਹੋਵੇਗੀ। ਡੋਗਰੀ ਅਤੇ ਹਿਮਾਚਲੀ ਨੇ ਦੇਵਨਾਗਰੀ ਅਪਨਾ ਲਈ ਹੈ ਜਦੋਂਕਿ ਇਨ੍ਹਾਂ ਕਾਰਨਾਂ ਕਰਕੇ ਹੀ ਕਸ਼ਮੀਰੀ ਅਤੇ ਸਿੰਧੀ ਨੇ ਆਪਣੇ ਆਪ ਨੂੰ ਫਾਰਸੀ ਲਿਪੀ ਦੇ ਹਵਾਲੇ ਕਰ ਦਿੱਤਾ ਹੈ। ਭਾਰਤ ਵਿਚ ਭਾਸ਼ਾਵਾਂ ਦੇ ਖੇਤਰ ਵਿਚ ਇਕ ਹੋਰ ਵਚਿੱਤਰ ਵਰਤਾਰਾ ਵੀ ਵੇਖਣ ਵਿਚ ਆਇਆ ਹੈ। ਭਾਰਤ ਵਿਚ ਇਕ ਭੂਗੋਲਿਕ ਖੇਤਰ ਵਿਚ ਵੱਸਣ ਵਾਲੇ ਲੋਕਾਂ ਨੇ ਧਾਰਮਿਕ ਵੱਖਰੇਵਿਆਂ ਦੇ ਬਾਵਜੂਦ ਇਕ ਹੀ ਭਾਸ਼ਾ ਨੂੰ ਅਪਨਾਇਆ ਹੋਇਆ ਹੈ। ਸੁਤੰਤਰਤਾ ਸੰਗ੍ਰਾਮ ਵਿਚ ਇਸ ਵਿਚਾਰ ਨੂੰ ਦੇਸ਼ ਭਗਤਾਂ ਵੱਲੋਂ ਮਾਨਤਾ ਮਿਲਣ ਲੱਗ ਪਈ ਕਿ ਹਿੰਦੀ ਨੂੰ ਦੇਵਨਾਗਰੀ ਲਿਪੀ ਵਿਚ ਸਾਰੇ ਦੇਸ਼ ਦੀ ਸਾਂਝੀ ਭਾਸ਼ਾ ਵੱਜੋਂ ਅਪਨਾ ਲਿਆ ਜਾਣਾ ਚਾਹੀਦਾ ਹੈ। ਦੱਖਣੀ ਭਾਰਤ ਵਿਚ ਮਾਤ ਭਾਸ਼ਾਵਾਂ ਪ੍ਰਤੀ ਮੋਹ ਕਾਰਨ ਹਿੰਦੀ ਨੂੰ ਸਾਰੇ ਦੇਸ਼ ਦੀ ਸਰਕਾਰੀ ਭਸ਼ਾ ਵੱਜੋਂ ਲਾਗੂ ਕਰਨ ਦੇ ਰਾਹ ਵਿਚ ਕੁਝ ਰੁਕਾਵਟਾਂ ਆਈਆਂ ਸਨ। ਪੰਜਾਬੀ ਯੂਨੀਵਰਸਿਟੀ ਜਿਹੀਆਂ ਉੱਚ ਵਿਦਿਅਕ ਸੰਸਥਾਵਾਂ ਨੂੰ ਉਸ ਵਰਤਾਰੇ ਦਾ ਅਧਿਐਨ ਕਰਨਾ ਚਾਹੀਦਾ ਹੈ ਜਿਸ ਵਿਚੋਂ ਹਿੰਦੀ, ਹਿੰਦੁਸਤਾਨ ਜਿਹੇ ਸੰਕਲਪ ਉਪਜੇ ਸਨ। ਇਸ ਨਾਲ ਹਰੇਕ ਨੂੰ ਸਮਝਣ ਵਿਚ ਸੌਖ ਹੋਵੇਗੀ ਕਿ

ਪੰਜਾਬ ਦੇ ਕੁਝ ਲੋਕਾਂ ਨੇ ਗੁਰਮੁਖੀ ਲਿਪੀ ਵਿਚ ਪੰਜਾਬੀ ਨੂੰ ਪੰਜਾਬ ਦੀ ਇਕ ਮਾਤਰ ਭਾਸ਼ਾ ਵੱਜੋਂ ਸਥਾਪਤ ਕਰਨ ਦਾ ਕਿਉਂ ਵਿਰੋਧ ਕੀਤਾ ਸੀ। ਮੇਰੇ ਵਿਚਾਰ ਵਿਚ ਲਿਪੀ, ਭਾਸ਼ਾ ਦਾ ਕੇਵਲ ਲਿਬਾਸ ਹੈ। ਇਹ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਅਸੀਂ ਆਪਣੇ ਸਰੀਰ ਦੇ ਲਿਬਾਸ ਵੱਲ ਤਾਂ ਧਿਆਨ ਦਿੰਦੇ ਹਾਂ ਪਰ ਅਸੀਂ ਆਪਣੇ ਵਿਚਾਰਾਂ ਦੇ ਸੰਚਾਰ ਲਈ ਵਰਤੀ ਜਾਣ ਵਾਲੀ ਭਾਸ਼ਾ ਦੇ ਲਿਬਾਸ ਵੱਲ ਲਾਪ੍ਰਵਾਹੀ ਹੀ ਵਰਤੀ ਹੈ। ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਨਾ ਹੁੰਦੇ ਤਾਂ ਸਿੱਖਾਂ ਨੇ ਵੀ ਹੁਣ ਵੀ ਪੰਜਾਬੀ ਲਈ ਅਧੂਰੀ ਅਤੇ ਅਨੇਕਾਂ ਸ਼ਬਦਾਂ ਨੂੰ ਠੀਕ ਢੰਗ ਨਾਲ ਲਿਖ ਸਕਣ ਦੀ ਅਸਮਰਥਾ ਦੇ ਬਾਵਜੂਦ ਫਾਰਸੀ ਲਿਪੀ ਹੀ ਵਰਤਦੇ ਹੋਣਾ ਸੀ। ਪ੍ਰਤੀਤ ਹੁੰਦਾ ਹੈ ਕਿ ਮਨੁੱਖਾਂ ਦੇ ਵੱਡੇ ਜਨ-ਸਮੂਹਾਂ ਦੀ ਪਹਿਲੀ ਰੁਚੀ ਧਰਮ ਨੂੰ ਅਪਨਾਉਣ ਦੀ ਸੀ ਅਤੇ ਉਸ ਧਰਮ ਨੇ ਜਿਹੜੀ ਵੀ ਲਿਪੀ ਨੂੰ ਅਪਨਾਇਆ ਹੋਇਆ ਸੀ, ਇਨ੍ਹਾਂ ਲੋਕਾਂ ਨੇ ਉਸੇ ਲਿਪੀ ਨੂੰ ਪ੍ਰਵਾਨ ਕਰ ਲਿਆ ਅਤੇ ਅਪਨਾ ਲਿਆ। ਸਾਨੂੰ ਗੰਭੀਰਤਾ ਨਾਲ ਸੋਚਣਾ ਪਵੇਗਾ ਕਿ ਕੀ ਅਜਿਹਾ ਕਰਨਾ ਸਹੀ ਅਤੇ ਅਜਿਹੇ ਲੋਕਾਂ ਦੇ ਹਿੱਤ ਵਿਚ ਸੀ।

ਪੁੱਛਿਆ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਨੇ ਆਪਣੀ ਬਾਣੀ ਕਿਹੜੀ ਲਿਪੀ ਵਿਚ ਦਰਜ ਕੀਤੀ ਹੋਵੇਗੀ? ਅਸੀਂ ਤਾਂ ਕੇਵਲ ਇਤਨਾ ਜਾਣਦੇ ਹਾਂ ਕਿ ਗੁਰੂ ਜੀ ਨੂੰ ਜਦੋਂ ਵੀ ਧੁਰ ਕੀ ਬਾਣੀ ਆਉਂਦੀ ਸੀ ਉਹ ਉਸ ਨੂੰ ਉਚਾਰ ਦਿੰਦੇ ਸਨ। ਭਾਈ ਗੁਰਦਾਸ ਵੱਲੋਂ ਸੰਕੇਤ ਕੀਤੇ ਜਾਣ ਤੇ ਕਿ ਮੱਕੇ ਵਾਲੀ ਉਦਾਸੀ ਵਿਚ ਗੁਰੂ ਨਾਨਕ ਦੇਵ ਜੀ ਕੋਲ ਆਪਣੀ ਬਾਣੀ ਦਰਜ ਕਰਨ ਲਈ ਇਕ ਪੋਥੀ ਸੀ, ਕਈ ਵਿਦਵਾਨਾਂ ਨੇ ਇਹ ਵਿਚਾਰ ਪ੍ਰਗਟਾਇਆ ਹੈ ਕਿ ਉਹ ਆਪਣੀ ਬਾਣੀ ਆਪ ਹੀ ਲਿਖਤੀ ਰੂਪ ਵਿਚ ਸਾਂਭਦੇ ਰਹੇ। ਪਰੰਤੂ ਅਜਿਹੀ ਕੋਈ ਪੋਥੀ ਗੁਰੂ ਨਾਨਕ ਦੇਵ ਜੀ ਦੇ ਪਰਿਵਾਰਕ ਜੀਆਂ ਨੂੰ ਪ੍ਰਾਪਤ ਨਹੀਂ ਹੋਈ। ਇਵੇਂ ਹੀ ਦੂਜੇ ਗੁਰੂ ਸਾਹਿਬਾਂ ਦੀ ਬਾਣੀ ਬਾਰੇ ਵਿਦਵਾਨਾਂ ਨੇ ਗੋਇੰਦਵਾਲ ਵਾਲੀ ਪੋਥੀ ਨੂੰ ਪ੍ਰਸਤੁਤ ਕੀਤਾ ਹੈ, ਜਿਸ ਦੇ ਆਧਾਰ ਤੇ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਦਾ ਸੰਕਲਨ ਕੀਤਾ। ਹੁਣ ਤਕ ਇਹ ਸਿੱਧ ਹੋ ਚੁੱਕਿਆ ਹੈ ਕਿ ਗੋਇੰਦਵਾਲ ਪੋਥੀ ਨੂੰ ਆਧਾਰ ਨਹੀਂ ਮੰਨਿਆ ਜਾ ਸਕਦਾ ਕਿਉਂ ਜਿਹੜੀਆਂ ਪੋਥੀਆਂ ਉਪਲਬਧ ਹਨ ਉਨ੍ਹਾਂ ਵਿਚ ਅਨੇਕਾਂ ਹੀ ਅਸ਼ੁੱਧੀਆਂ ਅਤੇ ਤਰੁੱਟੀਆਂ ਹਨ ਸੋ ਗੁਰੂ ਅਰਜਨ ਦੇਵ ਜੀ ਵੱਲੋਂ ਇਨ੍ਹਾਂ ਪੋਥੀਆਂ ਦੀ ਵਰਤੋਂ ਕਰਨ ਵਾਲੀ ਗੱਲ ਤਰਕਸੰਗਤ ਪ੍ਰਤੀਤ ਨਹੀਂ ਹੁੰਦੀ। ਇੰਜ ਪ੍ਰਤੀਤ ਹੁੰਦਾ ਹੈ ਕਿ ਅਸੀਂ ਆਪਣੇ ਗੁਰੂ ਸਾਹਿਬਾਂ ਨੂੰ ਯੂਨੀਵਰਸਿਟੀਆਂ ਵਿਚਲੇ ਪ੍ਰੋਫ਼ੈਸਰ ਵਿਦਵਾਨ ਸਮਝਣ ਦਾ ਭੁਲੇਖਾ ਖਾ ਰਹੇ ਹਾਂ ਜਿਹੜੇ ਖੋਜ ਕਰਦੇ ਹਨ ਅਤੇ ਖੋਜ ਉਪਰੰਤ ਨਿਰਣਾ ਕਰਦੇ ਹਨ ਕਿ ਉਨ੍ਹਾਂ ਵੱਲੋਂ ਇਕੱਤਰ ਕੀਤੀ ਸਮੱਗਰੀ ਵਿਚੋਂ ਕਿਹੜੀ ਸਮੱਗਰੀ ਵਰਤਣਯੋਗ ਹੈ ਅਤੇ ਕਿਹੜੀ ਨਹੀਂ। ਅਸੀਂ ਭੁਲ ਜਾਂਦੇ ਹਾਂ ਕਿ ਜਦੋਂ ਗੁਰੂ ਨਾਨਕ ਦੇਵ ਨੇ ਭਾਈ ਲਹਿਣਾ ਨੂੰ ਗੁਰਗੱਦੀ ਦਿੱਤੀ ਤਾਂ ਉਨ੍ਹਾਂ ਨੇ ਉਨ੍ਹਾਂ ਨੂੰ ਨਵਾਂ ਨਾਂ ਅੰਗਦ ਵੀ ਦਿੱਤਾ, ਜਿਸ ਦੇ ਅਰਥ ਸਨ ਕਿ ਉਹ ਭਾਈ ਲਹਿਣਾ ਨੂੰ ਆਪਣੇ ਸਰੀਰ ਦਾ ਇਕ ਅੰਗ ਸਮਝਦੇ ਸਨ। ਇਸ ਵਰਤਾਰੇ ਨੂੰ ਭੱਟਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ (ਪੰਨਾ 966) ਉੱਤੇ 'ਜੋਤਿ ਓਹਾ ਜੁਗਤਿ ਸਾਇ' ਰਾਹੀਂ ਦਰਜ ਕੀਤਾ ਹੈ। ਇਵੇਂ ਹੀ ਜੇ ਗੁਰੂ ਅਰਜਨ ਆਪ ਹੀ ਗੁਰੂ ਨਾਨਕ ਸਨ ਤਾਂ ਉਨ੍ਹਾਂ ਨੂੰ ਆਪਣੀ ਹੀ ਬਾਣੀ ਉਚਾਰਨ ਜਾਂ ਦਰਜ ਕਰਨ ਲਈ ਕਿਸੇ ਰੀਕਾਰਡ ਜਾਂ ਪੋਥੀ ਦੀ ਲੋੜ ਨਹੀਂ ਸੀ

ਜਿਵੇਂ ਜਦੋਂ ਦਮਦਮਾ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਨੂੰ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਨਹੀਂ ਕਰਨ ਦਿੱਤੇ ਗਏ ਸਨ ਤਾਂ ਉਨ੍ਹਾਂ ਨੂੰ ਅਜਿਹੇ ਦਰਸ਼ਨਾਂ ਦੀ ਲੋੜ ਵੀ ਨਹੀਂ ਸੀ, ਉਹ ਸਭ ਕੁਝ ਭਲੀ ਭਾਂਤ ਜਾਣਦੇ ਸਨ। ਵਿਦਵਾਨਾਂ ਪ੍ਰਤੀ ਪੂਰੇ ਸਤਿਕਾਰ ਨਾਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਰਤਾਰਪੁਰੀ ਬੀੜ ਬਾਰੇ ਸਾਰਾ ਵਿਵਾਦ ਨਿਰਾਰਥਕ ਅਤੇ ਬੇਲੋੜਾ ਹੈ। ਇਹ ਤੱਥ ਸਵੈ ਸਿੱਧ ਹੈ ਕਿਉਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਵਾਨਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਕਰਤਾਰਪੁਰੀ ਬੀੜ ਦਾ ਉਤਾਰਾ ਨਹੀਂ ਹੈ। ਇਹ ਦਮਦਮੀ ਬੀੜ ਦਾ ਸਿੱਕੇਬੰਦ ਉਤਾਰਾ ਹੈ ਜਿਸ ਨੂੰ ਗੁਰੂ ਨਾਨਕ ਦੇਵ ਦੀ ਦਸਵੀਂ ਜੋਤ ਗੁਰੂ ਗੋਬਿੰਦ ਸਿੰਘ ਨੇ ਗੁਰੂ ਵੱਜੋਂ ਸਥਾਪਤ ਕਰ ਦਿੱਤਾ ਸੀ।

ਕਿਹਾ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਵੱਲੋਂ ਨਿਸ਼ਚਿਤ ਯਤਨ ਕਰਕੇ ਆਦਿ ਗ੍ਰੰਥ ਦਾ ਸੰਕਲਨ ਅਤੇ ਸੰਪਾਦਨ ਕਰਨ ਦਾ ਅਸਲ ਕਾਰਨ ਮੀਣਿਆਂ ਵੱਲੋਂ ਗੁਰੂ ਸਾਹਿਬਾ ਦੀ ਬਾਣੀ ਵਿਚ ਆਪਣੀ ਬਾਣੀ ਰਲਾਉਣ ਦੇ ਯਤਨ ਕੀਤੇ ਜਾ ਰਹੇ ਸਨ। ਆਦਿ ਗ੍ਰੰਥ ਵਿਚ ਵੱਖ-ਵੱਖ ਬਾਣੀਆਂ ਦੀ ਤਰਤੀਬ ਅਜਿਹੇ ਢੰਗ ਨਾਲ ਕੀਤੀ ਗਈ ਹੈ ਕਿ ਮੀਣਿਆਂ ਦਾ ਕੋਈ ਯਤਨ ਮਗਰੋਂ ਸਫਲ ਨਹੀਂ ਹੋ ਸਕਦਾ ਸੀ। ਆਦਿ ਗ੍ਰੰਥ ਸਾਹਿਬ ਪ੍ਰਤੀ ਗੁਰੂ ਸਾਹਿਬਾਂ ਵੱਲੋਂ ਪ੍ਰਗਟਾਏ ਸਤਿਕਾਰ ਦਾ ਉਦੇਸ਼ ਸਿੱਖਾਂ ਲਈ ਇਸ ਦੀ ਪਵਿੱਤਰਤਾ ਅਤੇ ਉੱਚਤਾ ਨੂੰ ਦ੍ਰਿੜ੍ਹ ਕਰਵਾਉਣਾ ਸੀ। ਜਦੋਂ ਰਾਮ ਰਾਇ ਨੇ ਕੋਈ ਟੇਢੀ ਗੱਲ ਪੁੱਛੇ ਜਾਣ ਤੇ ਗੁਰਬਾਣੀ ਦੇ ਪਾਠ ਵਿਚ ਇਕ ਸ਼ਬਦ ਬਦਲਣ ਦਾ ਯਤਨ ਕੀਤਾ ਸੀ ਤਾਂ ਗੁਰੂ ਸਾਹਿਬ ਨੇ ਉਸੇ ਪਲ ਉਸ ਨਾਲੋਂ ਆਪਣਾ ਨਾਤਾ ਤੋੜ ਲਿਆ ਸੀ। ਗੁਰੂ ਸਾਹਿਬਾਂ ਨੇ ਕਿਧਰੇ ਵੀ ਦਰਜ ਨਹੀਂ ਕੀਤਾ ਕਿ ਉਨ੍ਹਾਂ ਨੇ ਗੁਰਬਾਣੀ ਲਈ ਕੋਈ ਵੱਖਰੀ ਲਿਪੀ ਸਿਰਜੀ ਹੈ। ਇਹ ਗੱਲ ਗੁਰੂ ਸਾਹਿਬਾਨ ਦੀ ਬਾਣੀ ਨੂੰ ਪ੍ਰਮਾਣਿਤ ਕਰਨ ਅਤੇ ਪਛਾਣ ਸਥਾਪਤ ਕਰਨ ਲਈ ਕਹੀ ਗਈ ਹੋਵੇਗੀ ਪਰ ਆਪਣੀ ਬਾਣੀ ਵਿਚ ਗੁਰੂ ਸਾਹਿਬਾਂ ਨੇ ਸੰਸਕ੍ਰਿਤ, ਸਹਸਕ੍ਰਿਤੀ, ਹਿੰਦੀ, ਮਰਾਠੀ, ਫਾਰਸੀ, ਅਰਬੀ, ਸਿੰਧੀ ਆਦਿ ਅਨੇਕਾਂ ਭਸ਼ਾਵਾਂ ਦੇ ਸ਼ਬਦਾਂ ਨੂੰ ਬੜੀ ਉਦਾਰਤਾ ਅਤੇ ਨਿਪੁੰਨਤਾ ਨਾਲ ਇਵੇਂ ਵਰਤਿਆ ਹੈ ਕਿ ਇਨ੍ਹਾਂ ਭਾਸ਼ਾਵਾਂ ਦੇ ਸ਼ਬਦ ਪੰਜਾਬੀ ਮੁਹਾਵਰੇ ਵਿਚ ਢਲੇ ਹੋਏ ਪ੍ਰਤੀਤ ਹੁੰਦੇ ਹਨ। ਪਰ ਦੂਜੇ ਪਾਸੇ ਅਜੋਕੇ ਪੰਜਾਬੀ ਵਿਦਵਾਨ ਦੂਜੀਆਂ ਭਾਸ਼ਾਵਾਂ ਦੇ ਸ਼ਬਦਾਂ ਨੂੰ ਪੰਜਾਬੀ ਸੁਭਾਓ ਅਨੁਸਾਰ ਢਾਲਣ ਦੀ ਬਜਾਇ ਪੰਜਾਬੀ ਸ਼ਬਦਾਂ ਦਾ ਹਿੰਦੀਕਰਨ ਕਰ ਰਹੇ ਹਨ ਜਿਸ ਕਾਰਨ ਪੰਜਾਬੀ ਭਾਸ਼ਾ ਦੇ ਨੈਣ-ਨਕਸ਼ ਵਿਗੜਦੇ ਅਤੇ ਧੁੰਦਲੇ ਪੈਂਦੇ ਜਾ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੀ ਮਨੁੱਖਤਾ ਲਈ ਹੈ, ਇਸ ਦਾ ਵਿਸ਼ਾ ਸਤਿਗੁਰੂ ਅਤੇ ਪਰਮ ਸੱਚ ਹੈ ਜਿਸ ਨੂੰ ਅਲ੍ਹਾ, ਰਾਮ, ਪ੍ਰਮਾਤਮਾ, ਅਕਾਲਪੁਰਖ ਅਤੇ ਵਾਹਿਗੁਰੂ ਜਿਹੇ ਅਨੇਕਾਂ ਨਾਵਾਂ ਨਾਲ ਜਾਣਿਆ ਜਾਂਦਾ ਹੈ। ਜੇ ਰਾਗਮਾਲਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਗ ਨਾ ਸਮਝਿਆ ਜਾਵੇ ਤਾਂ 1429 ਪੰਨਿਆਂ ਵਿਚ ਫੈਲਿਆ ਗਿਆਨ ਅਤੇ ਅਨੁਭਵ ਦਾ ਇਹ ਵਿਸ਼ਾਲ ਸਮੁੰਦਰ ਆਪਣੇ ਵਿਚ ਸਮੁੱਚੀ ਮਾਨਵ ਜਾਤੀ ਲਈ ਪ੍ਰੇਰਨਾ ਦੇ ਅਮੁਲ ਖਜ਼ਾਨੇ ਸਮੋਈ ਬੈਠਾ ਹੈ। ਪਦਾਰਥਵਾਦੀ ਜਾਂ ਮਾਰਕਸਵਾਦੀ ਭਾਵੇਂ ਪਰਮ ਸੱਚ ਦੀ ਹੋਂਦ ਨੂੰ ਸਵੀਕਾਰ ਨਾ ਕਰਨ ਪਰ ਇਸ ਪਰਮ ਸੱਚ ਵਿਚਲਾ ਵਿਸ਼ਵਾਸ ਮਾਨਵ ਜਾਤੀ ਜਿਤਨਾ ਹੀ ਪੁਰਾਣਾ ਹੈ। ਇਹ ਅਜਿਹਾ ਸੱਚ ਹੈ ਜਿਹੜਾ ਉਨ੍ਹਾਂ ਦੀ ਸੂਝ ਦੇ ਦਿਸਹੱਦਿਆਂ ਤੋਂ ਪਾਰ ਵਸਦਾ ਹੈ ਅਤੇ ਜਿਹੜਾ ਸ਼ਕਲਾਂ ਸੂਰਤਾਂ ਦੇ ਸੰਸਾਰ ਤੋਂ ਪਰ੍ਹੇ ਵਾਲਾ ਅਨੁਭਵ

ਹੈ। ਇਹ ਪਰਮ ਸੱਚ ਧਰਮ ਦਾ ਵਿਸ਼ਾ ਹੈ। ਪ੍ਰਸਿੱਧ ਧਾਰਮਿਕ ਵਿਦਵਾਨ ਨਿਨੀਅਨ ਸਮਾਰਟ ਅਨੁਸਾਰ : ਜੇਕਰ ਮਾਨਵ ਜਾਤੀ ਵਿਚ ਵਿਕਾਸ ਵਾਪਰਦਾ ਹੈ ਤਾਂ ਇਸ ਨਾਲ ਸਮੁੱਚਾ ਸਭਿਆਚਾਰਕ ਵਿਕਾਸ ਵੀ ਵਾਪਰਦਾ ਹੈ ਅਤੇ ਭਾਸ਼ਾ ਦੀ ਪਕੜ ਵਿਸ਼ਾਲ ਅਤੇ ਪੀਡੀ ਹੋ ਜਾਂਦੀ ਹੈ, ਅਨੇਕਾਂ ਨਵੇਂ ਸੰਕਲਪ ਹੋਂਦ ਵਿਚ ਆਉਂਦੇ ਹਨ ਜਿਨ੍ਹਾਂ ਦੀ ਮਦਦ ਨਾਲ ਅਸੀਂ ਆਪਣੇ ਸੰਸਾਰ ਨੂੰ ਸਮਝਦੇ, ਨਿਰਖਦੇ, ਪਰਖਦੇ ਅਤੇ ਵਰਤਦੇ ਹਾਂ। ਪਰ ਨਿਰਸੰਦੇਹ ਵਿਕਾਸ ਦੇ ਇਨ੍ਹਾਂ ਸਾਰਿਆਂ ਸਮਿਆਂ ਵਿਚ ਮਨੁੱਖ ਨੂੰ ਅਣਦਿਸਦੀ ਕਿਸੇ ਸ਼ਕਤੀ ਦੀ ਧਰਵਾਸ ਸੀ। ਇਸ ਅਣਦਿਸਦੀ ਸ਼ਕਤੀ ਨੂੰ ਸਮਝਣ ਦੇ ਅਨੰਤ ਉਪਰਾਲੇ ਹੋਏ ਹਨ। ਮਨੁੱਖ ਜਾਤੀ ਦੇ ਸਮੁੱਚੇ ਇਤਿਹਾਸ ਵਿਚ ਅਤੇ ਇਤਿਹਾਸ ਤੋਂ ਪਹਿਲੇ ਮਨੁੱਖੀ ਸਭਿਆਚਾਰਾਂ ਦੇ ਧੁਰ ਅੰਦਰਲੇ ਹਨੇਰਿਆਂ ਵਿਚ ਧਰਮ ਇਕ ਵਿਸ਼ਾਲ ਅਤੇ ਵਿਆਪਕ ਸ਼ਕਤੀ ਵੱਜੋਂ ਕਾਰਜਸ਼ੀਲ ਰਿਹਾ ਹੈ। ਇਕ ਹੋਰ ਦਵੈਤਵਾਦੀ ਚਿੰਤਕ ਜਾਨ ਹਿੱਕ ਅਨੁਸਾਰ : ਮਨੁੱਖ ਇਕ ਧਾਰਮਿਕ ਪ੍ਰਾਣੀ ਹੈ ਅਤੇ ਧਰਮ ਸਦਾ-ਸਦਾ ਤੋਂ ਮਨੁੱਖੀ ਹੋਂਦ ਦਾ ਇਕ ਬੁਨਿਆਦੀ ਲੱਛਣ ਰਿਹਾ ਹੈ। ਵੈਬਸਟਰ ਡਿਕਸ਼ਨਰੀ ਵਿਚ ਧਰਮ ਨੂੰ ਪਰਿਭਾਸ਼ਿਤ ਕਰਦਿਆਂ ਕਿਹਾ ਗਿਆ ਹੈ : ਪ੍ਰਮਾਤਮਾ ਪ੍ਰਤੀ ਨਿੱਜੀ ਵਚਨਬੱਧਤਾ ਅਤੇ ਸ਼ਰਧਾਤਮਕ ਲਗਨ, ਵੱਖ-ਵੱਖ ਧਾਰਮਿਕ ਗ੍ਰੰਥਾਂ ਵਿਚ ਦਰਜ ਪ੍ਰਮਾਤਮਾ ਦੇ ਇਲਾਹੀ ਆਦੇਸ਼ਾਂ ਅਨੁਸਾਰ ਜੀਵਨ ਜਿਉਣਾ ਅਤੇ ਉਸ ਦੀ ਰਜ਼ਾ ਵਿਚ ਵਿਚਰਨਾ ਧਰਮ ਅਖਵਾਉਂਦਾ ਹੈ।

ਅੱਜ ਜਦੋਂ ਅਸੀਂ ਸੰਸਾਰ ਵਿਚ ਕਰੋੜਾਂ ਲੋਕਾਂ ਵੱਲੋਂ ਪ੍ਰਮੁੱਖ ਧਰਮਾਂ ਦੀ ਮਰਿਯਾਦਾ ਨੂੰ ਨਿਭਾਉਂਦੇ ਵੇਖਦੇ ਹਾਂ ਤਾਂ ਸਾਨੂੰ ਪਤਾ ਲੱਗਦਾ ਹੈ ਕਿ ਸਾਰੇ ਧਰਮਾਂ ਵਿਚ ਇਕ ਹੀ ਸਾਂਝੀ ਚਿੰਤਾ ਹੈ ਕਿ ਧਰਮ ਅਨੁਸਾਰ ਸਹੀ ਜੀਵਨ-ਵਿਧੀ ਕੀ ਹੈ ਅਤੇ ਇਹ ਕਿਵੇਂ ਨਿਭਾਈ ਜਾਵੇ।

ਇਕ ਹੋਰ ਪ੍ਰਤੱਖ ਲੱਛਣ ਇਹ ਹੈ ਕਿ ਧਰਮ ਵਿਚ ਵਿਹਾਰਕ ਨੇਮ ਅਕਸਰ ਉਨ੍ਹਾਂ ਮਹਾਂਪੁਰਸ਼ਾਂ ਦੇ ਆਦੇਸ਼ਾਂ ਅਨੁਸਾਰ ਨਿਰਧਾਰਿਤ ਕੀਤੇ ਜਾਂਦੇ ਹਨ ਜਿਨ੍ਹਾਂ ਨੂੰ ਪਰਮ ਸੱਚ ਅਤੇ ਅਦਿਖ ਸ਼ਕਤੀ ਦੇ ਨਿਵੇਕਲੇ ਦੀਦਾਰੇ ਹੋਏ ਹੋਣ। ਡਾ. ਰਾਧਾ ਕ੍ਰਿਸ਼ਨਨ ਆਪਣੀ ਪੁਸਤਕ 'ਜੀਵਨ ਦਾ ਆਦਰਸ਼ਵਾਦੀ ਦ੍ਰਿਸ਼ਟੀਕੋਣ' ਵਿਚ ਲਿਖਦੇ ਹਨ 'ਸਾਰੇ ਧਰਮਾਂ ਦੇ ਪ੍ਰੇਰਨਾ ਸਰੋਤ ਵਾਸਤਵ ਵਿਚ ਉਨ੍ਹਾਂ ਧਰਮਾਂ ਦੇ ਪੈਗੰਬਰੀ ਬਾਨੀਆਂ ਦੀਆਂ ਨਿਜੀ ਅੰਤਰ ਦ੍ਰਿਸ਼ਟੀਆਂ ਹੁੰਦੀਆਂ ਹਨ। ਸਾਰੇ ਵੱਡੇ ਧਰਮ, ਅਨੁਭਵ ਦੀ ਪੱਧਰ ਤੇ, ਉਸ ਇਕ ਹੀ ਪਰਮ ਸੱਚ ਨਾਲ ਜੁੜੇ ਹੁੰਦੇ ਹਨ, ਪਰ ਉਨ੍ਹਾਂ ਦੇ ਅਨੁਭਵ ਦੇ ਧਰਾਤਲ ਵੱਖਰੇ ਹੋਣ ਕਰਕੇ ਅਤੇ ਸਦੀਆਂ ਦੌਰਾਨ ਆਪਣੇ ਅਤੇ ਦੂਜੇ ਸਭਿਆਚਾਰਾਂ ਦੀਆਂ ਚਿੰਤਨ ਧਾਰਾਵਾਂ ਦੇ ਸੰਪਰਕ ਵਿਚ ਰਹਿਣ ਕਾਰਨ ਉਨ੍ਹਾਂ ਦੇ ਵਿਸ਼ਵਾਸ ਅਤੇ ਅਕੀਦੇ ਵੱਖਰੇ-ਵੱਖਰੇ ਪ੍ਰਤੀਤ ਹੋਣ ਲੱਗ ਪੈਂਦੇ ਹਨ।' ਗੁਰੂ ਨਾਨਕ ਦੇਵ ਇਸ ਸਥਿਤੀ ਨੂੰ ਰਾਗ ਆਸਾ ਦੇ ਇਕ ਸ਼ਬਦ ਵਿਚ ਬੜੇ ਹੀ ਸੁੰਦਰ ਢੰਗ ਨਾਲ ਪ੍ਰਗਟਾਉਂਦਿਆਂ ਕਹਿੰਦੇ ਹਨ ਕਿ ਪਲ, ਘੜੀਆਂ, ਪਹਿਰ, ਦਿਨ, ਰਾਤ ਆਦਿ ਨਾਲ ਮਹੀਨੇ ਬਣਦੇ ਹਨ ਪਰ ਕਈ ਮੌਸਮ ਹਨ, ਇਨ੍ਹਾਂ ਸਭਨਾਂ ਵਿਚ ਇਕ ਹੀ ਸੂਰਜ ਵਿਆਪਕ ਹੈ ਇਵੇਂ ਹੀ ਵਾਹਿਗੁਰੂ ਇਕ ਹੈ, ਭਾਵੇਂ ਉਸ ਦੇ ਰੂਪ ਅਤੇ ਪੱਖ ਅਨੇਕ ਹਨ।

ਜਿਹੜਾ ਸੱਚ ਸਾਰੇ ਧਰਮਾਂ ਦੀ ਬੁਨਿਆਦ ਹੈ ਉਸ ਨੂੰ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਧਰਮਾਂ ਦੇ ਬਾਨੀਆਂ ਨੇ ਅਤੇ ਉਨ੍ਹਾਂ ਦੇ ਦੱਸੇ ਮਾਰਗ ਤੇ ਚਲਣ ਵਾਲੇ ਉਨ੍ਹਾਂ ਦੇ ਮਹਾਨ

ਅਨੁਯਾਈਆਂ ਨੇ ਆਪਣੇ ਅਨੁਭਵਾਂ ਨੂੰ ਪ੍ਰਤੀਕਾਂ, ਮਿੱਥਾਂ, ਕਥਾ ਕਹਾਣੀਆਂ, ਰੂਪਕਾਂ, ਪ੍ਰਮਾਣਾਂ, ਰਸਮਾਂ-ਰੀਤਾਂ ਅਤੇ ਧਾਰਮਿਕ ਮਰਿਯਾਦਾਵਾਂ ਰਾਹੀਂ ਪ੍ਰਗਟਾਉਣ ਦਾ ਯਤਨ ਕੀਤਾ ਹੈ। ਉਨ੍ਹਾਂ ਦਾ ਅਨੁਭਵ ਨਿਵੇਕਲਾ ਸੀ, ਜਿਸ ਦੀ ਪੂਰੀ ਥਾਹ ਉਨ੍ਹਾਂ ਨੇ ਹੀ ਪਾਈ। ਭਾਰਤੀ ਪਰੰਪਰਾ ਵਿਚ ਇਸ ਅਨੁਭਵ ਨੂੰ ਉਸ ਗੁੰਗੇ ਦੇ ਪ੍ਰਗਟਾਵੇ ਨਾਲ ਤੁਲਨਾਇਆ ਜਾਂਦਾ ਹੈ ਜਿਹੜਾ ਖਾਧੇ ਗੁੜ ਦਾ ਸੁਆਦ ਬਿਆਨਣ ਦਾ ਯਤਨ ਕਰ ਰਿਹਾ ਹੋਵੇ। ਇਸੇ ਕਰਕੇ ਇਹ ਹੈਰਾਨੀ ਵਾਲੀ ਗੱਲ ਨਹੀਂ ਕਿ ਸੰਸਾਰ ਵਿਚ ਦੋ ਹੀ ਧਾਰਮਿਕ ਪਰੰਪਰਾਵਾਂ ਹਨ, ਪਹਿਲੀ ਭਾਰਤੀ ਪਰੰਪਰਾ ਜਿਸ ਨੂੰ ਹਿੰਦੂ ਪਰੰਪਰਾ ਵੀ ਕਿਹਾ ਜਾਦਾ ਹੈ ਅਤੇ ਦੂਜੀ ਅਬ੍ਰਾਹਮਣਿਕ ਪਰੰਪਰਾ। ਮੁਸਲਮਾਨਾਂ ਵੱਲੋਂ ਉੱਤਰੀ ਭਾਰਤ ਉੱਤੇ ਕਬਜ਼ਾ ਕਰਨ ਉਪਰੰਤ ਭਾਰਤੀ ਪਰੰਪਰਾ ਸਦਾ ਹੀ ਅਬ੍ਰਾਹਮਣਿਕ ਪਰੰਪਰਾ ਨਾਲ ਟਕਰਾਉਂਦੀ ਰਹੀ ਹੈ। ਇਹ ਟਕਰਾਓ ਇੱਥੋਂ ਤਕ ਸੀ ਕਿ ਮੁਸਲਮਾਨ ਦੇ ਛੋਹੇ ਹੋਏ ਭੋਜਨ ਨੂੰ ਹਿੰਦੂ ਨਹੀਂ ਸੀ ਖਾਂਦਾ ਅਤੇ ਮੁਸਲਮਾਨ ਵੱਲੋਂ ਸਰੀਰ ਛੋਹੇ ਜਾਣ ਉੱਤੇ ਹਿੰਦੂ ਆਪਣੇ ਆਪ ਨੂੰ ਸ਼ੁੱਧ ਕਰਨ ਲਈ ਕਈ ਰਸਮਾਂ ਨਿਭਾਉਂਦਾ ਸੀ। ਭਾਵੇਂ ਹਿੰਦੂ ਸੰਤਾਂ ਵਿਚ ਕਿਸੇ ਹੱਦ ਤਕ ਇਸਲਾਮ ਦੀ ਪ੍ਰਵਾਨਗੀ ਹੈ ਪਰ ਭਾਰਤੀ ਧਾਰਮਿਕ ਪਰੰਪਰਾ ਵਿਚ ਇਸਲਾਮ ਦੀ ਇਕ ਅਧਿਆਤਮਕ ਪ੍ਰਣਾਲੀ ਵੱਜੋਂ ਪੂਰਨ ਪ੍ਰਵਾਨਗੀ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਹੈ। ਗੁਰੂ ਨਾਨਕ ਦੇਵ ਜੀ ਨੇ ਇਕ ਮੁਸਲਮਾਨ ਬਾਲਾ ਨੂੰ ਆਪਣਾ ਨਿਰੰਤਰ ਸਾਥੀ ਬਣਾ ਕੇ ਭਾਰਤੀ ਪਰੰਪਰਾ ਵਿਚ ਇਸਲਾਮ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ ਸੀ। ਨਿਰਸੰਦੇਹ ਬਾਣੀ ਇਹ ਤੱਥ ਮੁੜ-ਮੁੜ ਦ੍ਰਿੜ੍ਹ ਕਰਵਾਉਂਦੀ ਹੈ ਕਿ ਧਰਮ ਕੁਝ ਰਸਮਾਂ ਅਤੇ ਰਹੁ ਰੀਤਾਂ ਦੀ ਪੂਰਤੀ ਦਾ ਨਾਂ ਨਹੀਂ ਸਗੋਂ ਉਸ ਧਰਮ ਵੱਲੋਂ ਦਰਸਾਈ ਸਚਿਆਰੀ ਜੀਵਨ ਜਾਂਚ ਨੂੰ ਅਪਨਾਉਣ ਦਾ ਨਾਂ ਧਰਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸਥਿਤੀ ਨੂੰ ਇਵੇਂ ਪ੍ਰਗਟਾਇਆ ਗਿਆ ਹੈ :

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥
ਕੋਈ ਸੇਵੈ ਗੁਸਈਆ ਕੋਈ ਅਲਾਹਿ ॥ ੧ ॥
ਕਾਰਣ ਕਰਣ ਕਰੀਮ ॥
ਕਿਰਪਾ ਧਾਰਿ ਰਹੀਮ ॥੨॥ਰਹਾਉ ॥
ਕੋਈ ਨਾਵੈ ਤੀਰਥ ਕੋਈ ਹਜ ਜਾਇ ॥
ਕੋਈ ਕਰੇ ਪੂਜਾ ਕੋਈ ਸਿਰੁ ਨਿਵਾਇ ॥ ੨ ॥
ਕੋਈ ਪੜੈ ਬੇਦ ਕੋਈ ਕਤੇਬ ॥
ਕੋਈ ਓਢੈ ਨੀਲ ਕੋਈ ਸੁਪੇਦ ॥ ੩ ॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥
ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥ ੪ ॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥ ੯ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੮੮੫)

ਕਿਸੇ ਧਰਮ ਦੀਆਂ ਕਦਰਾਂ-ਕੀਮਤਾਂ ਅਤੇ ਰਹੁ ਰੀਤਾਂ ਮਨੁੱਖ ਨੂੰ ਆਪਣੇ ਆਪੇ ਤੋਂ ਪਰ੍ਹੇ ਜਾਣ ਦੀ ਸਮਰਥਾ ਪ੍ਰਦਾਨ ਕਰਦੀਆਂ ਹਨ ਅਤੇ ਪਰਮ ਸੱਚ ਨਾਲ ਜੁੜੇ ਦੀ ਦਿਸ਼ਾ ਦਰਸਾਉਂਦੀਆਂ ਹਨ। ਜਿਹੜਾ ਵੀ ਇਸ ਸੱਚ ਨਾਲ ਜੁੜ ਜਾਂਦਾ ਹੈ ਉਸੇ ਨੂੰ ਪ੍ਰਮਾਤਮਾ ਦੇ ਇਲਾਹੀ ਦਰਸ਼ਨ ਦੀਦਾਰੇ ਨਸੀਬ ਹੁੰਦੇ ਹਨ ਅਤੇ ਵਿਸਮਾਦ ਦੇ ਖਜ਼ਾਨੇ ਪ੍ਰਾਪਤ ਹੁੰਦੇ ਹਨ।

ਧਰਮ ਦੇ ਖੇਤਰ ਵਿਚ ਪਿਛਲੀਆਂ ਸਦੀਆਂ ਦੌਰਾਨ ਹੋਏ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਪ੍ਰਮਾਤਮਾ ਉਨ੍ਹਾਂ ਉੱਤੇ ਸਦਾ ਮਿਹਰਬਾਨ ਰਿਹਾ ਹੈ ਜਿਨ੍ਹਾਂ ਨੇ ਆਪਣੇ ਅਤੇ ਸਮਾਜ ਦੇ ਸੁਧਾਰ ਅਤੇ ਉਧਾਰ ਲਈ ਖੋਜ ਅਤੇ ਹੋਰ ਉਪਰਾਲੇ ਕੀਤੇ ਹਨ ਅਤੇ ਮਨੁੱਖੀ ਜੀਵਨ ਨੂੰ ਵਧੇਰੇ ਸਾਰਥਕ ਬਣਾ ਕੇ ਮਾਨਵ ਜਾਤੀ ਦੀ ਸੇਵਾ ਕੀਤੀ ਹੈ। ਅਜੋਕੇ ਵਿਗਿਆਨਕ ਯੁੱਗ ਤੋਂ ਪਹਿਲੇ ਈਸਾਈ ਸੁਧਾਰਕਾਂ, ਇਸਲਾਮ ਦੇ ਸੂਫੀ ਸਾਧਕਾਂ, ਭਾਰਤੀ ਅਤੇ ਸੰਤ ਮਤ ਦੇ ਪ੍ਰਚਾਰਕਾਂ ਅਤੇ ਸਿੱਖ ਧਰਮ ਨੇ ਬੜਾ ਕਾਰਜਸ਼ੀਲ ਰੋਲ ਨਿਭਾਇਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕ ਅਨੋਖੇ ਲੱਛਣ ਵੱਜੋਂ ਅੰਤ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਗਟ ਹੋਇਆ ਰੱਬੀ ਸੱਚ ਅਤੇ ਬ੍ਰਹਿਮੰਡੀ ਅਨੁਭਵ ਉਸ ਵੇਲੇ ਦੇ ਜਨ ਸਾਧਾਰਣ ਦੀ ਭਾਸ਼ਾ ਵਿਚ ਦਰਜ ਕੀਤਾ ਗਿਆ ਸੀ। ਇਹ ਇਕ ਅਜਿਹਾ ਅਦੁੱਤੀ ਵਰਦਾਨ ਹੈ ਜਿਸ ਬਾਰੇ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ :

ਕਲਿਜੁਗੁ ਉਧਾਰਿਆ ਗੁਰਦੇਵ ॥
ਮਲ ਮੂਤ ਮੂੜ ਜਿ ਮੁਘਦ ਹੋਤੇ
ਸਭਿ ਲਗੇ ਤੇਰੀ ਸੇਵ ॥ ੨ ॥ ਰਹਾਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੬)*

# ਪ੍ਰਧਾਨਗੀ ਭਾਸ਼ਣ

*ਪਦਮ ਸ੍ਰੀ ਸ. ਸਵਰਨ ਸਿੰਘ ਬੋਪਾਰਾਏ ਜੀ**

ਧਨਵੰਤ ਜੀ, ਨਈਅਰ ਸਾਹਿਬ, ਸ. ਅਸ਼ੋਕ ਸਿੰਘ ਜੀ, ਸ. ਐਸ.ਐਸ. ਧਨੋਆ, ਡਾ. ਜੇ.ਐਸ. ਗਰੇਵਾਲ ਅਤੇ ਮਿਤਰੋ। ਸਾਡੇ ਵਾਸਤੇ ਬਹੁਤ ਹੀ ਫ਼ਖਰ ਦਾ ਦਿਨ ਹੈ। ਤੁਹਾਡਾ ਸਾਰਿਆਂ ਦਾ ਆਉਣਾ, ਦੂਰੋਂ-ਦੂਰੋਂ, ਬਹੁਤ ਦੂਰੋਂ, ਵਿਦੇਸ਼ਾਂ ਤੋਂ ਵੀ। ਤੁਹਾਨੂੰ ਬਹੁਤ-ਬਹੁਤ ਜੀ ਆਇਆਂ, ਔਰ ਬਹੁਤ-ਬਹੁਤ ਧੰਨਵਾਦ।

ਨਈਅਰ ਸਾਹਿਬ ਤੁਹਾਡੇ ਤੇ ਸਾਨੂੰ ਸਾਰਿਆਂ ਨੂੰ ਬਹੁਤ ਫ਼ਖ਼ਰ ਹੈ ਤੁਸੀਂ ਇਸ ਯੂਨੀਵਰਸਿਟੀ ਨੂੰ ਇਕ ਵਸਤੂ ਦਿੱਤੀ ਸੀ ਇਕ ਨਵਾਂ ਮਹਿਕਮਾ ਦਿੱਤਾ ਸੀ, ਸ਼ਾਇਦ ਬਹੁਤਿਆਂ ਨੂੰ ਨਾ ਪਤਾ ਹੋਵੇ ਇਨ੍ਹਾਂ ਹਰ ਹਫਤੇ ਦਿੱਲੀ ਤੋਂ ਦੋ ਦਿਨ ਡਰਾਈਵ ਕਰਕੇ ਇੱਥੇ ਆਉਣਾ ਦੋ ਦਿਨ ਲੈਕਚਰ ਦੇਣੇ ਤੇ ਵਾਪਸ ਚਲੇ ਜਾਣਾ, ਇਕ ਸਾਲ ਬੂਟੇ ਨੂੰ ਲਾ ਕੇ ਇਹ ਉਹਨੂੰ ਪਾਣੀ ਦਿੰਦੇ ਰਹੇ ਤੇ ਖਾਦ ਪਾਉਂਦੇ ਰਹੇ ਤੇ ਗੋਡੀ ਕਰਦੇ ਰਹੇ। ਸਾਨੂੰ ਬਹੁਤ ਚੰਗਾ ਲੱਗਾ ਜਦੋਂ ਤੁਸੀਂ ਖ਼ੁਸ਼ੀ ਮਹਿਸੂਸ ਕੀਤੀ ਸਾਡੀ ਐਸੋਸੀਏਸ਼ਨ ਨੂੰ ਹੋਰ ਗਹਿਰਾ ਕਰਨ ਵਾਸਤੇ। ਤੁਹਾਡੀ ਫ਼ਰਾਖ਼ ਦਿਲੀ, ਤੁਹਾਡਾ ਵੱਡਾ ਦਿਲ, ਪੰਜਾਬ ਦੇ ਨੁਮਾਇੰਦਾ ਹੋ ਔਰ ਉਸ ਨੁਮਾਇੰਦਗੀ ਨੂੰ ਹੀ ਮੈਂ ਰਾਤ ਇਨ੍ਹਾਂ ਨੂੰ ਖਾਣੇ ਤੇ ਕਹਿ ਰਿਹਾ ਸੀ ਕਿ ਜੀ ਇਹ ਲਾਈਫ ਫੈਲੋਸ਼ਿਪ ਤੁਹਾਨੂੰ ਬਹੁਤ ਮਹਿੰਗੀ ਪੈਣੀ ਹੈ। ਅਸੀਂ ਤੁਹਾਨੂੰ ਬਹੁਤ ਹੋਰ ਇਹਦੇ ਵਿਚ ਖੇਚਲ ਦੇਵਾਂਗੇ। ਰਾਤ ਇਨ੍ਹਾਂ ਦਾ ਹੀ ਖਿਆਲ ਸੀ ਕਿ ਜਿਹੜੀ ਸਾਡੀ ਤਕਸੀਮ ਹੋਈ ਹੈ ਜਾਂ ਜਿਹੜੀ ਸਾਡੀ ਸੁਸਾਇਟੀ ਵੰਡੀ ਜਾਂਦੀ ਰਹੀ ਹੈ, ਬਾਰ-ਬਾਰ ਵੰਡੀ ਜਾਂਦੀ ਰਹੀ ਹੈ ਜਿਹਦਾ ਪਰਿਪੇਖ ਮੈਂ ਪਿਛਲੇ ਸਾਲ ਕਿਹਾ ਸੀ ਕਿ ਇਕ ਸ਼ਬਦ ਦੇ ਵਿਚ ਪੰਜਾਬੀ ਸੁਸਾਇਟੀ ਦਾ ਪਰਿਪੇਖ ਦੇਣਾ ਹੋਵੇ ਤਾਂ ਇਕ ਸ਼ਬਦ ਦੇ ਵਿਚ ਹੈ ਤਕਸੀਮ। ਉਸੇ ਨੂੰ ਸਬਜੈਕਟ ਬਣਾ ਕੇ 1947 ਤੋਂ ਲੈ ਕਵਰ ਕਰਨਾ, ਪਾਕਿਸਤਾਨ ਜਾ ਕੇ ਇੱਥੇ ਵੀ ਸਾਰੇ ਪਰਖ ਕੇ, ਦੇਖ ਕੇ, ਰਿਸਰਚ ਕਰਕੇ ਇਹਦਾ ਅਸੀਂ ਪ੍ਰੋਜੈਕਟ ਰਾਤੀਂ ਇਹਨਾਂ ਦੇ ਕਹਿਣ ਤੇ ਟੇਕ ਅਪ ਕਰਾਂਗੇ ਤੇ ਉਹਦੀ ਜ਼ਿੰਮੇਵਾਰੀ ਮੇਰਾ ਖਿਆਲ ਹੈ ਤੁਸੀਂ ਤਾੜੀਆਂ ਮਾਰ ਕੇ ਮਤਾ ਪਾਸ ਕਰੋਗੇ ਕਿ ਕੁਲਦੀਪ ਨਈਅਰ ਜੀ ਨੂੰ ਹੀ ਦੇਣੀ ਚਾਹੀਦੀ ਹੈ। ਇਹਨਾਂ ਨੇ ਕਿਹਾ ਸੀ 'ਜਿਹੜਾ ਬੋਲੇ ਉਹੀ ਕੁੰਡਾ ਖੋਲ੍ਹੇ' ਇਹ ਸਿਆਣਿਆਂ ਨੇ ਠੀਕ ਹੀ ਕਿਹਾ ਹੈ। ਨਈਅਰ ਸਾਹਿਬ ਬਹੁਤ-ਬਹੁਤ ਮਿਹਰਬਾਨੀ ਇਹ ਨਵੀਂ ਜ਼ੁੰਮੇਵਾਰੀ ਜਿਹੜੀ ਤੁਸੀਂ ਸਾਡੇ ਵੱਲੋਂ ਪ੍ਰਵਾਨ ਕੀਤੀ ਹੈ ਤੁਸੀਂ ਮਿਹਰਬਾਨੀ ਕਰਕੇ ਸਾਨੂੰ ਆਊਟਲਾਈਨ ਦੱਸਣਾ ਕੀ ਮੱਦਦ ਚਾਹੀਦੀ ਹੋਏਗੀ ਉਹ ਦੱਸਣਾ, ਉਹਦੇ ਮੁਤਾਬਿਕ ਹੀ ਇਹਨੂੰ ਜਲਦੀ ਤੋਂ ਜਲਦੀ ਨੇਪਰੇ ਚਾੜ੍ਹਣ ਦੀ ਕੋਸ਼ਿਸ਼ ਕਰਾਂਗੇ।

---

*ਵਾਈਸ-ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਡਾ. ਜੇ.ਐਸ. ਗਰੇਵਾਲ ਜੀ, ਤੁਹਾਨੂੰ ਇਸ ਯੂਨੀਵਰਸਿਟੀ ਵਿਚ ਆਉਂਦਿਆਂ ਨੂੰ ਬਹੁਤ ਦੇਰ ਹੋ ਗਈ ਹੈ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਇਸ ਯੂਨੀਵਰਸਿਟੀ ਵਿਚ ਤੁਹਾਡੇ ਵਾਸਤੇ ਬਹੁਤ ਮਾਣ ਹੈ। ਦਿਲ ਦੇ ਵਿਚ ਹਰ ਕਿਸੇ ਦੇ ਮਾਣ ਹੈ ਤੁਹਾਡੇ ਵਾਸਤੇ ਔਰ ਤੁਸੀਂ ਜਿਹੜੀ ਸਾਡੀ ਲਾਈਫ ਫੈਲੋਸ਼ਿਪ ਅੱਜ ਪ੍ਰਵਾਨ ਕੀਤੀ ਹੈ। ਬਹੁਤ-ਬਹੁਤ ਧੰਨਵਾਦ। ਗਰੇਵਾਲ ਸਾਹਿਬ ਨੂੰ ਅਸੀਂ ਪਹਿਲਾਂ ਹੀ ਇਕ ਪ੍ਰੋਜੈਕਟ ਦਿੱਤਾ ਹੈ। ਜਿਹੜੀ ਡਾ. ਐਮ.ਐਸ. ਰੰਧਾਵਾ ਦੀ ਕਿਤਾਬ ਸੀ 'ਪੰਜਾਬ' ਉਹਨੂੰ ਅਪਡੇਟ ਕਰਕੇ ਪੰਜ ਛੇ ਭਾਗਾਂ ਵਿਚ ਤਿਆਰ ਕਰਨ ਵਾਸਤੇ ਉਹਦੀ ਲੀਡਰਸ਼ਿਪ ਇਨ੍ਹਾਂ ਨੂੰ ਸੌਂਪੀ ਹੈ, ਉਹਦੇ ਵਾਸਤੇ ਗਰੇਵਾਲ ਸਾਹਿਬ ਬਹੁਤ-ਬਹੁਤ ਧੰਨਵਾਦ।

ਨਵੀਆਂ ਤੋਂ ਨਵੀਆਂ ਚੀਜ਼ਾਂ ਮਿਲਦੀਆਂ ਨੇ ਔਰ ਹੁਣ ਇਕੋ ਸਿਤਾਰਾ ਮਿਲਿਆ ਹੈ ਜਿਹੜਾ ਕਿ ਸਾਡੇ ਸੂਰਜ ਨਾਲੋਂ ਚਾਲੀ ਮਿਲੀਅਨ ਗੁਣਾਂ ਜ਼ਿਆਦਾ ਚਮਕਦਾਰ ਹੈ। ਔਰ ਸਾਇੰਸ ਦੇ ਦਰਵਾਜ਼ੇ ਕਿੰਨੇ ਅੱਗੇ ਤੋਂ ਅੱਗੇ ਹੀ ਐਸਟੈਬਲਿਸ਼ ਹੋਈ ਜਾ ਰਹੇ ਨੇ, ਰਕਬਾ ਸਾਇੰਸ ਦਾ ਵਧਦਾ ਹੀ ਜਾ ਰਿਹਾ ਹੈ। ਗਿਆਨ ਦਾ ਖੇਤਰ ਵਧਦਾ ਹੀ ਜਾ ਰਿਹਾ ਹੈ। ਉਦੋਂ ਅਧਿਆਤਮਕ ਪੱਧਰ ਤੇ ਸਾਨੂੰ ਇਕੋ ਅਜਿਹੀ ਵਿਰਾਸਤ ਮਿਲੀ ਹੈ ਗੁਰੂ ਗ੍ਰੰਥ ਸਾਹਿਬ ਦੀ ਸ਼ਕਲ ਦੇ ਵਿਚ ਜਿਹੜੀ ਕਿ ਇਨ੍ਹਾਂ ਚੀਜ਼ਾਂ ਨੂੰ ਬਾਰ-ਬਾਰ ਰੀਐਸਟੈਬਲਿਸ਼ ਕਰਦੀ ਹੈ, ਜੋ ਉਸ ਬਾਣੀ ਦੇ ਵਿਚ ਲਿਖਿਆ ਹੈ ਜਿਹੜੀਆਂ ਖੋਜਾਂ ਨੇ, ਉਹਨੂੰ ਬਾਰ-ਬਾਰ ਰੀਐਸਟੈਬਲਿਸ਼ ਕਰਦੀਆਂ ਨੇ। ਗੁਰੂਆਂ ਦਾ ਅਸੀਂ ਕਿਸ ਤਰ੍ਹਾਂ ਸ਼ੁਕਰੀਆਂ ਅਦਾ ਕਰੀਏ ਜਿਨ੍ਹਾਂ ਨੇ ਸਾਨੂੰ ਜਾਗ੍ਰਿਤ ਕੀਤਾ, ਸਾਡਾ ਮਨ ਜਾਗ੍ਰਿਤ ਕੀਤਾ। ਮੈਂ ਇਕ ਐਡਮਨਿਸਟ੍ਰੇਟਰ ਹਾਂ ਮੈਂ ਐਕਸ਼ਨ ਦੇ ਵਿਚ ਦੇਖਦਾ ਹਾਂ। ਮੈਂ ਲਾਈਫ ਤੋਂ ਐਕਸ਼ਨ ਵਿਚ ਟ੍ਰਾਂਸਲੇਟ ਕਰਕੇ ਦੇਖਦਾ ਹਾਂ ਕਿ ਜੇ ਗੁਰੂ ਗ੍ਰੰਥ ਸਾਹਿਬ ਐਕਸ਼ਨ ਵਿਚ ਟ੍ਰਾਂਸਲੇਟ ਕਰਕੇ ਦੇਖੀਏ ਤਾਂ ਮੈਂ ਸੋਚਦਾ ਸੀ ਐਨੇ ਪੁਰਾਣੇ ਸਮਾਜ ਵਿਚ ਜਿਹੜਾ ਕਈ-ਕਈ ਹਜ਼ਾਰਾਂ ਸਾਲ ਪੁਰਾਣਾ ਸਮਾਜ ਸੀ, ਔਰ ਸਾਡਾ ਸਮਾਜ ਜਿਹੜਾ ਹੈ ਬਿਲਕੁਲ ਹੀ ਅਜੇ ਪੰਜ ਸੌ ਸਾਲ ਪੁਰਾਣਾ ਹੈ ਤੇ ਸਾਨੂੰ ਕਿਵੇਂ ਲਿਆ ਕੇ ਹਰ ਪਹਿਲੂ ਦੇ ਵਿਚ ਉਸ ਸਮਾਜ ਦੀ ਪਹਿਲੀ ਪੰਕਤੀ ਵਿਚ ਖੜਾ ਕਰ ਦਿੱਤਾ ਹੈ। ਉਸੇ ਸੰਦਰਭ ਦੇ ਵਿਚ ਇਨਟਲੈਕਚੁਅਲ ਲੈਵਲ ਤੇ ਇਹ ਗੁਰੂ ਗ੍ਰੰਥ ਸਾਹਿਬ ਦੀ ਦੇਣ ਹੈ ਕਿ ਅਸੀਂ 17 ਜਾਂ 18 ਕਮਿਊਨਿਟੀਆਂ ਵਿਚੋਂ ਹਾਂ ਜਿਨ੍ਹਾਂ ਨੇ ਇਨਸਾਈਕਲੋਪੀਡੀਆ ਤਿਆਰ ਕੀਤਾ ਹੈ, 1926 ਵਿਚ ਭਾਈ ਕਾਨ੍ਹ ਸਿੰਘ ਹੁਰਾਂ ਨੇ, ਇਹ ਬਹੁਤ ਵੱਡੀ ਗੱਲ ਹੈ। ਇਹ ਗੁਰੂ ਗ੍ਰੰਥ ਸਾਹਿਬ ਦੀ ਦੇਣ ਹੈ ਕਿ ਉਹਨਾਂ ਨੇ ਸਾਡਾ ਦਿਮਾਗ ਖੋਲ੍ਹਿਆ, ਉਹਦੇ ਨਾਲ ਸਾਨੂੰ ਇਸ ਦੀ ਵੁਕਤ ਦਾ ਪਤਾ ਚੱਲਿਆ ਔਰ ਸਾਡੇ ਵਿਚੋਂ ਹੀ ਇਕ ਸ਼ਰਧਾਲੂ ਨੇ ਇਨਸਾਈਕਲੋਪੀਡੀਆ ਤਿਆਰ ਕੀਤਾ। ਉਸ ਦੀ ਹੁਣ ਅਸੀਂ ਇੰਗਲਿਸ਼ ਵਿਚ ਟ੍ਰਾਂਸਲੇਸ਼ਨ ਕਰਵਾਉਣ ਜਾ ਰਹੇ ਹਾਂ ਤਾਂ ਕਿ ਦੁਨੀਆਂ ਨੂੰ ਪਤਾ ਲਗੇ ਕਿ 1926 ਦੇ ਵਿਚ ਹਿੰਦੁਸਤਾਨ ਵਿਚੋਂ ਹੀ ਕੋਈ ਇਨਸਾਈਕਲੋਪੀਡੀਆ ਤਿਆਰ ਕਰਨ ਵਾਲੀ ਕਮਿਊਨਿਟੀ ਸੀ। ਔਰ ਉਸ ਇਨਸਾਈਕਲੋਪੀਡੀਆ ਵਿਚ, ਜਿਹੜਾ ਇਨਸਾਈਕਲੋਪੀਡੀਆ ਸਾਡੀ ਯੂਨੀਵਰਸਿਟੀ ਨੇ ਤਿਆਰ ਕੀਤਾ ਹੈ ਸ਼ਾਇਦ 4000 ਐਂਟਰੀਆਂ ਨੇ ਜਾਂ 5000 ਐਂਟਰੀਆਂ ਹਨ। ਭਾਈ ਕਾਨ੍ਹ ਸਿੰਘ ਦੇ ਇਨਸਾਈਕਲੋਪੀਡੀਆ ਵਿਚ 64,000 ਐਂਟਰੀਆਂ ਨੇ। ਭਾਵੇਂ ਉਸ ਵਿਸਥਾਰ ਵਿਚ ਨਹੀਂ, ਜਿਹੜੇ ਕਿ ਸਾਡੀ ਪੰਜਾਬੀ ਯੂਨੀਵਰਸਿਟੀ ਦੇ ਇਨਸਾਈਕਲੋਪੀਡੀਆ ਵਿਚ ਹਨ। ਲੇਕਿਨ ਕਵਰੇਜ਼ ਦਾ

ਦੇਖੋ ਕਿੰਨਾ ਅੰਤਰ ਹੈ। ਇਹ ਗੁਰੂ ਗ੍ਰੰਥ ਸਾਹਿਬ ਦੀ ਦੇਣ ਹੈ। ਇਸੇ ਤਰ੍ਹਾਂ ਸਾਡੀਆਂ ਬੀਬੀਆਂ ਬੈਠੀਆਂ ਨੇ, ਮੇਰੇ ਖਿਆਲ ਆਪਾਂ ਵਿਚੋਂ ਬਹੁਤਿਆਂ ਨੂੰ ਨਹੀਂ ਪਤਾ ਕਿ ਇਹਨਾਂ ਨੂੰ ਵੋਟ ਦਾ ਅਧਿਕਾਰ ਜਿਹੜਾ ਦਿੱਤਾ ਗਿਆ ਸੀ ਇਹ ਦੁਨੀਆਂ ਦੇ ਵਿਚ ਦੂਜੇ ਨੰਬਰ ਤੇ ਸਨ, ਇਹ ਵੀ ਗੁਰੂ ਗ੍ਰੰਥ ਸਾਹਿਬ ਦੀ ਦੇਣ ਹੈ।

ਇਸੇ ਤਰ੍ਹਾਂ ਜੇ ਲੜਾਈਆਂ ਦੇ ਵਿਚ ਦੇਖੀਏ, ਜਿਹਦੇ ਵਿਚ ਦ੍ਰਿੜ੍ਹਤਾ ਚਾਹੀਦੀ ਹੈ, ਜਿਹਦੇ ਵਿਚ ਕੁਰਬਾਨੀ ਦੀ ਸਪਿਰਟ ਹੋਣੀ ਚਾਹੀਦੀ ਹੈ। ਇਹੋ ਹੀ ਇਕੋ ਚੰਗੇ ਇਨਸਾਨ ਦੀਆਂ ਨਿਸ਼ਾਨੀਆਂ ਨੇ ਕਿ ਤੁਸੀਂ ਆਪਣੇ ਇਸ਼ਟ ਵਾਸਤੇ ਤੁਸੀਂ ਆਪਣੇ ਮੁਲਕ ਵਾਸਤੇ, ਆਪਣੇ ਸਮਾਜ ਵਾਸਤੇ, ਆਪਣਾ ਹਰ ਕੁਛ ਵਾਰ ਦੇਵੋ। ਇਹਦੇ ਨਾਲੋਂ ਵੱਡਾ ਇਨਸਾਨ ਹੋਰ ਕੋਈ ਨਹੀਂ ਹੋ ਸਕਦਾ। ਔਰ ਇਹ ਅੰਤਰ-ਰਾਸ਼ਟਰੀ ਗਿਆਨ ਦਾ ਹਿੱਸਾ ਹੈ ਕਿ ਜਿਹੜੀਆਂ 10 ਬਹੁਤ ਮਸ਼ਹੂਰ ਲੜਾਈਆਂ ਹਨ, ਸਾਰੀ ਹਿਊਮੈਨਿਟੀ ਦੀਆਂ ਉਹਨਾਂ ਵਿਚੋਂ ਇਕੋ ਸਾਡੇ ਯੋਧਿਆਂ ਦੀ ਲੜੀ ਹੋਈ ਹੈ ਸਾਰਾਗੜ੍ਹੀ। ਇਸੇ ਗੁਰੂ ਗ੍ਰੰਥ ਸਾਹਿਬ ਨੇ ਇਹਦੇ ਉਚਾਰਨ ਨਾਲ, ਇਹ ਫ਼ੌਲੋ ਕਰਨ ਨਾਲ ਜਿਹੜਾ ਪੰਥ ਬਣਿਆ, ਕਨਿੰਘਮ ਉਸ ਨੂੰ ਇਲਸਟਰੇਟ ਕਰਦਾ ਹੈ। ਫਿਰੋਜ਼ਸ਼ਾਹ ਦੇ ਮੈਦਾਨ ਦਾ ਤੁਹਾਨੂੰ ਪਤਾ ਹੈ ਫਿਰੋਜ਼ਸ਼ਾਹ ਦੀ ਲੜਾਈ ਨੇ ਅੰਗਰੇਜ਼ ਰਾਜ ਦੀਆਂ ਹੱਦਾਂ ਜਿਹੜੀਆਂ ਨੇ, ਉਹਨਾਂ ਨੂੰ ਹਿਲਾ ਦਿੱਤਾ ਸੀ ਔਰ ਉਸ ਲੜਾਈ ਦੇ ਵਿਚ ਜਦੋਂ ਉਹਨਾਂ ਨੂੰ ਸੱਦ ਕੇ ਵਾਪਸ ਬੁਲਾਇਆ ਗਿਆ ਤਾਂ ਉਹ ਖਾਲੀ ਪਏ ਮੈਦਾਨ ਵਿਚ ਕਨਿੰਘਮ ਜਿਹੜਾ ਉਥੇ ਘੁੰਮ ਰਿਹਾ ਹੈ, ਘੁੰਮਦਾ-ਘੁੰਮਦਾ ਕਹਿੰਦਾ ਕਿ ਮੈਂ ਇਕ ਸਿੱਖ ਫ਼ੌਜੀ ਦੇਖਿਆ, ਉਹਦੀ ਬਾਂਹ ਕੱਟੀ ਹੋਈ ਸੀ, ਉਹਦੀ ਇਕੋ ਲੱਤ ਕੱਟੀ ਹੋਈ ਸੀ, ਇਕ ਬਾਂਹ ਟੁੱਟੀ ਹੋਈ, ਉਸ ਦੇ ਹੋਰ ਵੀ ਕਈ ਕਾਰਆਮਦ ਫੱਟ ਸਨ, ਜਿਸਮ ਤੇ ਲੱਗੇ ਹੋਏ ਤੇ ਸਿਸਕੀਆਂ ਲੈ ਰਿਹਾ ਸੀ। ਮੈਂ ਹਮਦਰਦੀ ਵੱਜੋਂ ਉਹਦੇ ਲਾਗੇ ਹੋਇਆ, ਉਹ ਕਹਿੰਦਾ ਹੈ, ਬਿਜਲੀ ਵਾਂਗ ਮੇਰੇ ਤੇ ਤਲਵਾਰ ਦਾ ਵਾਰ ਕੀਤਾ, ਉਸ ਹਾਲਤ ਵਿਚ, ਉਹ ਕਹਿੰਦਾ ਭਲੇ ਪੁਰਸ਼ਾ ਲੜਾਈ ਖ਼ਤਮ ਹੋ ਗਈ, ਤੁਸੀਂ ਹਾਰ ਚੁੱਕੇ ਹੋ, ਤੁਹਾਡੇ ਲੀਡਰ ਅਸੀਂ ਖਰੀਦੇ ਹੋਏ ਹਨ। ਫ਼ੌਜਾਂ ਤੁਹਾਡੀਆਂ ਚਲੀਆਂ ਗਈਆਂ ਹਨ, ਲੜਾਈ ਬੰਦ ਹੋ ਗਈ। ਅਜੇ ਤਾਈਂ ਲੜੀ ਜਾ ਰਹੇ ਹੋ। ਉਹ ਕਹਿੰਦਾ ਹਾਂ ਮੈਨੂੰ ਅਜੇ ਪੰਥ ਦਾ ਹੁਕਮ ਨਹੀਂ ਆਇਆ ਕਿ ਲੜਾਈ ਖ਼ਤਮ ਹੋ ਗਈ ਹੈ। ਕਨਿੰਘਮ ਸੋਚਣ ਲੱਗਾ ਕਿ ਪੰਥ ਕੌਣ ਹੈ, ਉਹਨੂੰ ਸਮਝ ਨਾ ਆਈ। ਉਹਨੂੰ ਸਾਰੇ ਬੰਦਿਆਂ ਦੇ ਨਾਂ ਪਤਾ ਸਨ, ਜੋ ਮੇਨ ਲੀਡਰ ਸਨ। ਬਜਾਏ ਇਸ ਦੇ ਕਿ ਕੋਈ ਸਵਾਲ ਉਹ ਪੁੱਛ ਸਕਦਾ, ਉਹ ਸਿਸਕੀਆਂ ਲੈਂਦਾ ਜਵਾਨ, ਜਿਸ ਨੇ ਉਸ ਤੇ ਬਿਜਲੀ ਵਾਂਗ ਹਮਲਾ ਕੀਤਾ ਸੀ। ਉਹ ਆਖਰੀ ਸਾਹ ਲੈ ਰਿਹਾ ਸੀ। ਕਾਫ਼ੀ ਦੇਰ ਬਾਅਦ ਕਨਿੰਘਮ ਕਹਿੰਦਾ ਕਿ ਮੈਂ ਗੋਰਲਵਰਡ ਦੇ ਲਾਗੇ ਘੁੰਮ ਰਿਹਾ ਸੀ, ਖੇਤਾਂ ਦੇ ਵਿਚ ਇਕ ਬਜ਼ੁਰਗ ਜਿਹੜਾ ਸੀ, ਉਹ ਆਪਣੇ ਖੇਤ ਦੀ ਵਾੜ ਕਰ ਰਿਹਾ ਸੀ ਤੇ ਉਹਨੂੰ ਮੈਂ ਕਾਫ਼ੀ ਦੇਰ ਦੇਖਦਾ ਰਿਹਾ ਤੇ ਫੇਰ ਘੋੜੇ ਨੂੰ ਅੱਡੀ ਲਾਈ ਤੇ ਉਸ ਦੇ ਲਾਗੇ ਜਾ ਕੇ ਪੁੱਛਿਆ ਕਿ ਇਹ ਪੰਥ ਕੀ ਚੀਜ਼ ਹੈ। ਉਹ ਬਜ਼ੁਰਗ ਇਕ ਦਮ ਆਪਣੇ ਸਾਰੇ ਸੰਦ ਛੱਡਕੇ, ਖੁਰਪਾ, ਰੰਬਾ ਛੱਡ ਕੇ ਖੜਾ ਹੋ ਗਿਆ ਔਰ ਉਸ ਦਾ ਜਿਸਮ ਕੰਬਣ ਲੱਗ ਗਿਆ। ਇਹ ਕਨਿੰਘਮ ਕਹਿੰਦਾ ਹੈ ਕਿ ਜਦੋਂ ਦਸਾਂ ਗੁਰੂਆਂ ਦੀ ਰੂਹ ਕਿਸੇ ਆਦਮੀ ਵਿਚ ਸਮਾ ਜਾਵੇ, ਫਿਰ ਉਹ ਪੰਥ ਬਣ ਜਾਂਦਾ ਹੈ। ਅੱਜ ਕੱਲ੍ਹ ਵੀ ਅਸੀਂ ਪੰਥ ਦੀ ਪਰਿਭਾਸ਼ਾ

ਸੁਣਦੇ ਹਾਂ, ਭਰੀਆਂ ਸਟੇਜਾਂ ਤੇ ਸੁਣਦੇ ਹਾਂ, ਭਰੇ ਇਕੱਠਾਂ ਤੋਂ ਸੁਣਦੇ ਹਾਂ ਲੇਕਿਨ ਸਾਡਾ ਰਸਤਾ ਕੀ ਹੈ, ਉਹ ਮੈਂ ਦੱਸਣਾ ਚਾਹੁੰਦਾ ਸੀ। ਇਸ ਕਰਕੇ ਮੈਂ ਇਹ ਚੀਜ਼ਾਂ ਦੱਸੀਆਂ ਨੇ। ਇਹ ਕਿਤਾਬ, ਇਹ ਗ੍ਰੰਥ ਪੜ੍ਹ ਕੇ ਸਾਡਾ ਰਸਤਾ ਸਾਫ਼ ਹੈ, ਇਹਦੇ ਵਿਚ ਕੋਈ ਕਨਫਿਊਜ਼ਨ ਨਹੀਂ, ਨਾ ਕੋਈ ਕਨਫਿਊਜ਼ਨ ਇਹਦੇ ਵਿਚ ਪਾ ਸਕਦਾ ਹੈ। ਸਭ ਤੋਂ ਉੱਚਾ ਮਾਰਗ ਹੈ ਅਤੇ ਔਖਿਆਂ ਹੋ ਕੇ ਹੀ ਕੋਈ ਉਸ ਤੇ ਚਲ ਸਕਦਾ ਹੈ। ਲੇਕਿਨ ਸਾਡੀ ਸਾਰਿਆਂ ਦੀ ਕੋਸ਼ਿਸ਼ ਇਹੋ ਹੋਣੀ ਚਾਹੀਦੀ ਹੈ।

ਬੀਬੀ ਧਨਵੰਤ ਜੀ ਤੁਹਾਡਾ ਬਹੁਤ-ਬਹੁਤ ਸ਼ੁਕਰੀਆ। ਤੁਸੀਂ ਇਨੀ ਸੁਹਣੀ ਤਰ੍ਹਾਂ ਕਾਨਫ਼ਰੰਸ ਦਾ ਪ੍ਰਬੰਧ ਕੀਤਾ। ਪਹਿਲੀ ਵਾਰੀ ਸਾਡੀ ਫੈਲੋਸ਼ਿਪ, ਇਹਨੂੰ ਪ੍ਰਮਾਣਿਤ ਰੂਪ ਵਿਚ ਲਿਖਕੇ ਦੇਣ ਦਾ ਜਿਹੜਾ ਨਿਸ਼ਚਾ ਕੀਤਾ ਹੈ ਜਿਹੜਾ ਤੁਸੀਂ ਸਾਰਾ ਬਣਾਇਆ ਹੈ, ਬਹੁਤ ਸੁਹਣੀ ਸਕਰੋਲ ਬਣੀ ਹੈ ਉਹਦੇ ਵਾਸਤੇ ਖ਼ਾਸ ਤੁਹਾਡਾ ਸ਼ੁਕਰੀਆ। ਇਸ ਵਿਭਾਗ ਨੂੰ ਤੇ ਇਸ ਯੂਨੀਵਰਸਿਟੀ ਨੂੰ ਸਾਡੀ ਸਰਕਾਰ ਨੇ ਜੋ ਜ਼ਿੰਮੇਵਾਰੀ ਲਗਾਈ ਹੈ, ਪੰਜਾਬੀ ਕਲਚਰ, ਪੰਜਾਬੀ ਭਾਸ਼ਾ, ਪੰਜਾਬੀ ਫੋਕ ਆਰਟਸ, ਪੰਜਾਬੀ ਆਰਟਸ, ਇਨ੍ਹਾਂ ਨੂੰ ਮੈਨਟੇਨ ਕਰਨਾ ਇਹ ਖ਼ਾਸ ਸਾਡਾ ਹੈਰੀਟੇਜ਼ ਹੈ ਅਤੇ ਮੈਂ ਸਮਝਦਾ ਹਾਂ ਇੰਨਾ ਕੰਮ ਸ਼ਾਇਦ ਹੀ ਕਿਸੇ ਹੋਰ ਵੇਲੇ ਹੋਇਆ ਹੋਵੇ ਜਿਨ੍ਹਾਂ ਬੀਬੀ ਧਨਵੰਤ ਕੌਰ ਵੇਲੇ ਹੋਇਆ ਹੈ। ਇਸ ਯੂਨੀਵਰਸਿਟੀ ਨੂੰ ਦੁਨੀਆਂ ਦੇ ਵਿਚ ਇਨ੍ਹਾਂ ਕੰਮਾਂ ਕਰਕੇ ਜਾਣਿਆ ਜਾਂਦਾ ਹੈ। ਇਹ ਪੰਜਾਬੀ ਨਾਲ ਸੰਬੰਧਿਤ ਵਿਭਾਗਾਂ ਵਿਚ ਇੱਥੇ ਕੰਮ ਹੋਏ ਹਨ, ਜਿਨ੍ਹਾਂ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗਰੇਜ਼ੀ ਅਨੁਵਾਦ ਚਾਰ ਭਾਗਾਂ ਵਿਚ, ਹਿੰਦੀ-ਸ਼ਬਦਾਰਥ ਕੋਸ਼ ਪ੍ਰਕਾਸ਼ਿਤ ਹੋ ਚੁੱਕਾ ਹੈ, ਨਿਰੁਕਤ ਜਿਹੜਾ ਡਾ. ਬਲਬੀਰ ਸਿੰਘ ਹੋਰਾਂ ਨੇ ਸ਼ੁਰੂ ਕੀਤਾ ਸੀ ਔਰ ਉਹਨਾਂ ਨੇ ਆਪਣੀ ਡੇਹਰਾਦੂਨ ਦੀ ਜਾਇਦਾਦ ਵੀ ਯੂਨੀਵਰਸਿਟੀ ਨੂੰ ਦਿੱਤੀ ਹੈ। ਔਰ ਉਹ ਪ੍ਰਾਜੈਕਟ ਉਥੇ ਚਲ ਰਿਹਾ ਹੈ, ਉਹਦਾ ਤੀਸਰਾ ਅੰਕ, ਦੋ ਅੰਕ ਤਾਂ ਡਾ. ਬਲਬੀਰ ਸਿੰਘ ਹੋਰੀਂ ਆਪ ਤਿਆਰ ਕਰ ਗਏ ਸਨ, ਤੀਜਾ ਹੁਣ ਨਿਰੁਕਤ ਦਾ ਭਾਗ ਤਿਆਰ ਹੋ ਕੇ ਜਾਰੀ ਹੋ ਚੁੱਕਾ ਹੈ। ਚੌਥਾ ਕੁਝ ਦੇਰ ਬਾਅਦ ਹੋਣਾ ਸੀ ਲੇਕਿਨ ਸਾਡੀ ਕੋਸ਼ਿਸ਼ ਹੈ ਇਹ ਜਿਹੜਾ 400ਵਾਂ ਸਾਲ ਹੈ ਇਹਦੇ ਵਿਚ ਹੀ ਅਗਲੇ ਸਾਲ ਅਗਸਤ ਤਕ ਜਿਹੜਾ ਚੌਥਾ ਭਾਗ ਹੈ, ਉਹ ਵੀ ਪ੍ਰੋਡਿਊਸ ਕਰਕੇ ਅਸੀਂ ਦੇਵਾਂਗੇ। ਇਨਸਾਈਕਲੋਪੀਡੀਆ ਆਫ਼ ਸਿਖਇਜ਼ਮ ਇਕ ਅਜਿਹੀ ਰਚਨਾ ਹੈ, ਜਿਹੜੀ ਸਿੱਖ ਧਰਮ, ਇਤਿਹਾਸ ਤੇ ਸਿੱਖ ਪਰੰਪਰਾਵਾਂ ਬਾਰੇ ਜਾਣਕਾਰੀ ਉਪਲਬਧ ਕਰਵਾਉਂਦੀ ਹੈ। ਉਹਦੇ ਤੇ ਜਦੋਂ ਮੈਂ ਰੈਫ਼ਰ ਕੀਤਾ ਗੁਰਮਤਿ ਸੰਗੀਤ ਬਾਰੇ ਉਹਦੇ ਤੇ 30 ਪੰਨਿਆਂ ਦੀ ਐਂਟਰੀ ਹੈ, ਪੜ੍ਹਕੇ ਸਾਰੇ ਦਿਮਾਗ ਖੁਲ੍ਹ ਜਾਂਦੇ ਨੇ, ਸਾਰੇ ਦਰਵਾਜ਼ੇ ਖੁਲ੍ਹ ਜਾਂਦੇ ਨੇ। ਏਨਾ ਗਿਆਨ ਉਹਦੇ ਵਿਚ ਹੈ। ਔਰ ਉਹ ਗਿਆਨ ਅਸੀਂ ਕਿਤਾਬਾਂ ਵਿਚ ਬੰਨ੍ਹਕੇ ਇੱਥੇ ਬੈਠੇ ਸੀ। ਅਸੀਂ ਉਸ ਨੂੰ ਇੰਟਰਨੈਟ ਤੇ ਪਾਣ ਜਾ ਰਹੇ ਹਾਂ ਤਾਂ ਜੋ ਉਹ ਗਿਆਨ ਸਾਰੀ ਦੁਨੀਆਂ ਨੂੰ ਉਪਲਬਧ ਹੋਵੇ, ਗੁਰਮਤਿ ਸੰਗੀਤ, ਦੀ ਸੁਰੱਖਿਆ ਤੇ ਸੰਭਾਲ, ਇਹਦੇ ਵਾਸਤੇ ਜੋ ਕਦਮ ਸਾਡੀ ਯੂਨੀਵਰਸਿਟੀ ਨੇ ਚੁੱਕੇ ਹਨ, ਉਸ ਤੇ ਸਾਨੂੰ ਬਹੁਤ ਹੀ ਫ਼ਖ਼ਰ ਹੈ। ਔਰ ਇਸ ਯੂਨੀਵਰਸਿਟੀ ਨੇ ਇਹੋ ਸਾਬਤ ਕੀਤਾ ਹੈ ਕਿ ਜੋ ਜ਼ਿੰਮੇਵਾਰੀ ਇਹਨੂੰ ਦਿੱਤੀ ਗਈ ਹੈ, ਉਹ ਬੜੀ ਨਿਪੁੰਨਤਾ ਨਾਲ ਬੜੀ ਕਾਬਲੀਅਤ ਨਾਲ ਨਿਭਾਉਣ ਦੀ ਕੋਸ਼ਿਸ਼ ਕਰ ਰਹੀ ਹੈ। ਗੁਰਮਤਿ ਸੰਗੀਤ ਤਿੰਨ ਸੰਗੀਤਾਂ ਵਿਚੋਂ ਪੈਦਾ ਹੋਇਆ ਹੈ, ਇੰਡੀਅਨ ਕਲਾਸੀਕਲ ਮਿਊਜ਼ਿਕ,

ਪਰਸ਼ੀਅਨ ਕਲਾਸੀਕਲ ਮਿਊਜ਼ਿਕ ਔਰ ਸੂਫੀ ਮਿਊਜ਼ਿਕ ਦਾ ਔਰ ਐਸ ਵੇਲੇ ਇਹ ਤਿੰਨ ਸੰਗੀਤਾਂ ਦੇ ਨਾਲ ਸਾਡੇ ਧਰਮ ਵਿਚ ਬਹੁਤ ਵੱਡਾ ਹੋ ਗਿਆ ਹੈ। ਲੱਖਾਂ ਲੋਕੀਂ ਇਸ ਦੀ ਪ੍ਰੈਕਟਿਸ ਕਰਦੇ ਨੇ, ਕ੍ਰੋੜਾਂ ਇਸ ਨੂੰ ਸੁਣਦੇ ਨੇ। ਲੱਖਾਂ ਲੋਕੀਂ ਇਹਦੇ ਤੇ ਰੋਜ਼ੀ ਕਮਾਂਦੇ ਨੇ। ਬਾਕੀ ਸੰਗੀਤਾਂ ਦੇ ਵਿਚ ਪੰਜਾਬ ਦੇ ਵਿਚ ਸਾਡੇ ਏਰੀਏ ਵਿਚ ਸਾਡੀ ਸਭਿਅਤਾ ਦੇ ਵਿਚ ਸ਼ਾਇਦ 10 ਆਦਮੀ ਵੀ ਰੋਜ਼ੀ ਨਾ ਕਮਾ ਸਕਣ, ਜਿਹੜੀ ਕਿ ਐਸ ਵੇਲੇ ਗੁਰਮਤਿ ਸੰਗੀਤ ਵਿਚ ਹੈ। ਇਸ ਕਰਕੇ ਪਹਿਲੀ ਵਾਰੀ ਇਸ ਯੂਨੀਵਰਸਿਟੀ ਵਿਚ ਹੁਣ ਗੁਰਮਤਿ ਸੰਗੀਤ ਦੇ ਵਿਦਿਆਰਥੀ ਐਮ.ਏ. ਡਿਗਰੀਜ਼ ਅਤੇ ਪੀ.ਐਚ.ਡੀ. ਦੀ ਡਿਗਰੀ ਕਰ ਸਕਣਗੇ। ਮੈਨੂੰ ਬਹੁਤ ਖੁਸ਼ੀ ਹੈ ਇਹ ਜਾਣਕੇ ਕਿ ਇਸ ਸਬਜੈਕਟ ਨੂੰ ਸ਼ੁਰੂ ਕਰਨ ਤੇ ਹਰ ਪਾਸੇ ਬਹੁਤ ਸਵਾਗਤ ਹੋਇਆ ਹੈ। ਸ਼ਾਇਦ ਹਿੰਦੁਸਤਾਨ ਵਿਚ ਵੀ ਤੇ ਵਿਦੇਸ਼ ਵਿਚ ਵੀ। ਇਕ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਨੇ ਪਿਛਲੇ ਸਮੇਂ ਵਿਚ 103 ਪ੍ਰੋਜੈਕਟ ਮੁਕੰਮਲ ਕੀਤੇ ਹਨ। ਪਿਛਲੇ ਸਾਲ, ਜਿਹੜਾ ਹੁਣੇ ਖ਼ਤਮ ਹੋਇਆ ਹੈ, ਅਸੀਂ ਸਥਾਈ ਕਮੇਟੀ ਦੀ ਅਗਵਾਈ ਵਿਚ 66 ਨਵੇਂ ਪ੍ਰੋਜੈਕਟ ਹੱਥ ਵਿਚ ਲਏ ਹਨ। ਇਨ੍ਹਾਂ ਵਿਚੋਂ ਪੰਜਾਬ ਬਾਰੇ ਮੁਕੰਮਲ ਜਾਣਕਾਰੀ ਦੇਣ ਵਾਲਾ ਇਕ ਪ੍ਰੋਜੈਕਟ ਪੰਜ ਭਾਗਾਂ ਵਿਚ ਉਲੀਕਿਆ ਗਿਆ ਹੈ। ਡਾ. ਜੇ.ਐਸ. ਗਰੇਵਾਲ ਇਸ ਦੀ ਅਗਵਾਈ ਕਰ ਰਹੇ ਹਨ। ਪੰਜਾਬੀ ਭਾਸ਼ਾ ਵਿਕਾਸ ਵਿਭਾਗ ਵੱਲੋਂ ਚਾਰ ਭਾਗਾਂ ਵਿਚ ਬਾਲ ਵਿਸ਼ਵ ਕੋਸ਼ ਕੱਢਿਆ ਜਾ ਰਿਹਾ ਹੈ। ਜਿਹੜਾ ਆਪਣੀ ਕਿਸਮ ਦਾ ਪਹਿਲਾ ਹੋਵੇਗਾ। ਇਨਸਾਈਕਲੋਪੀਡੀਆ ਆਫ਼ ਸਿਖਇਜ਼ਮ ਮਹਾਨ ਕੋਸ਼ ਪੰਜਾਬੀਆਂ ਬਾਰੇ ਗਿਆਨ ਅਨੁਵਾਦ ਦਾ ਜਿਹੜਾ ਕੰਮ ਹੈ, ਉਹ ਹੱਥ ਵਿਚ ਲੈ ਲਿਆ ਹੈ। ਜਦੋਂ ਸਾਨੂੰ ਆਪਣੀ ਕਲਚਰ ਦਾ ਆਪਣੇ ਵਿਰਸੇ ਦਾ ਅੱਖਾਂ ਵਿਚ ਪਾਉਣਾ ਵੀ ਆਉਂਦਾ ਹੈ, ਦਮਕਾਉਣਾ ਵੀ ਆਉਂਦਾ ਹੈ, ਅਸੀਂ ਇਸ ਚੀਜ਼ ਦੇ ਵੀ ਬੜੇ ਕਨਫਿਊਜ਼ਡ ਹਾਂ ਕਿ ਸਾਨੂੰ ਜਿਹੜੇ ਇਨਫਲੂਐਂਸ ਹਨ, ਦਾ ਵੀ ਪੂਰਾ-ਪੂਰਾ ਸਾਨੂੰ ਅਕਸ਼ ਲੈਣਾ ਚਾਹੀਦਾ ਹੈ, ਉਹਦਾ ਪੂਰਾ-ਪੂਰਾ ਅਨੁਭਵ ਕਰਨਾ ਚਾਹੀਦਾ ਹੈ। ਇਸ ਕਰਕੇ ਅਸੀਂ ਹੁਣ ਫ਼ੈਸਲਾ ਕੀਤਾ ਹੈ ਕਿ ਜਿਹੜੇ ਨੋਬਲ ਪ੍ਰਾਈਜ਼ ਵਿਜੈਤਾ ਨੇ, ਉਹਨਾਂ ਨੂੰ ਅਸੀਂ ਪੰਜਾਬੀ ਵਿਚ ਅਨੁਵਾਦ ਕਰਕੇ ਦਿਆਂਗੇ। 12 ਅਨੁਵਾਦਕਾਂ ਨੂੰ ਇਹ ਕੰਮ ਸੌਂਪਿਆ ਜਾ ਰਿਹਾ ਹੈ। ਇਹਨਾਂ ਵਿਚੋਂ ਡਾ. ਤੇਜਵੰਤ ਗਿੱਲ, ਡਾ. ਸੁਰਜੀਤ ਪਾਤਰ ਵਰਗੇ ਬੜੇ ਵਿਖਿਆਤੀ ਜਿਹੜੇ ਲੇਖਕ ਨੇ, ਉਹ ਸਾਨੂੰ ਸਹਿਯੋਗ ਦੇ ਰਹੇ ਹਨ। ਅਸੀਂ ਪ੍ਰਸਿੱਧ ਇਤਿਹਾਸਕਾਰ, ਚਿੰਤਕਾਂ, ਕਲਾਕਾਰਾਂ ਦੇ ਮੋਨੋਗਰਾਫ਼ ਲਿਖਵਾ ਰਹੇ ਹਾਂ। ਗਾਲਿਬ, ਇਕਬਾਲ ਅਤੇ ਫੈਜ਼ ਕੀ ਇਹਨਾਂ ਨੂੰ ਅਸੀਂ ਬੇਦਖ਼ਲ ਕਰਾਂਗੇ। ਆਪਣੀ ਲਿਪੀ ਵਿਚ, ਆਪਣੀ ਜ਼ਬਾਨ ਵਿਚ ਔਰ ਜਿਹੜੀ ਨਵੀਂ ਤਕਨਾਲੋਜੀ ਹੈ ਇਸ ਨੂੰ ਅਸੀਂ ਵਰਤਣਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡੇ ਤੋਂ ਇਜਾਜਤ ਲੈਂਦਾ ਹਾਂ। ਇਕ ਵਾਰ ਫਿਰ ਬਹੁਤ-ਬਹੁਤ ਧੰਨਵਾਦ।

# ਧੰਨਵਾਦ

*ਪ੍ਰੋ. ਪਰਮ ਬਖ਼ਸ਼ੀਸ਼ ਸਿੰਘ**

ਮਾਨਯੋਗ ਸ. ਸਵਰਨ ਸਿੰਘ ਜੀ ਬੋਪਾਰਾਏ, ਵਾਈਸ-ਚਾਂਸਲਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਸ੍ਰੀ ਕੁਲਦੀਪ ਨਈਅਰ ਜੀ, ਸ. ਸੁਰੈਣ ਸਿੰਘ ਜੀ ਧਨੋਆ, ਡਾ. ਜਗਤਾਰ ਸਿੰਘ ਜੀ ਗਰੇਵਾਲ, ਮੈਡਮ ਧਨਵੰਤ ਕੌਰ ਜੀ, ਹਾਲ ਵਿਚ ਹਾਜ਼ਰ ਉੱਘੇ ਵਿਦਵਾਨ, ਡੈਲੀਗੇਟਸ, ਦੋਸਤੋ ਤੇ ਵਿਦਿਆਰਥੀਓ ! ਵਾਈਸ-ਚਾਂਸਲਰ ਸਾਹਿਬ ਨੇ ਆਪਣੇ ਕਾਰਜਕਾਲ ਦੇ ਵੇਲੇ ਜੋ ਪੰਜਾਬੀ ਨਾਲ ਸੰਬੰਧਿਤ ਮਸਲੇ ਸਨ, ਤੁਹਾਡੇ ਨਾਲ ਸਾਂਝੇ ਕੀਤੇ ਹਨ। ਪਿਛਲੇ ਡੇਢ ਸਾਲ ਤੋਂ, ਜਦੋਂ ਤੋਂ ਵੀ. ਸੀ. ਸਾਹਿਬ ਨੇ ਇਸ ਯੂਨੀਵਰਸਿਟੀ ਦਾ ਕਾਰਜ ਭਾਰ ਸੰਭਾਲਿਆ ਹੈ ਪੰਜਾਬੀ ਯੂਨੀਵਰਸਿਟੀ ਨੇ ਬਹੁਤ ਨਿਗਰ ਕੰਮ ਪੰਜਾਬੀ, ਪੰਜਾਬੀਅਤ ਦੀ ਹੋਂਦ ਨੂੰ ਬਰਕਰਾਰ ਰੱਖਣ ਲਈ ਕੀਤਾ ਹੈ ਤੇ ਇਸ ਯੂਨੀਵਰਸਿਟੀ ਨੇ ਉਨ੍ਹਾਂ ਦੀ ਰਹਿਨੁਮਾਈ ਵਿਚ ਅਨੇਕਾਂ ਪ੍ਰਾਪਤੀਆਂ ਵੀ ਕੀਤੀਆਂ ਹਨ। ਪਿਛਲੇ ਸਾਲ ਜਦੋਂ ਇਹ ਫ਼ੈਸਲਾ ਕੀਤਾ ਗਿਆ ਸੀ, 2004 ਦਾ ਵਰ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਦਾ ਵਰ੍ਹਾ ਹੈ ਤਾਂ ਵਾਈਸ-ਚਾਂਸਲਰ ਸਾਹਿਬ ਦੀ ਦੇਖ-ਰੇਖ ਦੇ ਵਿਚ ਕਮੇਟੀ ਉਲੀਕੀ ਗਈ ਤੇ ਉਸ ਕਮੇਟੀ ਦੇ ਵਿਚ ਇਹਨਾਂ ਦੀ ਅਗਵਾਈ ਵਿਚ ਕਈ ਅਹਿਮ ਫ਼ੈਸਲੇ ਲਏ ਗਏ। ਇਹ ਸੋਚਿਆ ਗਿਆ ਕਿ ਜਿੰਨੇ ਵੀ ਵਿਭਾਗ ਪੰਜਾਬੀ ਯੂਨੀਵਰਸਿਟੀ ਦੇ ਵਿਚ ਪੰਜਾਬੀ ਸਾਹਿਤ, ਸਭਿਆਚਾਰ, ਇਤਿਹਾਸ ਅਤੇ ਹੋਰ ਸੰਬੰਧਿਤ ਡਿਪਾਰਟਮੈਂਟ ਨੇ, ਉਹਨਾਂ ਦੀਆਂ ਸਾਰੀਆਂ ਕਾਨਫ਼ਰੰਸ, ਸਾਰੇ ਸੈਮੀਨਾਰ, ਇਸ ਦਿਸ਼ਾ ਵੱਲ ਸਾਨੂੰ ਲਿਜਾਣੇ ਚਾਹੀਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਸਾਰੀ ਮਨੁੱਖਤਾ ਲਈ ਜੋ ਸੰਦੇਸ਼ ਦਿੱਤਾ ਅਤੇ ਉਸ ਦੇ ਯੋਗਦਾਨ ਨੂੰ ਉਸ ਨੂੰ ਕਿਸ ਤਰ੍ਹਾਂ ਵੱਖੋ-ਵੱਖਰੇ ਵਿਭਾਗ ਉਜਾਗਰ ਕਰ ਸਕਦੇ ਹਨ। ਮੈਨੂੰ ਇਹ ਦੱਸਣ ਦੇ ਵਿਚ ਬੜਾ ਮਾਣ ਪ੍ਰਾਪਤ ਹੈ ਕਿ ਵਾਈਸ-ਚਾਂਸਲਰ ਸਾਹਿਬ ਦੀ ਅਗਵਾਈ ਦੇ ਵਿਚ ਅਸੀਂ 18 ਵੱਖ-ਵੱਖ ਅੰਤਰਰਾਸ਼ਟਰੀ ਅਤੇ ਰਾਸ਼ਟਰੀ ਸੈਮੀਨਾਰ ਅਤੇ ਲੈਕਚਰ ਉਲੀਕੇ ਤੇ ਇਹ ਵੀ ਫ਼ੈਸਲਾ ਲਿਆ ਕਿ ਵਿਭਾਗਾਂ ਵੱਲੋਂ ਪ੍ਰਕਾਸ਼ਿਤ ਪੁਸਤਕਾਂ ਜਾਂ ਉਹਨਾਂ ਵੱਲੋਂ ਜੋ ਜਾਰੀ ਕੀਤੇ ਮੈਗਜ਼ੀਨ ਨੇ, ਉਹ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ, ਸਥਾਪਨਾ ਦੇ ਨਾਲ ਹੀ ਸੰਬੰਧਿਤ ਕੀਤੇ ਜਾਣ। ਅੱਜ ਦੀ ਪੰਜਾਬੀ ਵਿਕਾਸ ਕਾਨਫ਼ਰੰਸ ਵੀ ਵਾਈਸ-ਚਾਂਸਲਰ ਸਾਹਿਬ ਵੱਲੋਂ ਉਲੀਕੇ ਪ੍ਰੋਗਰਾਮਾਂ ਦੀ ਇਕ ਬਹੁਤ ਮਹੱਤਵਪੂਰਨ ਲੜੀ ਹੈ ਤੇ ਇਕ ਮਹੱਤਵਪੂਰਨ ਯੋਗਦਾਨ ਹੈ। ਜਿਵੇਂ ਕਿ ਆਪ ਜੀ ਨੇ ਵੇਖਿਆ ਹੀ ਹੈ ਕਿ ਡਾ. ਧਨਵੰਤ ਕੌਰ ਜੀ ਦੇ ਵਿਭਾਗ ਵੱਲੋਂ ਬਹੁਤ ਸਾਰੀਆਂ ਕਿਤਾਬਾਂ, ਬਹੁਤ ਸਾਰੇ ਮੈਗਜ਼ੀਨ ਉਸੇ ਲੜੀ ਦੇ ਵਿਚ ਅੱਜ ਜਾਰੀ ਕੀਤੇ ਗਏ। ਭਾਈ ਅਸ਼ੋਕ ਸਿੰਘ ਜੀ ਬਾਗੜੀਆਂ

---

*ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਜਿਨ੍ਹਾਂ ਨੇ ਅੱਜ ਪੰਜਾਬੀ ਵਿਕਾਸ ਕਾਨਫ਼ਰੰਸ ਦਾ ਉਦਘਾਟਨ ਕੀਤਾ, ਉਹਨਾਂ ਦਾ ਪਰਿਵਾਰ, ਗੁਰੂ ਲੇਵਾ, ਭਾਈ ਸਾਹਿਬ ਜੀ ਦੇ ਵੇਲੇ ਤੋਂ ਲੈ ਕੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜਦੋਂ ਤੋਂ ਉਹਨਾਂ ਨੇ ਅੰਮ੍ਰਿਤ ਛਕਿਆ ਉਦੋਂ ਤੋਂ ਹੀ ਉਹਨਾਂ ਨੇ ਸਿੱਖੀ, ਪੰਜਾਬੀ ਤੇ ਆਪਣੇ ਸਭਿਆਚਾਰ ਨਾਲ ਵੱਖੋ-ਵੱਖਰੀਆਂ ਪੀੜ੍ਹੀਆਂ ਜਿਨ੍ਹਾਂ ਵਿਚੋਂ ਭਾਈ ਸੰਪੂਰਨ ਸਿੰਘ ਜੀ ਸੀ, ਭਾਈ ਅਰਜਨ ਸਿੰਘ ਜੀ ਸੀ, ਭਾਈ ਅਰਦਮਨ ਸਿੰਘ ਜੀ ਸੀ ਜਾਂ ਖ਼ੁਦ ਭਾਈ ਅਸ਼ੋਕ ਜੀ ਨੇ, ਆਪਣੇ-ਆਪਣੇ ਜੀਵਨ ਕਾਲ ਦੇ ਵਿਚ ਇਕ ਅਹਿਮ ਥਾਂ ਬਣਾ ਕੇ ਪੰਜਾਬ ਤੇ ਸਿੱਖੀ ਨੂੰ ਮਜ਼ਬੂਤ ਕਰਨ ਵਿਚ ਨਿੱਗਰ ਯੋਗਦਾਨ ਪਾਇਆ ਹੈ। ਇਤਿਹਾਸ ਦਾ ਵਿਦਿਆਰਥੀ ਹੋਣ ਕਰਕੇ ਮੈਂ ਖ਼ਿਮਾ ਦਾ ਜਾਚਕ ਹਾਂ ਕਿ ਮੈਂ ਪੰਜਾਬੀ ਸਾਹਿਤ ਦੀਆਂ ਬਾਰੀਕੀਆਂ ਨਹੀਂ ਜਾਣਦਾ, ਪਰ ਕੁਝ ਗੱਲ ਮੈਂ ਆਪਣੀ ਵੀ ਕਹਿਣਾ ਚਾਹੁੰਦਾ ਹਾਂ ਕਿ ਕਈ ਸ਼ਬਦ ਦੀਆਂ ਜੜ੍ਹਾਂ ਬੜੇ ਡੂੰਘੇ ਵਿਚ ਹੁੰਦੀਆਂ ਨੇ ਤੇ ਕਈ ਵਾਰੀ ਉਹ ਸਮੇਂ ਦੇ ਨਾਲ ਆਪਣਾ ਸਰੂਪ ਬਦਲ ਕੇ ਜੋ ਸਾਡੇ ਕੋਲ ਸਰੂਪ ਆ ਜਾਂਦਾ ਹੈ ਇਕ ਵਿਚਾਰ ਮੈਂ ਤੁਹਾਡੇ ਨਾਲ ਸਾਂਝਾ ਕਰਨਾ ਚਾਹੁੰਦਾ ਹਾਂ ਕਿ ਬਠਿੰਡਾ ਸ਼ਹਿਰ ਦਾ ਰਾਜਸਥਾਨੀ ਸੋਮਿਆਂ ਦੇ ਵਿਚ ਜ਼ਿਕਰ ਮਿਲਦਾ ਹੈ ਕਿ ਹਜ਼ਾਰ ਬੀ.ਸੀ. ਤੋਂ ਪਹਿਲਾਂ ਇਸ ਦਾ ਨਾਂ 'ਵਿਟੜਾ' ਹੁੰਦਾ ਸੀ। 1004 ਦੇ ਵਿਚ ਭਟਨੇਰ ਦਾ ਹਾਕਮ ਮਹਿਮੂਦ ਆਫ ਰਾਜਰਾ ਤੋਂ ਹਾਰ ਜਾਂਦਾ ਹੈ ਤੇ ਉਹ ਪਨਾਹ ਲੈਣ ਲਈ ਬਠਿੰਡਾ ਆਉਂਦਾ ਹੈ ਤੇ ਵੇਲੇ ਦਾ ਹਾਕਮ ਬਿਟਰੇ ਕਰਕੇ ਉਸ ਨੂੰ ਪਕੜਵਾ ਦਿੰਦਾ ਹੈ ਤੇ ਉਹ ਖੁਦਕੁਸ਼ੀ ਕਰਕੇ ਮਰ ਜਾਂਦਾ ਹੈ ਤੇ ਤਕਰੀਬਨ 1030 ਈ: ਵਿਚ ਉਸ ਦਾ ਲੜਕਾ ਦੇਵਰਾਜ ਆਪਣੇ ਬਾਪ ਦਾ ਬਦਲਾ ਲੈਣ ਲਈ ਬਠਿੰਡੇ ਨੂੰ ਫ਼ਨਾਹ ਕਰਕੇ ਉਸ ਤੇ ਕਾਬਜ਼ ਹੋ ਜਾਂਦਾ ਹੈ। ਕਿਉਂਕਿ ਉਹ ਭੱਟੀ ਸੀ, 'ਵਿਟੜਾ' ਸ਼ਬਦ ਬਾਅਦ ਵਿਚ ਬਦਲਕੇ ਭਟੀਆ ਦੇ ਕਾਬਜ਼ ਹੋਣ ਕਰਕੇ 1030 ਦੇ ਬਾਅਦ ਬਠਿੰਡਾ ਬਣ ਗਿਆ। ਸ. ਸੁਰੈਣ ਸਿੰਘ ਜੀ ਧਨੋਆ ਆਪਣੇ ਪ੍ਰਸ਼ਾਸਨ ਦੇ ਵਿਸ਼ਾਲ ਤਜਰਬੇ ਦੇ ਨਾਲ-ਨਾਲ ਅਕਾਦਮਿਕ ਖੇਤਰ ਦੇ ਵਿਚ ਵੀ ਆਪਣੀ ਦਿਲਚਸਪੀ ਲੈਂਦੇ ਰਹੇ ਹਨ। ਮੈਨੂੰ ਬਹੁਤ ਵਾਰ ਇੱਥੇ ਤਲਵੰਡੀ ਸਾਬੋ ਤੇ ਹੋਰ ਥਾਵਾਂ ਦੇ ਉੱਤੇ ਉਹਨਾਂ ਨੂੰ ਸੁਣਨ ਦਾ ਮੌਕਾ ਮਿਲਿਆ ਹੈ, ਉਹ ਇਕ ਖ਼ਾਸ ਤਰ੍ਹਾਂ ਦੀ ਆਪਣੀ ਨਿਵੇਕਲੀ ਸੋਚ ਦੇ ਮਾਲਕ ਨੇ ਉਹਨਾਂ ਨੇ ਹਮੇਸ਼ਾ ਸਿੱਖ ਧਰਮ ਬਾਰੇ, ਸਿੱਖ ਫ਼ਲਸਫ਼ੇ ਬਾਰੇ, ਪੰਜਾਬੀ ਸਭਿਆਚਾਰ ਜਾਂ ਪੰਜਾਬੀ ਜ਼ਬਾਨ ਬਾਰੇ ਵੀ ਕਈ ਵਾਰੀ ਕਾਫ਼ੀ ਨਿਵੇਕਲੇ ਵਿਚਾਰ ਰੱਖੇ ਹਨ। ਉਹਨਾਂ ਨੇ ਪੰਜਾਬੀ ਭਾਸ਼ਾ ਦੇ ਪਿਛੋਕੜ ਬਾਰੇ ਦੱਸਿਆ। ਦੂਸਰੀਆਂ ਲਿਪੀਆਂ ਜੋ ਭਾਰਤ ਵਿਚ ਪ੍ਰਚਲਿਤ ਹੋਈਆਂ, ਸੈਮੇਟਿਕ ਪ੍ਰਭਾਵ ਦੇ ਥੱਲੇ ਜਦੋਂ ਅਰਬੀ 712 ਵਿਚ ਸਿੰਧ ਵਿਚ ਆਏ, ਨੌਵੀਂ ਸਦੀ ਦੇ ਵਿਚ ਜਦੋਂ ਅਬਦੁਲ ਰਹਿਮਾਨ ਦੀ ਕਮਾਂਡ ਥਲੇ ਉਹਨਾਂ ਨੇ ਪਰਸ਼ੀਆ ਨੂੰ ਪਕੜ ਲਿਆ ਤਾਂ ਕਿਸ ਤਰ੍ਹਾਂ ਫਾਰਸੀ ਜ਼ਬਾਨ ਦੀ ਲਿਪੀ ਪਹਿਲਵੀ ਸੀ। ਪਹਿਲਵੀ ਲਿਪੀ ਨੂੰ ਛਡਕੇ ਅਰੈਬਿਕ ਲਿਪੀ ਕਿਸ ਤਰ੍ਹਾਂ ਉਹਨਾਂ ਨੇ ਅਪਣਾ ਲਈ। ਉਹਨਾਂ ਨੇ ਇਹ ਵੀ ਨੁਕਤਾ ਦੱਸਿਆ ਕਿ ਕਿਸ ਤਰ੍ਹਾਂ ਪੰਜਾਬੀ ਲਿਪੀ ਜੋ ਅੱਜਕੱਲ੍ਹ ਹੈ, ਸਾਡੇ ਸਾਹਮਣੇ ਆਉਂਦੀ ਹੈ। ਪੰਜਾਬੀ ਲਿਪੀ ਬਹੁਤ ਪੁਰਾਣੀ ਹੈ, ਕੋਈ ਲਿਪੀ ਇਕ ਬੰਦਾ ਨਹੀਂ ਘੜਦਾ ਹੁੰਦਾ, ਤਹਿਜ਼ੀਬਾਂ ਘੜਦੀਆਂ ਹੁੰਦੀਆਂ ਨੇ। ਕਿਸ ਤਰ੍ਹਾਂ ਉਸ ਲਿਪੀ ਦੀ ਆਖਰੀ ਜਿਹੜੀ ਛਾਪ ਹੈ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚ ਜੋ ਸਾਡੇ ਕੋਲ ਸਰੂਪ ਮਿਲਦਾ ਹੈ, ਉਹ ਦਿੱਤੀ। ਇੱਥੇ ਇਹ ਵੀ ਜ਼ਿਕਰ ਹੋਇਆ ਕਿ ਜਿਹੜੀ ਪੰਜਾਬੀ ਜ਼ਬਾਨ ਹੈ, ਉਸ ਦੇ ਉੱਤੇ ਵੀ

ਖ਼ਤਰਾ ਮੰਡਰਾ ਰਿਹਾ ਹੈ। ਪਿੱਛੇ ਜਿਹੇ ਮੈਨੂੰ ਨੈਸ਼ਨਲ ਜੋਗਰੈਫ਼ਿਕ ਮੈਗਜ਼ੀਨ ਦਾ ਇਕ ਐਕਸਕਲੂਸਿਵ ਇਸ਼ੂ ਪੜ੍ਹਣ ਦਾ ਮੌਕਾ ਮਿਲਿਆ। ਅਲੋਪ ਹੋ ਰਹੀਆਂ ਬੋਲੀਆਂ ਦੇ ਉੱਤੇ ਸੀ ਤੇ ਉਹਨਾਂ ਨੇ ਦੱਸਿਆ ਕਿ ਹਰ ਸਾਲ ਦੁਨੀਆਂ ਵਿਚ ਬੋਲੀਆਂ ਜਾਣ ਵਾਲੀਆਂ ਬਹੁਤ ਸਾਰੀਆਂ ਜ਼ਬਾਨਾਂ ਖ਼ਤਮ ਹੋ ਰਹੀਆਂ ਹਨ। ਪਰ ਅਸੀਂ ਖੁਸ਼ਕਿਸਮਤ ਹਾਂ ਕਿ ਪੰਜਾਬੀ ਜ਼ਬਾਨ ਬਹੁਤ ਪਹਿਲਾਂ ਤੋਂ ਹੀ ਇਕ ਨਿਗਰ ਸਾਹਿਤ ਦੇ ਕੇ, ਇਕ ਨਿਗਰ ਯੋਗਦਾਨ ਦੇ ਕੇ, ਜਿਸ ਦੇ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰਵੋਤਮ ਸਥਾਨ ਹੈ, ਉਹ ਸ਼ਾਇਦ ਉਸ ਖ਼ਤਰੇ ਦੇ ਮੁਕਾਬਲਾ ਕਰਨ ਦੀ ਵੀ ਕੁਝ ਸਮਰੱਥਾ ਰੱਖਦੀ ਹੈ। ਪੰਜਾਬੀ ਜ਼ਬਾਨ ਦੁਨੀਆਂ ਦੀ 12ਵੀਂ ਜ਼ਬਾਨ ਹੈ ਜਿਹੜੀ ਕਿ ਦੁਨੀਆਂ ਦੇ ਵਿਚ ਆਪਣਾ ਸਥਾਨ ਰੱਖਦੀ ਹੈ। ਜਿਸ ਵਿਚ ਹਿੰਦੁਸਤਾਨ ਦੇ ਪੰਜਾਬ, ਪਾਕਿਸਤਾਨ ਦੇ ਪੰਜਾਬ, ਕੈਨੇਡਾ, ਅਮਰੀਕਾ ਤੇ ਯੂਰਪ ਵਿਚ ਵੀ ਸਾਹਿਤਕਾਰ ਆਪਣਾ ਸਾਹਿਤ ਰਚ ਰਹੇ ਨੇ। ਮੈਂ ਸਾਰੇ ਸਤਿਕਾਰਯੋਗ ਮਹਿਮਾਨਾਂ ਦਾ ਜਿਹੜੇ ਸਟੇਜ ਦੇ ਉੱਤੇ ਬੈਠੇ ਨੇ, ਜਾਂ ਸੈਨੇਟ ਹਾਲ ਦੇ ਵਿਚ ਬੈਠੇ ਨੇ ਵਿਦੇਸ਼ਾਂ ਤੋਂ ਹਿੰਦੁਸਤਾਨ ਦੇ ਬਹੁਤ ਦੂਰ-ਦੂਰੇਡੇ ਥਾਵਾਂ ਤੋਂ ਆਏ ਸਾਹਿਤਕਾਰ, ਚਿੰਤਕਾਂ ਤੇ ਵਿਦਵਾਨਾਂ ਦਾ ਧੰਨਵਾਦ ਕਰਦਾ ਹਾਂ। ਇਸ ਕਾਨਫ਼ਰੰਸ ਨੂੰ ਜਿਸ ਦੀ ਸ਼ੁਰੂਆਤ ਇਨੀ ਜ਼ਿਆਦਾ ਵਧੀਆ ਹੋਈ ਕਿ ਜਿਸ ਦੇ ਵਿਚ ਦੋ ਫੈਲੋਸ਼ਿਪਾਂ ਸਾਨੂੰ ਪੰਜਾਬ ਦੇ ਦੋ ਉੱਘੇ ਵਿਅਕਤੀਆਂ ਸ੍ਰੀ ਕੁਲਦੀਪ ਨਈਅਰ ਜੀ ਨੂੰ ਅਤੇ ਗਰੇਵਾਲ ਸਾਹਿਬ ਨੂੰ ਭੇਟ ਕਰਨ ਦਾ ਮਾਣ ਪ੍ਰਾਪਤ ਹੋਇਆ ਹੈ। ਸਾਨੂੰ ਮਾਣ ਹੈ ਕਿ ਅਸੀਂ ਉਹਨਾਂ ਨੂੰ ਕੋਈ ਮਾਣ ਨਹੀਂ ਦਿੱਤਾ, ਉਹਨਾਂ ਨੇ ਸਾਨੂੰ ਮਾਣ ਦਿੱਤਾ ਹੈ ਕਿ ਉਹਨਾਂ ਨੇ ਆਪਣਾ ਨਾਂ ਪੰਜਾਬੀ ਯੂਨੀਵਰਸਿਟੀ ਨਾਲ ਜੋੜਿਆ ਹੈ। ਸੋ ਮੈਂ ਆਸ ਕਰਦਾ ਹਾਂ ਕਿ ਆਉਣ ਵਾਲੇ ਦੋ ਦਿਨ, ਇਸ ਸਭਾ ਦੇ ਵਿਚ ਜਿਹੜੇ ਪਰਚੇ ਪੜ੍ਹੇ ਜਾਣਗੇ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਭਿੰਨ ਪਰਿਪੇਖਾਂ ਤੋਂ ਖੋਜ ਭਰਪੂਰ ਪਰਚੇ ਹੋਣਗੇ ਤੇ ਇਹ ਇਕ ਆਪਣਾ ਨਿੱਗਰ ਯੋਗਦਾਨ ਹੋਵੇਗਾ।

# ੧ਓਁ ਦਾ ਸੰਕਲਪ

*ਡਾ. ਸੁਤਿੰਦਰ ਸਿੰਘ ਨੂਰ**

੧ਓਁ ਦੇ ਸੰਕਲਪ ਨੂੰ ਸਮਝੇ ਤੋਂ ਬਿਨਾ ਨਾ ਹੀ ਗੁਰਬਾਣੀ ਨੂੰ ਸਮਝਿਆ ਜਾ ਸਕਦਾ ਹੈ ਤੇ ਨਾ ਹੀ ਗੁਰਬਾਣੀ-ਸ਼ਾਸਤਰ ਨੂੰ। ਉਸ ਗਿਆਨ-ਵਿਕਾਸ ਨੂੰ ਵੀ ਨਹੀਂ ਸਮਝਿਆ ਜਾ ਸਕਦਾ, ਜੋ ੧ਓਁ ਦੇ ਸਾਹਮਣੇ ਆਉਣ ਨਾਲ ਵਾਪਰਿਆ। ੧ਓਁ ਦਾ ਸੰਕਲਪ 'ਓਮ' ਅਤੇ ਓਅੰਕਾਰ ਤੋਂ ਅਗੇਰੇ ਹੈ। ਵੈਦਿਕ ਸਾਹਿਤ ਤੋਂ ਹੀ ਓਅੰਕਾਰ ਸ਼ਬਦ ਦੀ ਵਰਤੋਂ ਮਿਲਦੀ ਹੈ। ਮਾਂਡੂਕ ਉਪਨਿਸ਼ਦ, ਛਾਂਦੋਗਯ ਉਪਨਿਸ਼ਦ ਜਾਂ ਹੋਰ ਥਾਵਾਂ ਤੇ ਇਸ ਨੂੰ ਸਰਬ-ਵਿਆਪਕ ਤੇ, ਪਾਸਾਰਾ ਕਰਨ ਵਾਲੇ ਦੇ ਅਰਥਾਂ 'ਚ ਲਿਆ ਗਿਆ। ਓਅੰਕਾਰ ਵਿਚ ਉਸ ਸਰਬ ਸ਼ਕਤੀ ਦੀ ਅਮੂਰਤਾ ਤੇ ਨਿਰਗੁਣ ਸੰਕਲਪ ਮੌਜੂਦ ਹੈ, ਭਾਵੇਂ ਉਸ ਦੇ ਇਕ ਹੋਣ ਦਾ ਪਰਮ ਨਿਰਣਾ ਨਹੀਂ ਕੀਤਾ ਗਿਆ, ਪਰ 'ਓਮ' ਨੂੰ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਦੀਆਂ ਸ਼ਕਤੀਆਂ ਤੇ ਅਵਸਥਾਵਾਂ ਦਾ ਵਾਚਕ ਮੰਨਿਆ ਜਾਣ ਲਗਾ ਤੇ ਇਉਂ ਓਅੰਕਾਰ ਦੇ ਨਿਰਗੁਣ-ਭਾਵ ਦੇ ਨਾਲ-ਨਾਲ ਸਰਗੁਣ ਭਾਵ ਦਾ ਉਦੈ ਵੀ ਹੋਇਆ, ਭਾਵੇਂ ਸਰਗੁਣ ਦਾ ਉਦੈ ਕੇਵਲ ਇਸੇ ਕਰਕੇ ਨਹੀਂ ਹੋਇਆ। ਉਪਨਿਸ਼ਦਾਂ ਦਾ ਆਰੰਭ 'ਓਮ' ਦੀ ਅਰਾਧਨਾ ਨਾਲ ਹੋਇਆ।

ਪ੍ਰਸ਼ਨੋਪਨਿਸ਼ਦ ਦਾ ਆਰੰਭ ਹੁੰਦਾ ਹੈ :

> ਓਮ ਭਦਮ ਕਰਣੇਭਿ : ਸ਼੍ਰਿਣੁਯਾਮ ਦੇਵਾ : ————

ਮੁੰਡੋਕਪਨਿਸ਼ਦ ਦਾ ਆਰੰਭ ਹੁੰਦਾ ਹੈ :

> ਓਮ ਬ੍ਰਹਮਾ ਦੇਵਾਨਾਮ ਪ੍ਰਥਮ ਸਮਬਭੂਵ ————

ਪ੍ਰਮਾਤਮਾ ਦੇ ਨਾਮ ਅਤੇ ਉਸ ਦੀਆਂ ਸ਼ਕਤੀਆਂ ਦਾ ਪ੍ਰਗਟਾ–ਜਿਨ੍ਹਾਂ ਦੇਵਾਂ-ਦੇਵੀਆਂ 'ਚ ਹੁੰਦਾ ਹੈ, ਓਮ ਉਸ ਦਾ ਪ੍ਰਗਟਾ ਬਣ ਜਾਂਦਾ ਹੈ। ਉਸ ਦੀ ਅਰਾਧਨਾ ਲਈ ਇਕ ਅਜਿਹੀ ਧੁਨੀ, ਨਾਦ ਜੋ ਸੁਰਤੀ ਅਤੇ ਚੇਤਨਾ ਨੂੰ ਜਗਾਉਂਦੇ ਹਨ। ਸਵਾਮੀ ਮੁਖਯਾਨੰਦ ਨੇ 'ਓਮ' ਬਾਰੇ ਲਿਖਿਆ :

> "Om or Aum is the most comprehensive, universal, non-personal, holy sound-symbol (logos) and signifier (Vacaka) of the Supreme infinite Divine reality. The Divine reality is of the nature of Anant-Sat-Cit Ananda (Absolute infinite existence-consciusness, Bliss) it manifests in the totality of the extreme existence from the external most physical and the internal most spiritual.
>
> (*Om Gayatri and Sandhya*, p. 1)

---

*714-ਏ, ਵਿਜੈ ਨਗਰ, ਨਵੀਂ ਦਿੱਲੀ।

ਓਮ ਨੂੰ ਬ੍ਰਹਮ ਇਸੇ ਲਈ ਆਖਿਆ ਜਾਂਦਾ ਸੀ ਕਿਉਂਕਿ ਇਹ ਪਰਮ ਅਨੰਤ ਦੈਵੀ ਸਚ ਨੂੰ ਜਗਾਉਂਦਾ ਸੀ। ਇਸ ਨੂੰ ਵੀ ਓਮ-ਕਾਰ-ਸਰੂਪ ਆਖਿਆ ਗਿਆ। ਓਮ, ਓਅੰਕਾਰ ਦਾਰਸ਼ਨਿਕ ਸੰਕਲਪ ਤੋਂ ਸਰਗੁਣ ਕਾਰ-ਵਿਹਾਰ, ਅਰਾਧਨਾ ਵਿਚ ਪ੍ਰਵਾਹਿਤ ਹੁੰਦੇ ਗਏ। ਗੀਤਾ ਦੇ Brahman is one-syllabled 'm' ਦੇ ਸੰਕਲਪ ਤੋਂ ਨਾਥ ਜੋਗੀਆਂ ਤਕ ਆਉਂਦਿਆਂ ਓਮ ਨੂੰ ਅਨਹਤਨਾਦ ਸਵੀਕਾਰਦਿਆਂ ਵੀ ਇਹ ਸੰਕਲਪ ਬਣਿਆ ਕਿ ਇਸ ਅਨਹਤਨਾਦ ਦਾ ਸਥਾਨ ਦੇਹ ਦੇ ਕਿਸੇ ਇਕ ਅੰਗ ਵਿਚ ਨਹੀਂ, ਦੇਹ ਦੇ ਹੇਠਲੇ ਕੇਂਦਰਾਂ ਤੋਂ ਜਗਾ ਕੇ ਇਸ ਨੂੰ ਦੇਹ ਦੇ ਉਪਰਲੇ ਹਿੱਸੇ ਤਕ ਲਿਜਾ ਕੇ ਸ਼ਿਵ-ਸ਼ਕਤੀ ਦੀ ਏਕਤਾ ਪ੍ਰਾਪਤ ਕਰਨੀ ਹੈ। ਓਮ : ਸਤਵ, ਰਜਸ ਤੇ ਤਮਸ ਗੁਣਾਂ ਨਾਲ ਵੀ ਸੰਬੰਧਿਤ ਕਰ ਲਿਆ ਗਿਆ ਹੈ। ਹੋਰ ਤਾਂਤ੍ਰਿਕ-ਸੰਕਲਪਾਂ ਵਿਚ ਇਸ ਨੂੰ ਹੋਰ ਅੱਖਰਾਂ ਦਾ ਬੀਜ ਅੱਖਰ ਜਾਂ ਬੀਜ-ਮੰਤਰ ਵੀ ਸਿੱਧ ਕੀਤਾ ਗਿਆ।

(ਸਵਾਮੀ ਸਵਾਹਾਨੰਦ, *Hindu Symbology*, p. 12, 13)

ਸਵਾਮੀ ਮੁਖਯਾਨੰਦ ਨੇ ਇਸ ਗੱਲ ਨੂੰ ਵੀ ਸਵੀਕਾਰ ਕੀਤਾ ਹੈ ਕਿ ਹਿੰਦੂ ਮੰਤਰਾਂ ਵਿਚ ਗਾਇਤ੍ਰੀ ਮੰਤਰ ਪ੍ਰਮੁੱਖ ਹੈ। ਇਸ ਵਿਚ ਓਮ ਦਾ ਸਾਰਾ ਪ੍ਰਤੀਕੀ ਸੰਸਾਰ ਸ਼ਾਮਲ ਹੈ। ਇਹ ਮੰਤਰ ਪਰਮ ਅਨੰਤ ਦੈਵੀ ਸ਼ਕਤੀ ਨੂੰ ਸੰਬੋਧਿਤ ਹੈ। ਉਹ ਸਾਰਿਆਂ ਨੂੰ ਚੇਤਨਾ ਤੇ ਗਿਆਨ ਦੇਵੇ, ਜਿਸ ਨਾਲ ਉਹ ਪਰਮ ਸੱਤ ਨੂੰ ਪ੍ਰਾਪਤ ਕਰ ਸਕਣ। ਇਸੇ ਮੰਤਰ ਨੂੰ ਸਵਿਤ੍ਰੀ ਮੰਤਰ ਵੀ ਆਖਿਆ ਗਿਆ, ਕਿਉਂਕਿ ਇਹ ਸੂਰਜ ਵਿਚ ਵੀ ਦੈਵੀ ਸ਼ਕਤੀ (ਸਵਿਤਾ) ਨੂੰ ਵੀ ਸੰਬੋਧਿਤ ਹੈ। ਗਾਇਤ੍ਰੀ ਮੰਤਰ ਇਸ ਰੂਪ ਵਿਚ ਪ੍ਰਚਲਿਤ ਹੋਇਆ :

औउम भूर्भुवः स्वः तत्सवितुर्वरेण्यं।

ਜਿਵੇਂ ਓਮ ਨੂੰ ਗਣੇਸ਼-ਸਰੂਪ ਸਥਾਪਤ ਕਰ ਲਿਆ ਗਿਆ ਇਓਂ ਹੀ ਓਮ ਗਾਇਤ੍ਰੀ-ਮੰਤਰ ਦੀ ਸੰਚਾਲਕ ਸ਼ਕਤੀ ਬਣ ਗਿਆ। 'ਓਮ' ਜਿਸ ਦਾ ਰੂਪ ਨਿਰਗੁਣ ਤੇ ਦਾਰਸ਼ਨਿਕ ਸੀ ਉਸ ਸਰਗੁਣ ਰੂਪ ਵਿਚ ਬੰਨ੍ਹ ਲਿਆ ਗਿਆ। ਗਾਇਤ੍ਰੀ ਦੇਵੀ ਨੂੰ ਉਪਾਸਨਾ ਲਈ ਮੁੱਖ ਦੇਵੀ ਬਣਾ ਲਿਆ ਗਿਆ। ਮਹਾਨਾਰਾਇਣ ਉਪਨਿਸ਼ਦ ਵਿਚ ਆਖਿਆ ਗਿਆ :

> "ਮੈਂ ਅਰਾਧਨਾ ਕਰਦਾ ਹਾਂ ਗਾਇਤ੍ਰੀ ਦੀ ਜੋ ਕਿ ਪੰਜ ਸ਼ਬਦਾਂ ਮੋਤੀ, ਮੂੰਗਾ, ਸੋਨਾ, ਨੀਲ ਤੇ ਧਵਲ ਦੀ ਪ੍ਰਤੀਕ ਹੈ। ਉਨ੍ਹਾਂ ਵਿਚ ਗਾਇਤ੍ਰੀ ਦੀ ਆਭਾ ਚਮਕਦੀ ਹੈ। ਉਹ ਤਿੰਨ ਦ੍ਰਿਸ਼ਟੀਆਂ ਨਾਲ ਯੁਕਤ ਹੈ, ਇਸ ਦਾ ਸਿਰ ਅਰਧ-ਚੰਦਰ ਆਕਾਰ ਰੂਪੀ ਮੁਕਟ ਨਾਲ ਯੁਕਤ ਹੈ, ਜਿਸ ਦੇ ਦੋਨੋਂ ਹੱਥ ਵਰ ਮੁੱਦਰਾ ਨਾਲ ਯੁਕਤ ਹਨ। ਦੁਸ਼ਟਾਂ ਦੇ ਲਈ ਉਸ ਦੇ ਹੱਥ ਵਿਚ ਅੰਕੁਸ਼, ਚਾਬਕ ਵੀ ਹੈ, ਉਹ ਅਭੈ ਦੇਣ ਵਾਲੀ ਵੀ ਹੈ।"

ਇਨ੍ਹਾਂ ਅਰਥਾਂ ਵਿਚ ਓਮ ਗਾਇਤ੍ਰੀ ਸਵਰ ਜਾਂ ਮੰਤਰ ਦਾ ਸਰਗੁਣ ਪ੍ਰਤੀਕ ਬਣ ਗਿਆ, ਉਸ ਦੇ ਅਰਥ, ਉਸ ਦੇ ਅਨੁਭਵ ਦੀ ਚੇਤਨਾ, ਉਸ ਦੇ ਸਿਗਨੀਫਾਇਰ, ਉਸ ਦੇ ਚਿਹਨ ਨੂੰ ਸੰਕੁਚਿਤ ਕਰ ਦਿੱਤਾ ਗਿਆ। (ਬ੍ਰਹਮੰਡ, ਸਪੇਸ, ਅਨੰਤਤਾ ਵੱਲ ਚਲਣ ਦੀਆਂ ਉਸ ਦੀਆਂ ਸੰਭਾਵਨਾਵਾਂ ਖ਼ਤਮ ਕਰ ਦਿੱਤੀਆਂ ਗਈਆਂ। ਓਮਕਾਰ ਜਾਂ ਓਂਕਾਰ ਦਾ ਸੰਕਲਪ ਵੀ ਇਓਂ ਹੀ ਸੰਕੁਚਿਤ ਹੁੰਦਾ ਗਿਆ। ਇਸ ਸਰਗੁਣੀ-ਦ੍ਰਿਸ਼ਟੀ ਨਾਲ ਬਹੁਤ ਸਾਰੇ ਕਰਮ-ਕਾਂਡ ਜੁੜਦੇ ਗਏ। ਓਮ ਇਸ ਦੀ

ਸੰਚਾਲਕ ਸ਼ਕਤੀ ਬਣ ਗਿਆ। ਇਸ 'ਚੋਂ ਭਾਰਤੀ ਸਮਾਜ ਦੇ ਪੈਦਾ ਹੋਏ ਸੰਕਟ ਨੂੰ ਸਮਝਿਆ ਜਾ ਸਕਦਾ ਹੈ। ਹਿੰਦੂ ਧਰਮ ਵਿਚ ਜੋ ਕਰਮ-ਕਾਂਡ ਪੈਦਾ ਹੋਇਆ, ਪਰੰਪਰਕ ਬ੍ਰਾਹਮਣਵਾਦ ਨੇ ਸਮਾਜ ਉੱਤੇ ਜੋ ਜਕੜ ਕਾਇਮ ਕੀਤੀ ਉਸ ਨੇ 'ਓਮ' ਨੂੰ ਕੇਵਲ ਸੀਮਿਤ ਕਰ ਦਿੱਤਾ, ਇਸ ਨੂੰ 'ਓਂਕਾਰ' ਵੀ ਨਾ ਬਣਨ ਦਿੱਤਾ। 'ਓਂਕਾਰ' ਵਿਚ ਅਜੇ ਗਤੀਸ਼ੀਲਤਾ ਦਾ ਭਾਵ ਹੈ। ਇਸ ਲਈ ਨਵੇਂ ਸਮਾਜ ਦੀ ਉਸਾਰੀ ਲਈ ਇਨ੍ਹਾਂ ਨੂੰ ਲਿਬਰੇਟ ਕਰਨ ਦੀ ਲੋੜ ਸੀ। ॐ ਇਸ ਬੰਦ ਸਮਾਜ ਦਾ ਚਿਹਨ ਬਣ ਗਿਆ। ਗੁਰੂ ਨਾਨਕ ਦੇਵ ਨੇ ਇਸ ਨੂੰ ਖੋਲ੍ਹਿਆ ਤੇ ਇਕ ਖੁਲ੍ਹਾ-ਸਮਾਜ ਬਣਾਉਣ ਲਈ ਗਾਇਤ੍ਰੀ ਮੰਤਰ ਦੀ ਥਾਂ ਨਵੇਂ ਮੰਤਰ ਦੀ ਰਚਨਾ ਕੀਤੀ, ਜਿਸ ਵਿਚ ਓਮ ਅਤੇ ਓਅੰਕਾਰ ਨੂੰ ਪੁਨਰ ਪਰਿਭਾਸ਼ਿਤ ਕਰਕੇ ਇਸ ਨੂੰ ੧ਓ ਦੇ ਰੂਪ ਵਿਚ ਪੇਸ਼ ਕੀਤਾ। ੧ਓ ਨੂੰ ਨਿਰਗੁਣ ਰੂਪ ਦੇ ਕੇ ਉਸ ਨੂੰ ਬਿਖਰਾਉ ਦੀ ਥਾਂ ਇਕ ਨਾਲ ਸੰਬੰਧਿਤ ਕੀਤਾ। ਓਂਕਾਰ ਦੀ ਥਾਂ ਵੀ ੧ਓ ਵਿਚ ⌒ ਚਿਹਨ ਸਾਮ੍ਹਣੇ ਆ ਗਿਆ। ਓਮ ਦੇ ਰੂਪ ਵਿਚ ਇਕ ਵੱਡੀ ਤਬਦੀਲੀ ਹੈ। ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਇਸ ਚਿਹਨ ਦਾ ਕੋਈ ਅਰਥ ਨਹੀਂ, ਓਂਕਾਰ ਦਾ ਉਚਾਰ ਹੈ। ਇਹ ਓਂਕਾਰ ਦਾ ਉਚਾਰ ਤਾਂ ਹੈ, ਪਰ ਪਹਿਲੇ ਓਂਕਾਰ ਨਾਲੋਂ ਭਿੰਨ ਹੈ। ਜੇ ਉਸੇ ਓਂਕਾਰ ਰਾਹੀਂ ਗੱਲ ਕਹਿਣੀ ਹੁੰਦੀ, ਉਹ ਤਾਂ ਮੌਜੂਦ ਸੀ, ਇੱਥੇ ਇਕ ਚਿਹਨ ਦੀ ਰਚਨਾ ਚੇਤੰਨ ਤੌਰ ਤੇ ਕੀਤੀ ਗਈ ਹੈ। ਇਹ ਚਿਹਨ ਅਜਿਹੀ ਗਤੀਸ਼ੀਲਤਾ ਤੇ ਅਨੰਤਤਾ ਨਾਲ ਸੰਬੰਧਿਤ ਹੈ, ਜਿਸ ਵਿਚ ਭਵਿੱਖ ਦੀਆਂ ਅਨੇਕ ਸੰਭਾਵਨਾਵਾਂ ਦਾ ਦਰ ਖੁਲ੍ਹਦਾ ਹੈ। ੧ਓ ਸਮੁੱਚੇ ਬ੍ਰਹਮੰਡ, ਸਪੇਸ, ਸਪੇਖ਼ ਆਕਾਸ਼ ਨੂੰ ਆਪਣੇ ਕਲਾਵੇ ਵਿਚ ਲੈ ਲੈਂਦਾ ਹੈ। ਇਸ ਚੇਤਨਾ ਬਿਨਾ ਸਤਿਨਾਮ ਨੂੰ ਗ੍ਰਹਿਣ ਨਹੀਂ ਕੀਤਾ ਜਾ ਸਕਦਾ। ਕਰਤਾ ਪੁਰਖ ਨੂੰ ਨਹੀਂ ਸਮਝਿਆ ਜਾ ਸਕਦਾ। ੧ਓ ਇਕ ਸੰਪੂਰਨ ਸੰਕਲਪ ਹੁੰਦਿਆਂ, ਗੁਰਬਾਣੀ ਦੇ ਪੂਰੇ ਅਰਥ ਪ੍ਰਬੰਧ ਨਾਲ ਜੁੜਿਆ ਹੋਇਆ ਹੈ। ਇਉਂ ੧ਓ ਗੁਰਬਾਣੀ ਦਾ ਦਾਰਸ਼ਨਿਕ ਆਧਾਰ ਬਣ ਜਾਂਦਾ ਹੈ। ਨਿਰਗੁਣ ਰੂਪ ਵਿਚ ਇਹ ਪੌਰਾਣ ਨੂੰ ਪਰਮ-ਸ਼ਕਤੀ ਪੇਸ਼ ਕਰਨ ਵਾਲੀ ਵਿਚਾਰਧਾਰਾ ਦੇ ਅੰਤ ਦਾ ਐਲਾਨਨਾਮਾ ਹੈ। ਇਸ ੧ਓ ਦੀ ਗੁਰਬਾਣੀ ਵਿਚ ਥਾਂ ਪਰ ਥਾਂ ਇਸੇ ਰੂਪ ਵਿਚ ਗੱਲ ਕੀਤੀ ਗਈ :

1. ਤਿਸਕਾ ਕੀਆ ਤ੍ਰਿਭਵਣ ਸਾਰੁ ॥
   ਓਹੁ ਅਗਮੁ ਅਗੋਚਰੁ ਏਕੰਕਾਰੁ ॥
   ਏਕਾ ਮੂਰਤਿ ਸਾਚਾ ਨਾਉ ॥
   ਤਿਥੈ ਨਿਬੜੈ ਸਾਚੁ ਨਿਆਉ ॥

   (*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰ. ੧੧੮੮)

2. ਭਾਈ ਗੁਰਦਾਸ ਨੇ ਵੀ ਇਸ ਦਾ ਪਰਿਪੇਖ ਸਪਸ਼ਟ ਕੀਤਾ :
   ਏਕਾ ਏਕੰਕਾਰ ਲਿਖਿ ਦੇਖਾਲਿਆ ॥
   ਊੜਾ ਓਅੰਕਾਰ ਪਾਸਿ ਬਹਾਲਿਆ ॥

   (ਵਾਰ ੩)

'ਏਕੰਕਾਰ ਅਵਰੁ ਨਹੀਂ ਦੂਜਾ ਨਾਨਕ ਏਕੁ ਸਮਾਈ' (ਓਅੰਕਾਰ) ਸੰਕਲਪ ਨੇ ਹਰ ਕਿਸਮ ਦੀ ਪੌਰਾਣਿਕ ਦਵੈਤ ਖ਼ਤਮ ਕਰ ਦਿੱਤੀ ਤੇ ੧ਓ ਨੇ ਵੇਦਾਂਤਕ ਵਿਚਾਰਧਾਰਾ ਤੋਂ ਅਗੇਰੇ ਵਿਚਾਰਧਾਰਾ ਦੇ ਦਰ ਖੋਲ੍ਹ ਦਿੱਤੇ।

ੴ ਦੇ ਸੰਕਲਪ ਨੂੰ ਜਦੋਂ ਵਿਦਵਾਨਾਂ ਨੇ ਵਿਚਾਰਨਾ ਸ਼ੁਰੂ ਕੀਤਾ ਤਾਂ ਕਈ ਪ੍ਰਸਿੱਧ ਵਿਦਵਾਨ ਇਸ ਦੇ ਇਸ ਵਿਚਾਰਧਾਰਕ ਸੰਕਲਪ ਨੂੰ ਸਮਝਣ ਤੋਂ ਅਸਮਰਥ ਵੀ ਰਹਿੰਦੇ ਹਨ ਤੇ ਇਸ ਨੂੰ 'ਓਮ' ਜਾਂ 'ਓਂਕਾਰ' ਉਸ ਪ੍ਰੰਪਰਕ ਸੰਕਲਪ ਤਕ ਹੀ ਸੀਮਿਤ ਕਰ ਲੈਂਦੇ ਹਨ, ਵੇਦਾਂਤਕ ਓਮ ਵਿਚ ਰਹਿੰਦੇ ਹਨ। 'ਟੀਕਾ ਗਰਬ ਗੰਜਨੀ' ਵਿਚ ਭਾਈ ਸੰਤੋਖ ਸਿੰਘ ਨੇ ਵੀ ਆਖਿਆ :

> "ਯਾਤੇ ਗੁਰੂ ਜੀ ਨੇ ਬੇਦੂ ਕੀ ਸ੍ਤੁਤੀ ਰਾਖੀ ਹੈ। ਨਹੀਂ ਤੇ ਬੇਦ ਭੀ ਤਿਨਕੇ ਹੀ ਸਵਾਸ ਰੂਪ ਥੇ। ਤਿਨੋ ਸੇ ਵਿਰੁਧ ਜੋ ਕਹਿਤੇ ਬਾਨੀ ਅਪਨੇ ਮਤ ਮੇ ਬਿਰੋਧ ਪਰਤੋ ਯਾਂ ਤੇ ਸੋਈ ਬਾਨੀ ਮੈਂ ਕਹਿਯੋ ਹੈ ਜੋ ਪੂਰਬ ਬੇਦ ਮੇ ਆਪਿ ਬਰਨਨ ਕਰਯੋ ਹੈ।"

ਪੰਡਿਤ ਤਾਰਾ ਸਿੰਘ ਨਰੋਤਮ ਨੇ ੴ ਦੇ ਸੰਕਲਪ ਨੂੰ ਹੀ ਮਨਫ਼ੀ ਨਾ ਕੀਤਾ ਸਗੋਂ ਗੁਰੂ ਨਾਨਕ ਦੇਵ ਨੂੰ ਵਿਸ਼ਨੂੰ ਦਾ ਅਵਤਾਰ ਬਣਾ ਦਿੱਤਾ :

> "ਵੇਈਂ ਨਦੀ ਦੀ ਘਟਨਾ ਦੁਆਰਾ ਵਿਸ਼ਨੂੰ ਜੀ ਨੇ ਵਾਮਣ ਅਵਤਾਰ ਨੂੰ ਬੁਲਾਕੇ ੴ ਦਾ ਉਪਦੇਸ਼ ਕੀਤਾ ਤੇ ਆਗਿਆ ਦਿੱਤੀ ਕਿ ਉਹ ਇਸ ਲੋਕ ਕਲਿਆਣ ਹਿੱਤ ਸ਼ੀਘਰ ਪਰਸਾਰ ਕਰਨ।"

(*ਜਪੁਜੀ ਟੀਕਾ*, ਪੰ : ੧੦)

ਪੰਡਿਤ ਕਰਤਾਰ ਸਿੰਘ ਦਾਖਾ ਨੇ ਇਸ ਗੱਲ ਨੂੰ ਸਪਸ਼ਟ ਕੀਤਾ ਕਿ '੧' ਓਅੰਕਾਰ ਦੀ ਪਹਿਲੀ ਅਵਸਥਾ ਦਾ ਸੂਚਕ ਹੈ। ਪਾਠ '੧ਓਅੰਕਾਰ' ਹੈ, ਏਕ ਓਮ ਨਹੀਂ।

(ਡਾ. ਤਾਰਨ ਸਿੰਘ, *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰ : ੨੮੮)

ਭਾਈ ਵੀਰ ਸਿੰਘ ਤੇ ਹੋਰ ਵਿਦਵਾਨਾਂ ਨੇ ਇਸੇ ਦ੍ਰਿਸ਼ਟੀ ਨਾਲ ੴ ਦੇ ਸਥੂਲ ਅਤੇ ਅਸਥੂਲ ਸਰੂਪ ਦੀ ਵਿਆਖਿਆ ਕੀਤੀ।

ਵਰਤਮਾਨ ਸਮੇਂ ਵਿਚ ਓਸ਼ੋ ਰਜਨੀਸ਼ ਜਪੁਜੀ ਦੇ ਹੋਰ ਕਈ ਪੱਖਾਂ ਬਾਰੇ ਤਾਂ ਮਹੱਤਵਯੋਗ ਅਨੁਭਵ ਨੂੰ ਪੇਸ਼ ਕਰਦੇ ਹਨ, ਪਰ ੴ ਨੂੰ ਸੰਪੂਰਨ ਰੂਪ ਵਿਚ ਸਮਝਣ ਤੋਂ ਅਸਮਰਥ ਰਹਿੰਦੇ ਹਨ ਤੇ ੴ ਤੇ ਓਮ ਨੂੰ ਇਕੋ ਰੂਪ ਵਿਚ ਹੀ ਦੇਖਣ ਦਾ ਯਤਨ ਕਰਦੇ ਹਨ :

> "ਰਾਮ ਕਹੋ, ਕ੍ਰਿਸ਼ਨ ਕਹੋ, ਅਲਾਹ ਕਹੋ, ਇਹ ਨਾਮ ਆਦਮੀ ਦੇ ਦਿੱਤੇ ਹਨ। ਇਹ ਅਸੀਂ ਬਣਾਏ ਹਨ, ਸੰਕੇਤਕ ਹਨ। ਪਰ ਇਕ ਉਸ ਦਾ ਨਾਉਂ ਹੈ ਜਿਹੜਾ ਅਸੀਂ ਨਹੀਂ ਦਿੱਤਾ, ਉਹ ੴ ਹੈ, ਉਹ ਓਮ ਹੈ। ਕਿਉਂ ੴ ਉਸ ਦਾ ਨਾਉਂ ਹੈ ? ਕਿਉਂਕਿ ਜਦ ਸਾਰੇ ਸ਼ਬਦ ਗੁਆਚ ਜਾਂਦੇ ਹਨ ਅਤੇ ਮਨ ਖਾਲੀ ਹੋ ਜਾਂਦਾ ਹੈ ਤੇ ਜਦ ਲਹਿਰਾਂ ਪਿੱਛੇ ਛੁਟ ਜਾਂਦੀਆਂ ਹਨ ਅਤੇ ਸਾਗਰ 'ਚ ਆਦਮੀ ਲੀਣ ਹੋ ਜਾਂਦਾ ਹੈ। ਤਦ ਵੀ ੴ ਦੀ ਧੁਨ ਸੁਣਾਈ ਦਿੰਦੀ ਰਹਿੰਦੀ ਹੈ। ਉਹ ਸਾਡੀ ਕੀਤੀ ਹੋਈ ਧੁਨ ਨਹੀਂ, ਕੁਦਰਤ ਦੀ ਧੁਨ ਹੈ। ਉਹ ਕੁਦਰਤ ਦੀ ਹੀ ਲੈਅ ਹੈ, ਕੁਦਰਤ ਦੇ ਹੋਣ ਦਾ ਢੰਗ ੴ ਹੈ। ਉਹ ਕਿਸੇ ਆਦਮੀ ਦਾ ਦਿੱਤਾ ਹੋਇਆ ਨਾਉਂ ਨਹੀਂ ਹੈ। ਇਸ ਲਈ 'ਓਮ' ਦਾ ਕੋਈ ਅਰਥ ਨਹੀਂ ਹੁੰਦਾ। 'ਓਮ' ਕੋਈ ਸ਼ਬਦ ਨਹੀਂ ਹੈ, 'ਓਮ' ਧੁਨੀ ਹੈ ਅਤੇ ਧੁਨੀ ਵੀ ਅਨੂਠੀ ਹੈ।"

(ਓਸ਼ੋ ਰਜਨੀਸ਼, '੧ਓ ਸਤਿਨਾਮ, ਨਾਨਕ ਬਾਣੀ', ਪੰ : ੭)

ਪਰ ਗੱਲ ਇੰਨੀ ਨਹੀਂ ਜਿੰਨੀ ਓਸ਼ੋ ਰਜਨੀਸ਼ ਸਮਝ ਰਹੇ ਹਨ। ਜਿਥੇ ਓਮ (ੳ-ਅ-ਮ) ਤੇ ਓਂਕਾਰ ਵਿਚ ਤਿੰਨ ਧੁਨੀਆਂ ਹਨ, ਉਥੇ ੴ ਚਾਰ ਧੁਨੀਆਂ ਨੂੰ ਸੰਯੁਕਤ ਕਰਦਾ ਹੈ। '੧' ਧੁਨੀ ਵੀ

ਹੈ ਤੇ ਵਿਚਾਰਧਾਰਕ ਚਿਹਨ ਵੀ। ਇਸ ਲਈ ਸੰਯੁਕਤ ਰੂਪ ਵਿਚ ਇਹ ਕੇਵਲ ਇਕ ਮਹਾਂ ਧੁਨੀ ਨਹੀਂ ਸਗੋਂ ਇਕ ਚੇਤਨਾ ਦਾ ਸੰਚਾਰ ਵੀ ਹੈ, ਇਕ ਨਵਾਂ ਸੰਕਲਪ ਵੀ ਹੈ।

ਪ੍ਰਿੰ: ਗੰਗਾ ਸਿੰਘ ਨੇ 'ਵਿਆਖਿਆ ਸ੍ਰੀ ਜਪੁਜੀ ਸਾਹਿਬ' ਵਿਚ ੧ੴ ਬਾਰੇ ਜੋ ਆਖਿਆ ਉਹ ਧਿਆਨ ਯੋਗ ਹੈ:

"ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥"

ਓਂਕਾਰ ਉਸ ਦਾ ਜਾਤੀ ਨਾਮ ਬਿਆਨ ਕੀਤਾ ਹੈ ਤੇ ਭੇਦ ਵਿਚ ਸਫ਼ਾਤੀ ਨਾਮ ਦੱਸੇ ਗਏ ਹਨ। ਸ੍ਰੀ ਗੁਰੂ ਜੀ ਤੋਂ ਪਹਿਲਾਂ ਵੀ ਓਂਕਾਰ ਸ਼ਬਦ ਪ੍ਰਚਲਿਤ ਸੀ ਪਰ ਉਸ ਦਾ ਧਿਆਨ ਤੇ ਵਿਸ਼ਵਾਸ ਇਸ ਤੋਂ ਵਧੇਰੇ ਸਰੂਪਾਂ ਵਿਚ ਕੀਤਾ ਜਾਂਦਾ ਸੀ-ਤ੍ਰਿਮੂਰਤੀ, ਤ੍ਰਿਮਾਤਾ ਆਦਿ ਅਕੀਦੇ ਬਣਾਣ ਕਰਕੇ ਓਂਕਾਰ ਤੋਂ ਮੁਰਾਦ ਕਿਸੇ ਇਕ ਹਸਤੀ ਤੋਂ ਨਹੀਂ ਸੀ ਲਈ ਜਾਂਦੀ। ਜਿਸ ਤਰ੍ਹਾਂ ਇਸਲਾਮ ਤੋਂ ਪਹਿਲਾਂ ਅੱਲਾ ਮੁਸ਼ਰਕ ਅਰਬੀਆਂ ਦਾ ਇਸ਼ਟ ਸੀ, ਇਸੇ ਤਰ੍ਹਾਂ ਓਂਕਾਰ ਵੀ ਅਨੇਕ-ਪੂਜ ਹਿੰਦੂਆਂ ਦਾ ਮੁਕੱਰਬ-ਇਸ਼ਟ ਨੂੰ ਜਤਾਣ ਵਾਲਾ ਇਕ ਸ਼ਬਦ ਸੀ। ਸਤਿਗੁਰਾਂ ਨੇ ਇਸ ਲਈ ਸਹੀ ਗਿਆਨ ਦਾ ਪ੍ਰਕਾਸ਼ ਕਰਨ ਵਾਸਤੇ ਓਂਕਾਰ ਤੋਂ ਪਹਿਲਾਂ ਏਕਾ ਲਗਾ ਕੇ ਧਿਆਨ ਤੇ ਈਮਾਨ ਵਿਚ ਇਕ ਜੁਗਤ ਦੀ ਸਥਿਤੀ ਕੀਤੀ ਤੇ ਵਾਹਦਤ (ਅਦ੍ਵੈਤ) ਮਤ ਦਾ ਪ੍ਰਚਾਰ ਕੀਤਾ। ਇਸ ਗੱਲ ਦੀ ਤਰਫ਼ ਅੱਜ ਸਾਰਾ ਸੰਸਾਰ ਹੀ ਝੁਕ ਰਿਹਾ ਹੈ ਜੋ ਆਮ ਸੁਖ, ਸ਼ਕਤੀ ਅਤੇ ਸਭਿਅਤਾ ਦਾ ਕੇਂਦਰ ਏਕਤਾ ਹੀ ਹੈ ਰਾਜਨੀਤਿਕ ਪੰਡਿਤ ਪੁਕਾਰ-ਪੁਕਾਰ ਕੇ ਕਹਿੰਦੇ ਹਨ ਕਿ ਰਾਜਨੀਤਿਕ ਪ੍ਰਬੰਧ ਤੇ ਸੁਖ ਤਦੋਂ ਹੀ ਪ੍ਰਾਪਤ ਹੋਵੇਗਾ ਜਦੋਂ ਤਮਾਮ ਸੰਸਾਰ ਕਿਸੇ ਇਕ ਪ੍ਰਬੰਧ ਹੇਠਾਂ ਆ ਜਾਵੇਗਾ। ਵਿਗਿਆਨਕ ਵੀ ਆਪਣੀ ਤਜਰਬਾਗਾਹ ਵਿਚ ਇਸੇ ਲਈ ਦਿਨ ਰਾਤ ਖਪ ਰਿਹਾ ਹੈ ਜੋ ਕਿਸੇ ਤਰ੍ਹਾਂ ਤਮਾਮ ਪ੍ਰਕਿਰਤਕ ਮੰਡਲ ਦਾ ਇਕ ਮੂਲ ਲਭ ਪਵੇ।"

(ਡਾ. ਤਾਰਨ ਸਿੰਘ, *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰ: ੩੮੧)

ਗੁਰੂ ਨਾਨਕ ਦੇਵ ੧ੴ ਦੇ ਸੰਕਲਪ ਵਿਚ ਉਸ ਇਕ ਦੀ ਏਕਤਾ ਦੀ ਗੱਲ ਕਰਨ ਦੇ ਨਾਲ ਹੀ ਸੰਸਾਰ ਦੀ ਬਹੁ ਵਿਧਤਾ ਤੇ ਬਹੁ ਭਾਂਤੀ ਸਰੂਪ ਨੂੰ ਵੀ ਪਰਿਭਾਸ਼ਿਤ ਕਰਦੇ ਹਨ, ਜੋ ਉਸ ਇਕ ਦਾਤੇ ਦੇ ਅੰਦਰ ਹਨ। ਸਭਿਆਚਾਰਾਂ, ਸਮਾਜਾਂ, ਵਿਚਾਰਾਂ ਦਾ ਬਹੁਪੱਖੀ ਪਾਸਾਰ ਅੱਜ ਸਵੀਕਾਰਿਆ ਜਾ ਰਿਹਾ ਹੈ। ਇਹ ੧ੴ ਦਾ ਹੀ ਪਾਸਾਰ ਹੈ:

ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨਾ ਜਾਈ ॥

ਇਉਂ ੧ੴ ਗੁਰਬਾਣੀ ਦੀ ਸਾਰੀ ਵਿਚਾਰਧਾਰਾ ਨਾਲ ਯੁਕਤ ਹੈ, ਇਹ ਕੇਵਲ ਇਕ ਧੁਨੀ ਨਹੀਂ ਤੇ ਨਾ ਹੀ ਇਸ ਦੀ ਸੀਮਾ 'ਓਮ' ਜਾਂ ਓਂਕਾਰ ਤੱਕ ਹੈ, ਇਸ ਨੂੰ ਵੇਦਾਂਤ ਤੋਂ ਅਗਲੇਰੇ ਵਿਕਾਸ ਵਿਚ ਦੇਖ ਕੇ ਹੀ ਇਸ ਦੇ ਦਾਰਸ਼ਨਿਕ ਮਹੱਤਵ ਨੂੰ ਵੀ ਸਮਝਿਆ ਜਾ ਸਕਦਾ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਤਿਹਾਸਿਕ ਪਰਿਪੇਖ

*ਡਾ. ਕਿਰਪਾਲ ਸਿੰਘ**

ਸੰਸਾਰ ਦੇ ਧਾਰਮਿਕ-ਗ੍ਰੰਥਾਂ ਦੇ ਇਤਿਹਾਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਥਾਨ ਅਦੁੱਤੀ ਹੈ। ਈਸਾਈਆਂ ਦੀ ਜਗਤ ਪ੍ਰਸਿੱਧ ਧਾਰਮਿਕ ਪੁਸਤਕ ਬਾਈਬਲ ਈਸਾ ਜੀ ਦੇ ਦਿਹਾਂਤ ਤੋਂ ਕਈ ਸੌ ਸਾਲ ਪਿੱਛੋਂ ਲਿਖੀ ਗਈ। ਮੁਸਲਮਾਨਾਂ ਦਾ ਧਾਰਮਿਕ ਗ੍ਰੰਥ ਕੁਰਾਨ-ਸਰੀਫ਼ ਵੀ ਹਜ਼ਰਤ-ਮੁਹੰਮਦ ਸਾਹਿਬ ਦੇ ਦਿਹਾਂਤ ਤੋਂ ਪਿੱਛੋਂ ਹੋਂਦ ਵਿਚ ਆਇਆ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰੂ ਸਾਹਿਬਾਨਾਂ ਨੇ ਆਪ ਲਿਖਿਆ ਅਤੇ ਆਪ ਹੀ ਸੰਪਾਦਨ ਕੀਤਾ ਅਤੇ ਬਿਲਕੁਲ ਆਪਣੇ ਅਸਲ-ਰੂਪ ਵਿਚ ਸਾਡੇ ਕੋਲ ਪਹੁੰਚਿਆ ਹੈ। ਇਸ ਲਈ ਇਸ ਦਾ ਦਰਜਾ ਸੰਸਾਰ ਦੇ ਧਾਰਮਿਕ-ਗ੍ਰੰਥਾਂ ਵਿਚੋਂ ਵਚਿੱਤ੍ਰ ਹੈ। ਇਸ ਦੀ ਇਕ ਵਿਲੱਖਣ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਭਾਰਤ ਦੇ ਵੱਖ-ਵੱਖ ਸੰਤਾਂ ਅਤੇ ਭਗਤਾਂ ਦੀ ਪਵਿੱਤਰ ਬਾਣੀ ਦਰਜ ਹੈ। ਕਬੀਰ ਅਤੇ ਰਵੀਦਾਸ ਯੂ.ਪੀ. ਦੇ, ਨਾਮਦੇਵ ਅਤੇ ਤਰਲੋਚਨ ਮਹਾਰਾਸ਼ਟਰ ਦੇ, ਜੈਦੇਵ ਬੰਗਾਲ ਦਾ ਅਤੇ ਸ਼ੇਖ ਫ਼ਰੀਦ ਪੰਜਾਬ ਦਾ ਸੀ। ਇਨ੍ਹਾਂ ਸਭ ਦੀਆਂ ਰਚਨਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ (ਅੰਕਤ) ਹਨ ਤੇ ਕੋਈ ਜਾਤ, ਧਰਮ, ਫਿਰਕੇ ਆਦਿ ਦਾ ਭਿੰਨ-ਭੇਦ ਨਹੀਂ ਵਰਤਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜਿੱਥੇ ਭਗਤੀ ਸਾਹਿਤ ਦਾ ਭੰਡਾਰ ਹੈ। ਉਥੇ ਇਤਿਹਾਸਿਕ-ਸਰੋਤਾਂ ਲਈ ਇਕ ਉੱਤਮ ਰਚਨਾ ਹੈ। ਕਈ ਥਾਵਾਂ 'ਤੇ ਇਸ ਤਰ੍ਹਾਂ ਦੀ ਇਤਿਹਾਸਿਕ ਜਾਣਕਾਰੀ ਮਿਲਦੀ ਹੈ ਜੋ ਕਿਸੇ ਵੀ ਇਤਿਹਾਸਿਕ-ਸੋਮੇ ਤੋਂ ਉਪਲਬਧ ਨਹੀਂ। ਬਾਬਰ ਦੇ ਹਮਲਿਆਂ ਦਾ ਹਾਲ, ਬਾਬਰ ਨੇ ਆਪ ਅਤੇ ਹੋਰ ਕਈ ਇਤਿਹਾਸਕਾਰਾਂ ਨੇ ਲਿਖਿਆ ਪਰ ਜਿਨ੍ਹਾਂ ਲੋਕਾਂ ਉੱਤੇ ਹਮਲੇ ਹੋਏ ਉਨ੍ਹਾਂ ਬਾਰੇ ਕਿਸੇ ਨੇ ਜਾਣਕਾਰੀ ਨਹੀਂ ਦਿੱਤੀ ਕਿ ਉਨ੍ਹਾਂ ਨਾਲ ਕੀ ਬੀਤੀ। ਇਸੇ ਤਰ੍ਹਾਂ ਸਿਕੰਦਰ ਦੇ ਹਮਲੇ ਦਾ ਹਾਲ ਯੂਨਾਨੀਆਂ ਨੇ ਲਿਖਿਆ। ਅਫ਼ਗਾਨਾਂ ਅਤੇ ਮੁਗ਼ਲਾਂ ਦੇ ਹਮਲਿਆਂ ਦਾ ਹਾਲ ਮੁਗ਼ਲਾਂ ਨੇ ਲਿਖਿਆ ਪਰ ਜਿਨਾਂ ਲੋਕਾਂ ਉੱਤੇ ਇਹ ਦਰਦਨਾਕ-ਹਮਲੇ ਹੋਏ, ਉਨ੍ਹਾਂ ਵਿਚੋਂ ਕਿਸੇ ਨੇ ਆਪਣੇ ਦਰਦ ਦੀ ਕਹਾਣੀ ਨੂੰ ਨਹੀਂ ਲਿਖਿਆ। ਇਸ ਦ੍ਰਿਸ਼ਟੀ ਤੋਂ ਵੇਖਿਆਂ ਗੁਰੂ ਨਾਨਕ ਸਾਹਿਬ ਜੀ ਦੀ ਬਾਬਰ-ਬਾਣੀ ਇਕ ਅਦੁੱਤੀ ਇਤਿਹਾਸਿਕ ਰਚਨਾ ਹੈ। ਜਿਸ ਵਿਚ ਬਾਬਰ ਦੇ ਹਮਲਿਆਂ ਦਾ ਉਹ ਹਾਲ ਦਿੱਤਾ ਹੈ ਜਿਹੜਾ ਸੰਸਾਰ ਭਰ ਦੀ ਕਿਸੇ ਪੁਸਤਕ ਵਿਚ ਨਹੀਂ ਮਿਲਦਾ। ਬਾਬਰ-ਵਾਣੀ ਇਤਿਹਾਸ ਦੀ ਇਕ ਮੁੱਢਲੀ ਸਰੋਤ ਹੈ। ਬਾਬਰ ਅਤੇ ਗੁਰੂ ਨਾਨਕ ਜੀ ਸਮਕਾਲੀ ਸਨ। ਬਾਬਰ ਮੁਗ਼ਲ ਖ਼ਾਨਦਾਨ ਦਾ ਬਾਨੀ ਬਣਿਆ ਤੇ ਗੁਰੂ ਨਾਨਕ ਸਾਹਿਬ ਸਿੱਖ-ਮਤ ਦੇ। ਸ੍ਰੀ ਗੁਰੂ ਨਾਨਕ

*1288, ਸੈਕਟਰ-15-ਬੀ, ਚੰਡੀਗੜ੍ਹ।

ਦੇਵ ਜੀ ਨੇ ਅੱਖੀਂ ਵੇਖਿਆ ਬਾਬਰ ਦੇ ਸਿਪਾਹੀਆਂ ਨੂੰ ਲੁੱਟ-ਮਾਰ ਮਚਾਂਦਿਆਂ ਤੇ ਆਪਣੀ ਬਾਣੀ ਵਿਚ ਉਹ ਸਾਰਾ ਹਾਲ ਅੰਕਿਤ ਕੀਤਾ। ਬਾਬਰ ਆਪਣੀ ਪੁਸਤਕ ਵਿਚ ਲਿਖਦਾ ਹੈ ਕਿ ਉਸ ਨੇ ਸਿਆਲਕੋਟ ਦੇ ਵਸਨੀਕਾਂ ਨੂੰ ਕੋਈ ਦੁੱਖ ਨਾ ਦਿੱਤਾ ਕਿਉਂਕਿ ਉਨ੍ਹਾਂ ਨੇ ਈਨ ਮੰਨ ਲਈ ਤੇ ਸੱਯਦਪੁਰ ਦੇ ਵਸਨੀਕਾਂ ਨੇ ਈਨ ਨਾ ਮੰਨੀ ਤੇ ਉਨ੍ਹਾਂ ਦੀ ਜੋ-ਜੋ ਹਾਲਤ ਹੋਈ, ਇਹ ਦੋਵੇਂ ਸਮਕਾਲੀ ਇਸ ਤਰ੍ਹਾਂ ਲਿਖਦੇ ਹਨ : ਬਾਬਰ ਲਿਖਦਾ ਹੈ : ਸਿਆਲ ਕੋਟ ਦੇ ਰਾਹ ਵਿਚ ਆਉਂਦਿਆਂ ਹੋਇਆਂ ਜਿਥੋਂ ਵਸਨੀਕਾਂ ਨੇ ਈਨ ਮੰਨ ਲਈ। ਉਨ੍ਹਾਂ ਆਪਣੇ ਆਪ ਤੇ ਆਪਣੀ ਜਾਇਦਾਦ ਨੂੰ ਬਚਾ ਲਿਆ। ਪਰ ਸੱਯਦਪੁਰ ਦੇ ਵਸਨੀਕਾਂ ਨੇ ਮੁਕਾਬਲਾ ਕੀਤਾ ਤੇ ਉਨ੍ਹਾਂ ਨੂੰ ਤਲਵਾਰ ਦੀ ਭੇਟ ਕਰ ਦਿੱਤਾ ਗਿਆ। ਉਨ੍ਹਾਂ ਦੀਆਂ ਔਰਤਾਂ ਤੇ ਬੱਚਿਆਂ ਨੂੰ ਕੈਦ ਕਰ ਦਿੱਤਾ ਤੇ ਜਾਇਦਾਦਾਂ ਲੁੱਟੀਆਂ ਗਈਆਂ (ਵੇਖੋ *ਬਾਬਰਜ਼ ਮੈਮਾਇਰਜ਼*, ਸਫਾ 149)। ਉਪਰੋਕਤ ਪੈਰੇ ਦੀਆਂ ਆਖਰੀ ਲਾਈਨਾਂ ਧਿਆਨਯੋਗ ਹਨ। ਬਾਬਰ ਨੇ ਤਾਂ ਕੇਵਲ ਦੋ ਤਿੰਨ ਲਾਈਨਾਂ ਵਿਚ ਸਾਰਾ ਹਾਲ ਮੁਕਾ ਦਿੱਤਾ ਹੈ ਪਰ ਗੁਰੂ ਨਾਨਕ ਸਾਹਿਬ ਨੇ ਲੁੱਟਮਾਰ ਦਾ ਸਾਰਾ ਹਾਲ ਅੱਖੀਂ ਵੇਖਿਆ ਤੇ ਉਨ੍ਹਾਂ 'ਖ਼ੂਨ ਦਿਆਂ ਸੋਹਿਲਿਆਂ' ਨੂੰ ਖੋਲ ਕੇ ਵਰਣਨ ਕੀਤਾ। ਗੁਰੂ ਗ੍ਰੰਥ ਸਾਹਿਬ ਵਿਚ ਇਸ ਤਰ੍ਹਾਂ ਅੰਕਿਤ ਹੈ :

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨ੍ਹਿ ਗਲਿ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ ॥

+ + +

ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ ॥
ਗਰੀ ਛੁਹਾਰੇ ਖਾਂਦੀਆਂ ਮਾਣਨਿ੍ ਸੇਜੜੀਆ ॥
ਤਿਨ੍ ਗਲ ਸਿਲਕਾ ਪਾਈਆ ਤੁਟਨਿ੍ ਮੋਤਸਰੀਆ ॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥

+ + +

ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
ਬਾਬਰ ਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥
ਇਕਨਾ ਵਖਤ ਖੁਆਈਅਹਿ ਇਕਨ੍ਾ ਪੂਜਾ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)*

ਲੋਕਾਂ ਦੇ ਦੁੱਖ ਨੂੰ ਵੇਖਕੇ ਗੁਰੂ ਸਾਹਿਬ ਰੱਬ ਨੂੰ ਸੰਬੋਧਨ ਕਰਦੇ ਹਨ :

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੦)*

ਬਾਬਰ ਦੇ ਹਮਲੇ ਵੇਲੇ ਮੁਗ਼ਲ-ਸਿਪਾਹੀਆਂ ਨੇ ਬਹੁਤ ਲੁੱਟਮਾਰ ਕੀਤੀ। ਹਮਲੇ ਦਾ ਹਾਲ ਗੁਰੂ ਸਾਹਿਬ ਨੇ ਇਸ ਤਰ੍ਹਾਂ ਵਰਣਨ ਕੀਤਾ ਹੈ :

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)*

ਇਕ ਹੋਰ ਸ਼ਬਦ ਵਿਚ ਗੁਰੂ ਸਾਹਿਬ ਨੇ ਬਾਬਰ ਦੀ ਫੌਜ਼ ਨੂੰ 'ਪਾਪ ਕੀ ਜੰਞ' ਕਹਿ ਕੇ, ਹਮਲਿਆਂ ਦਾ ਹਾਲ ਇਸ ਤਰ੍ਹਾਂ ਫਰਮਾਇਆ ਹੈ :

ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੨)*

ਇਕ ਹੋਰ ਥਾਂ 'ਤੇ ਗੁਰੂ ਸਾਹਿਬ ਇਸਤਰੀਆਂ ਦੀ ਹੋਈ ਦੁਰਦਸ਼ਾ ਦਾ ਉਲੇਖ ਕਰਦੇ ਹਨ :

ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥
ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ ॥
ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੮)*

ਪਾਨੀਪਤ ਦੀ ਪਹਿਲੀ ਲੜਾਈ ਬਹੁਤ ਮਹਾਨਤਾ ਵਾਲੀ ਹੈ ਕਿਉਂਕਿ ਇਸ ਦੇ ਨਾਲ ਹਿੰਦਵਾਸੀਆਂ ਦੀ ਕਿਸਮਤ ਦਾ ਫ਼ੈਸਲਾ ਹੋਇਆ ਤੇ ਹਿੰਦ ਵਿਚ ਮੁਗ਼ਲ ਰਾਜ ਦੀ ਨੀਂਹ ਰੱਖੀ ਗਈ। ਪਾਨੀਪਤ ਦੀ ਪਹਿਲੀ ਲੜਾਈ ਤੇ ਬਾਬਰ ਨੇ ਪਹਿਲੀ ਵਾਰ ਹਿੰਦ ਵਿਚ ਬਾਰੂਦ ਵਰਤਿਆ ਤੇ ਇਹੋ ਕਾਰਨ ਸੀ ਕਿ ਉਹ ਥੋੜ੍ਹੀ ਫੌਜ਼ ਨਾਲ ਵੀ ਜਿੱਤ ਗਿਆ। ਸ੍ਰੀ ਗੁਰੂ ਨਾਨਕ ਸਾਹਿਬ ਦੇ ਨਿਮਨ-ਲਿਖਤ ਅੱਖਰਾਂ ਵਿਚ ਪਾਨੀਪਤ ਦੀ ਪਹਿਲੀ ਲੜਾਈ ਦਾ ਵਰਣਨ ਕੀਤਾ ਹੈ :

ਮੁਗ਼ਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੮)*

ਹਿੰਦ ਦੇ ਇਤਿਹਾਸ ਵਿਚ ਸੋਲ੍ਹਵੀਂ ਸਦੀ ਦਾ ਆਰੰਭ ਇਕ ਬੜੀ ਕਮਜ਼ੋਰ ਹਕੂਮਤ ਨਾਲ ਹੀ ਹੋਇਆ। ਇਬਰਾਹੀਮ ਲੋਧੀ ਇਕ ਕਮਜ਼ੋਰ ਬਾਦਸ਼ਾਹ ਸੀ ਤੇ ਰਾਜ ਪ੍ਰਬੰਧ ਵਿਚ ਉਹ ਇੰਨਾ ਨਿਪੁੰਨ ਨਹੀਂ ਸੀ। ਸਿੱਟਾ ਇਹ ਨਿਕਲਿਆ ਕਿ ਹਕੂਮਤ ਦੇ ਕਰਮਚਾਰੀ ਜਾਂ ਤਾਂ ਬਾਗੀ ਹੋ ਗਏ ਜਾਂ ਵੱਖੋ-ਵੱਖ ਥਾਵਾਂ 'ਤੇ ਆਪਣੀਆਂ ਮਨਮਾਨੀਆਂ ਕਰਨ ਲੱਗੇ। ਸੂਬਿਆਂ ਵਿਚ ਗਵਰਨਰ ਬਾਦਸ਼ਾਹ ਬਣ ਬੈਠੇ ਤੇ ਦਿੱਲੀ ਦੇ ਬਾਦਸ਼ਾਹ ਦੀ ਕੋਈ ਪਰਵਾਹ ਨਹੀਂ ਸੀ ਹੁੰਦੀ। ਇਸ ਹਾਲਤ ਵਿਚ ਰਈਯਤ ਸੁਖੀ ਨਹੀਂ ਸੀ ਰਹਿ ਸਕਦੀ ਤੇ ਹਕੂਮਤ ਦੇ ਕਰਮਚਾਰੀ ਉਨ੍ਹਾਂ ਨੂੰ ਤੰਗ ਕਰਦੇ ਸਨ। ਸ੍ਰੀ ਗੁਰੂ ਨਾਨਕ ਦੇਵ

ਜੀ ਦੀ ਜ਼ਬਾਨੀ ਉਸ ਵਕਤ ਦੇ ਹਾਲਾਤ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਅੱਖਰਾਂ ਵਿਚ ਉਲੀਕਿਆ ਗਿਆ ਹੈ :

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜ੍ਹਿਆ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੪੫)

ਪਿੰਡਾਂ ਵਿਚ ਆਮ ਤੌਰ 'ਤੇ ਹਿੰਦੂ ਤੇ ਮੁਸਲਮਾਨਾਂ ਦੀ ਮਿਲਵੀ ਵੱਸੋਂ ਰਹਿੰਦੀ ਸੀ ਤੇ ਉਨ੍ਹਾਂ ਵਿਚੋਂ ਕੁਝ ਕੁ ਲੋਕ ਮੁੱਖੀਏ ਹੁੰਦੇ ਸਨ ਜਿਨ੍ਹਾਂ ਨੂੰ ਕਿ ਲੋਕ ਚੌਧਰੀ, ਖ਼ਾਨ ਆਦਿ ਕਰਕੇ ਜਾਣਦੇ ਸਨ। ਗੁਰੂ ਨਾਨਕ ਸਾਹਿਬ ਲਿਖਦੇ ਹਨ :

ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥
ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੬੩)

ਰਿਗਵੇਦ ਸਮਾਜ ਦੇ ਜ਼ਮਾਨੇ ਵਿਚ ਹਿੰਦ ਵਿਚ ਇਸਤਰੀ ਦੀ ਬਹੁਤ ਮਾਨਤਾ ਦੱਸੀ ਹੈ ਤੇ ਉਸ ਜ਼ਮਾਨੇ ਵਿਚ ਕੋਈ ਵੀ ਧਾਰਮਿਕ ਰਸਮ ਇਸਤਰੀ ਤੋਂ ਬਿਨਾਂ ਪੂਰੀ ਨਹੀਂ ਸੀ ਮੰਨੀ ਜਾਂਦੀ ਪਰ ਬਾਹਰੀ ਹਮਲਾਵਰਾਂ ਕਾਰਨ ਇਸਤਰੀ ਦੀ ਮਹਾਨਤਾ ਸਮਾਜ ਵਿਚੋਂ ਘੱਟ ਗਈ। ਸੋਲ੍ਹਵੀਂ-ਸਤਾਰ੍ਹਵੀਂ ਸਦੀ ਵਿਚ ਇਸਤਰੀ ਦੀ ਸਮਾਜਿਕ ਦਸ਼ਾ ਇੰਨੀ ਗਿਰ ਚੁੱਕੀ ਸੀ ਕਿ ਲੋਕ ਇਸਤਰੀ ਨੂੰ ਪੈਦਾ ਹੋਣ 'ਤੇ ਹੀ ਮਾਰ ਦਿੰਦੇ ਸਨ ਤੇ ਆਦਮੀ ਇਸਤਰੀਆਂ ਉੱਤੇ ਬਹੁਤ ਜ਼ੁਲਮ ਕਰਦੇ ਸਨ। ਇਸਤਰੀ ਆਪਣਾ ਕੋਈ ਵੀ ਵਿਅਕਤੀਤਵ ਨਹੀਂ ਸੀ ਰੱਖਦੀ ਸੀ ਤੇ ਉਸ ਦੀ ਮਾਨਸਿਕ ਅਵਸਥਾ ਬਹੁਤ ਨੀਵੀਂ ਹੋ ਗਈ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਸ ਜ਼ਮਾਨੇ ਦੀ ਹਾਲਤ ਨੂੰ ਇਸ ਤਰ੍ਹਾਂ ਵਰਣਨ ਕੀਤਾ ਹੈ :

ਰੰਨਾ ਹੋਈਆ ਬੋਧੀਆ ਪੁਰਸੁ ਹੋਏ ਸਈਆਦ ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੨੪੨)

ਉਸ ਜ਼ਮਾਨੇ ਵਿਚ ਸਤੀ ਦਾ ਰਿਵਾਜ ਵੀ ਜ਼ੋਰ ਪਕੜ ਗਿਆ ਸੀ ਤੇ ਵਿਧਵਾ ਔਰਤਾਂ ਨੂੰ ਜਬਰਦਸਤੀ ਫੜਕੇ ਉਨ੍ਹਾਂ ਦੇ ਪਤੀਆਂ ਨਾਲ ਜੀਉਂਦੀਆਂ ਨੂੰ ਸਾੜ ਦਿੱਤਾ ਜਾਂਦਾ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਭੈੜੀ ਰਸਮ ਦੇ ਵਿਰੁੱਧ ਆਵਾਜ਼ ਉਠਾਈ ਤੇ ਸਿੱਖਾਂ ਨੂੰ ਸਤੀ ਰਸਮ ਤੋਂ ਵਰਜਿਆ। ਸਤੀ ਦੀ ਰਸਮ ਬਾਰੇ ਸ੍ਰੀ ਗੁਰੂ ਅਮਰਦਾਸ ਜੀ ਇਉਂ ਲਿਖਦੇ ਹਨ :

ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ ॥
ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੭੮੭)

**ਧਾਰਮਿਕ ਅਵਸਥਾ :**

ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਧਾਰਮਿਕ ਗ੍ਰੰਥ ਹੈ ਤੇ ਇਸ ਵਿਚ ਉਸ ਜ਼ਮਾਨੇ ਦੇ ਬਹੁਤ ਸਾਰੇ ਮਤਾਂ ਦਾ ਹਾਲ ਮਿਲਦਾ ਹੈ। ਸਿੱਖ ਗੁਰੂ ਸਾਹਿਬਾਨ ਉਸ ਜ਼ਮਾਨੇ ਦੇ ਗ਼ਲਤ ਪ੍ਰਚਲਿਤ ਰਸਮਾਂ ਨੂੰ

ਸੁਧਾਰਨਾ ਚਾਹੁੰਦੇ ਸਨ। ਉਨ੍ਹਾਂ ਨੇ ਉਸ ਜ਼ਮਾਨੇ ਦੇ ਪ੍ਰਚਲਿਤ ਮਤਾਂ ਅਤੇ ਉਨ੍ਹਾਂ ਦੀਆਂ ਰਹੁ-ਰੀਤਾਂ ਨੂੰ ਬਹੁਤ ਚੰਗੀ ਤਰ੍ਹਾਂ ਪੜਚੋਲਿਆ ਤੇ ਉਨ੍ਹਾਂ ਨੂੰ ਸਪਸ਼ਟ ਕੀਤਾ। ਉਸ ਜ਼ਮਾਨੇ ਵਿਚ ਦੋ ਮਜ਼ਹਬ ਹੀ ਬਹੁਤ ਪ੍ਰਧਾਨ ਸਨ, ਇਕ ਹਿੰਦੂ ਤੇ ਦੂਜਾ ਮੁਸਲਮਾਨ। ਇਨ੍ਹਾਂ ਦੋਹਾਂ ਦਾ ਕਥਨ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਲਿਖਦੇ ਹਨ :

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥
ਕੋਈ ਸੇਵੈ ਗੁਸਈਆ ਕੋਈ ਅਲਾਹਿ ॥
ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥ ਰਹਾਉ ॥
ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥
ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥
ਕੋਈ ਪੜੈ ਬੇਦ ਕੋਈ ਕਤੇਬ ॥
ਕੋਈ ਓਢੈ ਨੀਲ ਕੋਈ ਸੁਪੇਦ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੮੮੫)

ਸ੍ਰੀ ਗੁਰੂ ਅਰਜਨ ਦੇਵ ਜੀ ਉਸ ਜ਼ਮਾਨੇ ਦੀਆਂ ਰਹੁ-ਰੀਤਾਂ ਤੇ ਮਜ਼ਹਬੀ ਭੇਖਾਂ ਨੂੰ ਇਨ੍ਹਾਂ ਅੱਖਰਾਂ ਵਿਚ ਅੰਕਿਤ ਕਰਦੇ ਹਨ :

ਧੋਤੀ ਖੋਲਿ ਵਿਛਾਏ ਹੇਠਿ ॥ ਗਰਧਪ ਵਾਂਗੂ ਲਾਹੇ ਪੇਟਿ ॥ ੧ ॥
ਬਿਨੁ ਕਰਤੂਤੀ ਮੁਕਤਿ ਨ ਪਾਈਐ ॥ ਮੁਕਤਿ ਪਦਾਰਥੁ ਨਾਮੁ ਧਿਆਈਐ ॥
ਪੂਜਾ ਤਿਲਕ ਕਰਤ ਇਸਨਾਨਾਂ ॥ ਛੁਰੀ ਕਾਢਿ ਲੇਵੈ ਹਥਿ ਦਾਨਾ ॥ ੨ ॥
ਬੇਦੁ ਪੜੈ ਮੁਖਿ ਮੀਠੀ ਬਾਣੀ ॥ ਜੀਆਂ ਕੁਹਤ ਨ ਸੰਗੈ ਪਰਾਣੀ ॥ ੩ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੨੦੧)

ਕਬੀਰ ਜੀ ਬਨਾਰਸ ਵਿਚ ਰਹਿੰਦੇ ਸਨ ਜਿਹੜਾ ਕਿ ਹਿੰਦੂਆਂ ਦਾ ਸਭ ਤੋਂ ਵੱਡਾ ਤੀਰਥ ਹੈ, ਉਥੇ ਪਾਖੰਡੀਆਂ ਦੇ ਭੇਖਾਂ ਦਾ ਵਰਣਨ ਕਬੀਰ ਜੀ ਇਸ ਤਰ੍ਹਾਂ ਲਿਖਦੇ ਹਨ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨਾ ਆਖੀਅਹਿ ਬਾਨਾਰਸ ਕੇ ਠਗ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੪੭੬)

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਸਾ ਦੀ ਵਾਰ ਵਿਚ ਬਹੁਤ ਸਾਰੇ ਮਤਾਂ ਤੇ ਭੇਖਾਂ ਦਾ ਵਰਣਨ ਕਰਦੇ ਹਨ :

ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥
ਕੇਤੀਆ ਕੰਨ੍ਹ ਕਹਾਣੀਆ ਕੇਤੇ ਬੇਦ ਬੀਚਾਰ ॥
ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ ॥
ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥
ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ॥

ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥

\+ + +

ਵਾਇਨਿ ਚੇਲੇ ਨਚਨਿ ਗੁਰੁ ॥ ਪੈਰ ਹਲਾਇਨਿ ਫੇਰਨਿ੍ ਸਿਰ ॥
ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੪)*

ਅਫ਼ਗਾਨਾਂ ਦੇ ਰਾਜ ਵਿਚ ਨੌਕਰਸ਼ਾਹੀ ਵਿਚ ਜ਼ਿਆਦਾ ਹਿੰਦੂ ਸਨ ਜੋ ਅਫ਼ਗਾਨਾਂ ਦੇ ਸ਼ਾਸਨ ਨੂੰ ਚਲਾਉਂਦੇ ਸਨ, ਬ੍ਰਾਹਮਣ ਅਤੇ ਪਸ਼ੂਆਂ ਤੇ ਟੈਕਸ ਲਗਦਾ ਸੀ :

ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੧)*

**ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਇਤਿਹਾਸ ਦਾ ਭੰਡਾਰ :**

ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਨਾ ਕੇਵਲ ਉਸ ਜ਼ਮਾਨੇ ਦੇ ਧਾਰਮਿਕ, ਸਮਾਜਿਕ, ਰਾਜਨੀਤਿਕ ਤੇ ਆਰਥਿਕ ਜੀਵਨ ਦਾ ਪਤਾ ਲਗਦਾ ਹੈ, ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਇਤਿਹਾਸ ਦਾ ਵਡਮੁੱਲਾ ਖਜ਼ਾਨਾ ਹੈ। ਜਿਸ ਤਰ੍ਹਾਂ ਕਿ ਸੱਤੇ ਬਲਵੰਤ ਦੀ ਵਾਰ ਵਿਚ ਬਲਵੰਡ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਘਰ ਮਾਤਾ ਖੀਵੀ ਜੀ ਬਾਬਤ ਇਸ ਤਰ੍ਹਾਂ ਲਿਖਦਾ ਹੈ :

ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਲਹਿਣੇ ਨੂੰ ਗੁਰਿਆਈ ਦੇਣਾ ਤੇ ਭਾਈ ਲਹਿਣੇ ਦਾ ਖਡੂਰ ਸਾਹਿਬ ਚਲੇ ਜਾਣਾ ਇਉਂ ਅੰਕਿਤ ਹੈ :

ਲਹਿਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਲੰਗਰ ਬਾਰੇ ਇਉਂ ਲਿਖਦੇ ਹਨ :

ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬੭)*

ਬਾਬਾ ਸੁੰਦਰ ਜੀ ਸ੍ਰੀ ਗੁਰੂ ਅਮਰ ਦਾਸ ਜੀ ਦੇ ਪੋਤਰੇ ਸਨ ਉਨ੍ਹਾਂ ਨੇ ਗੁਰੂ ਅਮਰਦਾਸ ਜੀ ਦੇ ਜੋਤੀ-ਜੋਤ ਸਮਾਉਣ ਦਾ ਹਾਲ ਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਗੱਦੀ ਤੇ ਬੈਠਣ ਦਾ ਹਾਲ ਇਸ ਤਰ੍ਹਾਂ ਵਰਣਨ ਕੀਤਾ ਹੈ :

ਰਾਮਦਾਸ ਸੋਢੀ ਤਿਲਕੁ ਦੀਆ ਗੁਰਸਬਦ ਸਚੁ ਨੀਸਾਣੁ ਜੀਉ ॥
ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥
ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥
ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥
ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥

ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥
ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨਾ ੯੨੩)

ਸ੍ਰੀ ਗੁਰੂ ਰਾਮਦਾਸ ਜੀ ਦੇ ਤਿੰਨ ਸਾਹਿਬਜਾਦੇ ਸਨ। ਪ੍ਰਿਥੀ ਚੰਦ, ਮਹਾਂਦੇਵ ਤੇ ਗੁਰੂ ਅਰਜਨ ਦੇਵ। ਗੁਰੂ ਰਾਮਦਾਸ ਜੀ ਨੇ ਗੁਰਿਆਈ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ, ਉਨ੍ਹਾਂ ਦਾ ਵੱਡਾ ਸਾਹਿਬਜਾਦਾ ਪ੍ਰਿਥੀ ਚੰਦ ਉਸ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਨਾਲ ਝਗੜਨ ਲੱਗ ਪਿਆ। ਉਸ ਸਮੇਂ ਗੁਰੂ ਜੀ ਨੇ ਇਹ ਨਿਮਨ-ਲਿਖਤ ਸ਼ਬਦ ਉਚਾਰਿਆ :

ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥ ਜਿਨ ਕੇ ਜਣੇ ਬਡੀਰੇ ਤੁਮ
ਹਉ ਤਿਨ ਸਿਉ ਝਗਰਤ ਪਾਪ ॥ ਜਿਸੁ ਧਨ ਕਾ ਤੁਮ ਗਰਬੁ ਕਰਤ ਹਉ
ਸੋ ਧਨੁ ਕਿਸਹਿ ਨ ਆਪ ॥ ਖਿਨ ਮਹਿ ਛੋਡਿ ਜਾਇ ਬਿਖਿਆ
ਰਸੁ ਤਉ ਲਾਗੈ ਪਛੁਤਾਪੁ ॥ ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ ॥
ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨਾ ੧੨੦੦)

ਪ੍ਰਿਥੀ ਚੰਦ ਜੀ ਨੇ ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਗੱਲ ਨਾ ਮੰਨੀ ਤੇ ਉਹ ਸਦਾ ਹੀ ਆਪਣੇ ਛੋਟੇ ਭਰਾ ਗੁਰੂ ਅਰਜਨ ਦੇਵ ਜੀ ਵਿਰੁੱਧ ਸ਼ਾਜਿਸ਼ਾਂ ਰਚਦੇ ਰਹੇ। ਇਕ ਵਾਰੀ ਉਨ੍ਹਾਂ ਨੇ ਮੁਗ਼ਲ ਫੌਜ਼ ਦੇ ਇਕ ਛੋਟੇ ਜਿਹੇ ਅਫ਼ਸਰ ਸੁਲਹੀ ਖ਼ਾਂ ਨਾਲ ਮਿਲਕੇ ਗੁਰੂ ਅਰਜਨ ਦੇਵ ਜੀ ਤੇ ਹਮਲਾ ਕਰਵਾ ਦਿੱਤਾ ਪਰ ਸੁਲਹੀ ਖਾਂ ਰਾਹ ਵਿਚ ਇਕ ਭੱਠੇ ਵਿਚ ਡਿੱਗ ਪਿਆ ਤੇ ਮਰ ਗਿਆ। ਸ੍ਰੀ ਗੁਰੂ ਅਰਜਨ ਜੀ ਨੇ ਅਕਾਲ-ਪੁਰਖ ਦੇ ਸ਼ੁਕਰ ਵਿਚ ਨਿਮਨ-ਲਿਖਤ ਸ਼ਬਦ ਉਚਾਰਿਆ :

ਸੁਲਹੀ ਤੇ ਨਾਰਾਇਣ ਰਾਖੁ ॥ ਸੁਲਹੀ ਕਾ ਹਾਥੁ ਕਹੀ ਨ ਪਹੁਚੈ
ਸੁਲਹੀ ਹੋਇ ਮੂਆ ਨਾਪਾਕੁ ॥.....
ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨਾ ੮੨੫)

ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖੀ ਦਾ ਪਰਚਾਰ ਕਰਨ ਲਈ ਵੱਖੋ-ਵੱਖਰੇ ਤੀਰਥਾਂ ਦੀ ਯਾਤਰਾ ਕੀਤੀ ਤੇ ਗੁਰੂ ਜੀ ਕੋਲੋਂ ਕੋਈ ਟੈਕਸ ਨਾ ਲਿਆ ਗਿਆ। ਉਸ ਜ਼ਮਾਨੇ ਵਿਚ ਯਾਤਰੀਆਂ ਕੋਲੋਂ ਦਰਿਆਵਾਂ ਤੇ ਟੈਕਸ ਲਿਆ ਜਾਂਦਾ ਸੀ। ਪਰ ਗੁਰੂ ਜੀ ਅਤੇ ਉਨ੍ਹਾਂ ਦੀ ਸੰਗਤ ਤੋਂ ਕੁਝ ਵੀ ਨਾ ਲਿਆ ਗਿਆ। ਉਸ ਸਮੇਂ ਭਾਈ ਜੇਠਾ ਜੀ ਗੁਰੂ ਜੀ ਨਾਲ ਸਨ। ਉਨ੍ਹਾਂ ਨੇ ਯਾਤਰਾ ਦਾ ਹਾਲ ਇਸ ਤਰ੍ਹਾਂ ਲਿਖਿਆ :

ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥
ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥

ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥

\+ + +

ਪ੍ਰਥਮ ਆਏ ਕੁਲ ਖੇਤਿ ਗੁਰ ਸਤਿਗੁਰ ਪੁਰਬੁ ਹੋਆ ॥

\+ + +

ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ ॥
ਪ੍ਰਥਮ ਆਏ ਕੁਲ ਖੇਤਿ ਗੁਰ ਸਤਿਗੁਰ ਪੁਰਬੁ ਹੋਆ ॥

\+ + +

ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥
ਜਾਗਾਤੀ ਮਿਲੇ ਦੇ ਭੇਟ ਗੁਰਿ ਪਿਛੈ ਲੰਘਾਇ ਦੀਆ ॥

\+ + +

ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥

\+ + +

ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥
ਸਭ ਮੋਹੀ ਦੇਖਿ ਦਰਸਨ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ॥

\+ + +

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੧੬)*

# ਗੁਰਬਾਣੀ : ਧਰਮ ਅਤੇ ਸਾਹਿਤ ਦੇ ਸੰਬੰਧ ਦਾ ਪਰਿਪੇਖ

*ਡਾ. ਬਲਜੀਤ ਕੌਰ**

ਧਰਮ ਅਤੇ ਸਾਹਿਤ ਮਨੁੱਖੀ ਚੇਤਨਾ ਦੀਆਂ ਦੋ ਮਹੱਤਵਪੂਰਣ ਸਿਰਜਣਾਵਾਂ ਹਨ ਜੋ ਮਨੁੱਖੀ ਸੰਸਕ੍ਰਿਤੀ ਦੇ ਵਿਭਿੰਨ ਪੜਾਵਾਂ ਉੱਤੇ ਅੰਤਰ-ਸੰਬੰਧਿਤ ਰਹੀਆਂ ਹਨ ਭਾਵੇਂ ਇਨ੍ਹਾਂ ਦੇ ਸੰਬੰਧ ਦਾ ਰੂਪ ਤੇ ਦਰਜਾ ਵੱਖ-ਵੱਖ ਦੌਰਾਂ ਵਿਚ ਵੱਖਰਾ-ਵੱਖਰਾ ਰਿਹਾ ਹੈ। ਆਦਿ ਕਾਲ ਤੋਂ ਹੀ ਮਨੁੱਖ ਆਪਣੀ ਹੋਂਦ ਤੇ ਜੀਵਨ, ਸ੍ਰਿਸ਼ਟੀ-ਰਚਨਾ ਤੇ ਬ੍ਰਹਿਮੰਡੀ ਵਰਤਾਰਿਆਂ ਦੇ ਦਿਸਦੇ ਅਣਦਿਸਦੇ ਯਥਾਰਥ ਨਾਲ ਸੰਬੰਧਿਤ ਪ੍ਰਸ਼ਨਾਂ ਦੇ ਰੂ-ਬ-ਰੂ ਹੁੰਦਾ ਆਇਆ ਹੈ। ਉਸ ਅੰਦਰ ਆਪਣੇ ਆਲੇ-ਦੁਆਲੇ ਵਰਤ ਰਹੇ ਵਿਭਿੰਨ ਪ੍ਰਕਿਰਤਕ ਤੇ ਪਰਾਪ੍ਰਕਿਰਤਕ ਘਟਨਾ-ਕ੍ਰਮ, ਆਪਣੀ ਹੋਂਦ ਤੇ ਜੀਵਨ ਅਤੇ ਬ੍ਰਹਿਮੰਡ ਦੀ ਸਿਰਜਣਾ ਤੇ ਸੰਚਾਲਨ ਸੰਬੰਧੀ ਜੋ ਜਿਗਿਆਸਾ ਪੈਦਾ ਹੋਈ, ਉਸੇ ਦੀ ਸੰਤੁਸ਼ਟੀ ਲਈ ਕੀਤੇ ਗਏ ਉੱਦਮ ਦੇ ਫਲਸਰੂਪ ਵੱਖ-ਵੱਖ ਖੇਤਰਾਂ ਦੀਆਂ ਪ੍ਰਾਪਤੀਆਂ ਸੰਭਵ ਹੋਈਆਂ ਹਨ। ਧਰਮ ਅਤੇ ਸਾਹਿਤ ਮਨੁੱਖ ਦੀ ਅਜਿਹੀ ਉੱਦਮਸ਼ੀਲਤਾ ਦੀਆਂ ਹੀ ਪੈਦਾਵਾਰਾਂ ਹਨ।

ਧਰਮ ਦਾ ਮੂਲ ਮਨੁੱਖ ਇਕ ਪਰਮ-ਸ਼ਕਤੀ ਦੀ ਸੱਤਾ ਵਿਚ ਨਿਹਚਾ ਹੈ, ਜਿਸ ਨੂੰ ਉਹ ਸਮੁੱਚੇ ਬ੍ਰਹਿਮੰਡੀ ਪਸਾਰੇ ਦਾ, ਸਮੁੱਚੀਆਂ ਹੋਂਦਾਂ ਤੇ ਵਰਤਾਰਿਆਂ ਦਾ ਕਰਤਾ ਤੇ ਕਾਰਨ, ਮਾਲਕ ਤੇ ਸੰਚਾਲਕ ਮੰਨਦਾ ਹੈ। ਇਸ ਮੁਤਾਬਕ ਉਹ ਯਥਾਰਥ ਦੇ ਦੋ-ਪਰਤੀ ਪ੍ਰਬੰਧ ਵਿਚ ਵਿਸ਼ਵਾਸ ਰੱਖਦਾ ਹੈ ਜਿਸ ਦੀ ਦ੍ਰਿਸ਼ਟਮਾਨ ਪਰਤ ਉਸ ਦੀ ਅਦ੍ਰਿਸ਼ਟ ਪਰਤ ਦਾ ਝਲਕਾਰਾ ਜਾਂ ਪ੍ਰਤਿਬਿੰਬ ਹੈ ਅਤੇ ਅਦ੍ਰਿਸ਼ਟ ਪਰਤ ਦ੍ਰਿਸ਼ਟਮਾਨ ਪਰਤ ਦਾ ਮੂਲ ਅਤੇ ਸਤਿ ਹੈ। ਧਰਮ ਉਸ ਅਦ੍ਰਿਸ਼ਟ ਪਰਮ-ਸਤਿ ਪ੍ਰਤਿ ਮਨੁੱਖ ਦਾ ਅਜਿਹਾ ਹੁੰਗਾਰਾ ਹੈ ਜੋ ਉਸ ਦੇ ਸਮੁੱਚੇ ਵਿਅਕਤਿਤਵ ਨੂੰ ਆਪਣੇ ਵਿਚ ਵੱਲ ਲੈਂਦਾ ਹੈ। ਉਸ ਦੇ ਵਿਅਕਤਿਤਵ ਦੇ ਸਾਰੇ ਤੱਤ ਇਕਾਗਰ ਹੋ ਕੇ ਉਸ ਪਰਮ-ਸ਼ਕਤੀ ਉੱਤੇ ਕੇਂਦਰਿਤ ਹੋ ਜਾਂਦੇ ਹਨ ਜਿਸ ਨੂੰ ਉਹ ਅੰਸ਼ੀ ਤੇ ਆਪਣੇ ਆਪ ਨੂੰ ਉਸ ਦਾ ਅੰਸ਼ ਮੰਨਦਾ ਹੈ ਅਤੇ ਜਿਸ ਨਾਲ ਜੁੜਨ ਵਿਚ ਹੀ ਉਹ ਆਪਣੀ ਹੋਂਦ ਤੇ ਜੀਵਨ ਦੀ ਸਾਰਥਕਤਾ ਦੇਖਦਾ ਹੈ। ਅਨੁਭਵ ਦੀ ਪੱਧਰ ਤੇ ਧਰਮ ਉਸ ਪਰਮ-ਸੱਤਾ ਦਾ ਪ੍ਰਕਾਸ਼ ਆਪਣੇ ਅੰਦਰ ਮਹਿਸੂਸ ਕਰਨ ਦੀ ਉੱਚ ਭਾਵਨਾਤਮਕ ਅਵਸਥਾ ਹੈ ਅਤੇ ਵਿਹਾਰ ਦੀ ਪੱਧਰ 'ਤੇ ਇਹ ਉਸ ਸੱਤਾ ਨਾਲ ਜੁੜ ਕੇ ਜੀਵ ਦੀ ਯਤਨਸ਼ੀਲਤਾ ਹੈ। ਇਸ ਪ੍ਰਕਾਰ, ਧਰਮ ਵਿਅਕਤੀਗਤ ਭਾਵਨਾ ਵੀ ਹੈ ਤੇ ਸਮੂਹਕ/ਸਮਾਜਿਕ ਵਿਹਾਰ ਵੀ ਹੈ। ਇਹ ਇਕ ਅਜਿਹਾ ਇਕਾਗਰਕਾਰੀ ਤੇ ਨਿਯੰਤ੍ਰਣਕਾਰੀ ਪ੍ਰਬੰਧ ਹੈ ਜਿਸ ਵਿਚ ਮਨੁੱਖ ਦੀ ਭਾਵਨਾ ਤੇ ਬੁੱਧੀ, ਉਸ ਦੀ

---

*ਪ੍ਰੋਫੈਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਰੀਜਨਲ ਸੈਂਟਰ, ਲੱਧੇਵਾਲੀ, ਜਲੰਧਰ।

ਸੋਚਣੀ ਤੇ ਕਰਨੀ, ਉਸ ਦੀ ਨਿਜਤਾ ਤੇ ਸਮਾਜਿਕਤਾ ਇਕੋ ਕੇਂਦਰ ਉੱਤੇ ਇਕਾਗਰ ਅਤੇ ਇਕੋ ਦਿਸ਼ਾ ਵੱਲ ਕਰਮਸ਼ੀਲ ਹੁੰਦੇ ਹਨ :

> ਇਹ ਅਨੁਭਵ ਦਿਲ/ਭਾਵਨਾ ਨਾਲ ਸੰਬੰਧਿਤ ਹੈ, ਪਰ ਇਸ ਨੂੰ ਆਪਹੁਦਰੇਪਨ ਤੋਂ ਬਚਾਉਣ ਲਈ ਤੇ ਸੱਚ ਝੂਠ ਦਾ ਨਿਤਾਰਾ ਕਰਨ ਲਈ ਇਕ ਵਸਤੂਨਿਸ਼ਠ/ਅਨਾਤਮ ਮਾਪਦੰਡ ਅਪਨਾਉਣਾ ਪੈਂਦਾ ਹੈ; ਜੋ ਸਭਿ ਦਿਲ ਵਿਚ ਹੈ, ਉਸ ਨੂੰ ਬੁੱਧੀ ਦੁਆਰਾ ਖੋਜਣਾ ਪੈਂਦਾ ਹੈ।[1]

ਭਾਵਨਾ ਤੇ ਬੁੱਧੀ, ਸੋਚ ਤੇ ਕਰਮ ਦੀ ਪੱਧਰ 'ਤੇ ਇਸ ਪਰਮ-ਸੱਤਾ ਨਾਲ ਜੁੜਿਆ ਮਨੁੱਖ ਆਪਣੀ ਦੁਨਿਆਵੀ ਹੋਂਦ ਦੀ ਸਾਧਾਰਣਤਾ ਤੋਂ ਉੱਪਰ ਉਠ ਕੇ ਆਪਣੇ ਜੀਵਨ ਦੀ ਉਚੇਰੀ ਤੇ ਅਸਾਧਾਰਣ ਸਾਰਥਕਤਾ ਨੂੰ ਪਛਾਣਦਾ ਹੈ ਅਤੇ ਪਦਾਰਥਕਤਾ ਤੋਂ ਪਾਰ ਜਾ ਕੇ ਪਰਮਾਰਥ ਦਾ ਬੋਧ ਪ੍ਰਾਪਤ ਕਰਦਾ ਹੈ। ਇਸ ਪਾਰਗਾਮੀ ਪ੍ਰਕਿਰਿਆ ਵਿਚ ਉਸ ਦੀ 'ਸੁਰਤਿ, ਮਤਿ, ਮਨਿ, ਬੁਧਿ' ਦੀ ਨਵੀਂ ਘਾੜਤ ਹੁੰਦੀ ਹੈ ਅਤੇ ਇਸ ਰੂਪਾਂਤਰਣ ਦੁਆਰਾ ਉਹ ਆਤਮਿਕ ਵਿਕਾਸ ਦੀ ਉੱਚਤਮ ਸਿਖਰ ਦੀ ਪ੍ਰਾਪਤੀ ਕਰਨਯੋਗ ਹੁੰਦਾ ਹੈ। ਇਸ ਦ੍ਰਿਸ਼ਟੀ ਤੋਂ ਦੇਖਿਆ ਧਰਮ ਮਨੁੱਖ ਦੇ ਸ੍ਵੈ-ਹੀਣਤਾ, ਨਿਰਬਲਤਾ ਤੇ ਅਪੂਰਨਤਾ ਦੇ ਨਕਾਰਾਤਮਕ ਅਹਿਸਾਸਾਂ ਦੀ ਪੈਦਾਵਾਰ ਨਹੀਂ ਹੈ ਜਿਵੇਂ ਕਿ ਕਈ ਚਿੰਤਕਾਂ ਦਾ ਮਤ ਹੈ। ਸਗੋਂ ਇਹ ਮਨੁੱਖ ਦੀ ਉਦਾਤ ਕਲਪਨਾ ਦੀ ਸਕਾਰਾਤਮਕ ਕ੍ਰਿਆਸ਼ੀਲਤਾ ਦਾ ਪ੍ਰਮਾਣ ਹੈ। ਉਹ ਪਰਮ-ਸ਼ਕਤੀ ਦੀ ਕਲਪਨਾ ਦੇ ਰੂਪ ਵਿਚ ਸ੍ਵੈ-ਸੰਪੂਰਨਤਾ ਤੇ ਸ੍ਵੈ-ਉੱਤਮਤਾ ਦਾ ਇਕ ਉੱਚਤਮ ਆਦਰਸ਼ ਸਿਰਜਦਾ ਹੈ ਅਤੇ ਉਸ ਦੇ ਸਾਕਾਰ ਹੋਣ ਦੀ ਸੰਭਾਵਨਾ ਵਿਚ ਵਿਸ਼ਵਾਸ ਕਰਦਾ ਹੈ।

ਸਾਹਿਤ-ਸਿਰਜਣਾ ਵੀ ਮਨੁੱਖ ਦੀ ਸਿਰਜਣਾਤਮਕ ਯੋਗਤਾ ਦਾ ਇਕ ਸਕਾਰਾਤਮਕ ਨਿਭਾਉ ਹੈ। ਸਾਹਿਤ ਦੇ ਇਕ ਰੂਪ ਵੱਜੋਂ ਕਵਿਤਾ ਭਾਸ਼ਾਈ ਮਾਧਿਅਮ ਦੀ ਸਭ ਤੋਂ ਸੁੰਦਰ ਵਰਤੋਂ ਦੀ ਕਲਾ ਹੈ ਜੋ ਮਨੁੱਖ ਦੀ ਭਾਸ਼ਾ-ਯੋਗਤਾ ਦੇ ਉੱਤਮ ਨਿਭਾਉ ਦਾ ਪ੍ਰਮਾਣ ਬਣਦੀ ਹੈ। ਮਨੁੱਖੀ ਸੰਸਕ੍ਰਿਤੀ ਦੇ ਵਿਕਾਸ ਦੌਰਾਨ ਕੀਤੀ ਗਈ ਭਾਸ਼ਾ ਦੀ ਸਿਰਜਣਾ ਇਕ ਅਹਿਮ ਮਨੁੱਖੀ ਪ੍ਰਾਪਤੀ ਹੈ। ਇਹ ਮਨੁੱਖ ਦੇ ਸਮੁੱਚੇ ਅਨੁਭਵਾਂ ਅਤੇ ਉਨ੍ਹਾਂ ਤੋਂ ਪ੍ਰਾਪਤ ਗਿਆਨ ਤੇ ਸਮੁੱਚੇ ਮਨੁੱਖੀ ਚਿੰਤਨ ਦੀ ਅਭਿਵਿਅਕਤੀ ਦਾ ਸਸ਼ਕਤ ਮਾਧਿਅਮ ਸਾਬਿਤ ਹੋਈ ਹੈ। ਵਿਸ਼ਿਸ਼ਟ ਪ੍ਰਕਿਰਤੀ ਵਾਲੇ ਮਨੁੱਖੀ ਅਨੁਭਵਾਂ ਤੇ ਭਾਵਾਂ ਲਈ ਭਾਸ਼ਾ ਦੇ ਵਿਸ਼ੇਸ਼ ਅਭਿਵਿਅੰਜਕ ਰੂਪ ਸਿਰਜੇ ਗਏ ਹਨ ਜਿਨ੍ਹਾਂ ਦੀ ਇਕ ਸ੍ਰੇਸ਼ਟ ਵੰਨਗੀ ਕਵਿਤਾ ਹੈ। ਇਹ ਭਾਸ਼ਾ ਦੀਆਂ ਅਨੇਕਾਰਥੀ ਸੰਭਾਵਨਾਵਾਂ ਨੂੰ ਉਜਾਗਰ ਤੇ ਸਾਕਾਰ ਕਰਦੀ ਹੋਈ ਅਨੁਭਵੀ ਤੇ ਭਾਵਨਾਤਮਕ ਅਵਸਥਾਵਾਂ ਦੇ ਬਹੁ-ਪਾਸਾਰੀ ਬਿੰਬ ਸਿਰਜਣ ਦੀ ਕਲਾ ਹੈ।

ਧਰਮ ਬੁਨਿਆਦੀ ਤੌਰ ਤੇ ਭਾਵਨਾਤਮਕ ਅਨੁਭਵ ਹੈ, ਇਸ ਲਈ ਇਸ ਦੀ ਅਭਿਵਿਅਕਤੀ ਲਈ ਕਾਵਿ ਨੂੰ ਉਪਯੁਕਤ ਵਿਧੀ ਵੱਜੋਂ ਮਾਨਤਾ ਮਿਲੀ ਹੈ। ਸੰਸਾਰ ਦੇ ਬਹੁਤੇ ਧਰਮਾਂ ਦੇ ਗ੍ਰੰਥ ਕਾਵਿ-ਰੂਪ ਵਿਚ ਰਚੇ ਹੋਏ ਹਨ। ਕਈ ਸੰਸਕ੍ਰਿਤੀਆਂ ਵਿਚ ਕਵਿਤਾ ਦਾ ਜਨਮ ਹੀ ਧਰਮ ਦੀ ਅਭਿਵਿਅਕਤੀ ਦੀ ਲੋੜ ਦੀ ਪੂਰਤੀ ਵਾਸਤੇ ਹੋਇਆ। ਬਹੁਤੀਆਂ ਭਾਸ਼ਾਵਾਂ ਦੇ ਸਾਹਿਤ-ਇਤਿਹਾਸ ਵਿਚ ਕਾਵਿ-ਰਚਨਾ ਦੇ ਮੁੱਢਲੇ ਪੜਾਵਾਂ ਤੇ, ਕਈ ਸਦੀਆਂ ਤਕ ਧਰਮ ਹੀ ਕਾਵਿ ਦਾ ਆਧਾਰ ਬਣਿਆ ਹੈ ਅਤੇ ਧਾਰਮਿਕ ਕਾਵਿ ਇਕ ਵਿਸ਼ਿਸ਼ਟ ਕਾਵਿ-ਰੂਪਾਕਾਰ ਵੱਜੋਂ ਪ੍ਰਤਿਸ਼ਠਿਤ ਹੋਇਆ ਹੈ।

ਧਰਮ ਦੇ ਅਨੁਭਵ ਅਤੇ ਉਸ ਤੋਂ ਪ੍ਰਾਪਤ ਸਤਿ ਦੇ ਬੋਧ ਨੂੰ ਅਭਿਵਿਅਕਤ ਤੇ ਸੰਚਾਰਿਤ ਕਰਨ ਦੀ ਲੋੜ ਹਮੇਸ਼ਾ ਹੁੰਦੀ ਹੈ ਕਿਉਂਕਿ ਇਸ ਤੋਂ ਬਗੈਰ ਧਰਮ ਕੇਵਲ ਵਿਸ਼ੇਸ਼ ਵਿਅਕਤੀਆਂ ਤਕ ਸਿਮਟ ਕੇ ਰਹਿ ਜਾਂਦਾ ਹੈ। ਅਭਿਵਿਅਕਤ ਹੋ ਕੇ ਹੀ ਧਰਮ ਇਤਿਹਾਸਿਕ ਸਾਰਥਕਤਾ ਨਾਲ ਭਰਪੂਰ ਹੁੰਦਾ ਹੈ। ਧਰਮ ਦੀ ਚਰਿੱਤਰਮੂਲਕ ਪਹਿਚਾਣ ਇਸ ਦੇ ਸੰਚਾਰ ਰਾਹੀਂ ਹੀ ਕਾਇਮ ਹੁੰਦੀ ਹੈ। ਧਾਰਮਿਕ ਵਿਉਹਾਰ ਦੇ ਪੈਟਰਨ ਦਾ ਸਮਾਜਿਕ ਸੰਚਾਰ ਵੀ ਆਵੱਸ਼ਕ ਹੁੰਦਾ ਹੈ ਕਿਉਂਕਿ ਇਸ ਦਾ ਮਨੁੱਖੀ ਕਲਿਆਣ ਦਾ ਮਕਸਦ ਇਸ ਤਰ੍ਹਾਂ ਹੀ ਪੂਰਾ ਹੁੰਦਾ ਹੈ। ਇਸ ਪ੍ਰਕਾਰ, ਧਾਰਮਿਕ ਅਨੁਭਵ, ਧਾਰਮਿਕ ਭਾਵਨਾ ਤੇ ਵਿਉਹਾਰ ਅਤੇ ਧਾਰਮਿਕ ਵਿਚਾਰਧਾਰਾ ਦੀ ਅਭਿਵਿਅਕਤੀ ਤੇ ਸੰਚਾਰ ਹਰ ਧਰਮ ਦੇ ਸਿਸਟਮ ਦਾ ਲਾਜ਼ਮੀ ਤੱਤ ਹੈ ਅਤੇ ਇਸ ਦੇ ਲਈ ਵੱਖ-ਵੱਖ ਵਿਧੀਆਂ ਅਪਨਾਈਆਂ ਜਾਂਦੀਆਂ ਹਨ। ਧਰਮ ਦੀ ਅਭਿਵਿਅਕਤੀ ਲਈ ਮਿੱਥਾਂ, ਅਨੁਸ਼ਠਾਨਾਂ, ਵਿਭਿੰਨ ਪੂਜਾ-ਵਿਧੀਆਂ ਦੇ ਪ੍ਰਚਲਨ ਅਤੇ ਧਾਰਮਿਕ ਸੰਸਥਾਵਾਂ ਦੀ ਸਥਾਪਨਾ ਤੋਂ ਇਲਾਵਾ ਸੰਗੀਤ, ਚਿਤ੍ਰਕਾਰੀ, ਮੂਰਤੀਕਾਰੀ, ਭਵਨ-ਨਿਰਮਾਣ ਆਦਿ ਕਲਾਵਾਂ ਨੂੰ ਵੀ ਮਾਧਿਅਮ/ਸਾਧਨ ਬਣਾਇਆ ਗਿਆ ਹੈ। ਇਸ ਪ੍ਰਕਿਰਿਆ ਵਿਚ ਸਾਹਿਤ ਅਤੇ ਵਿਸ਼ੇਸ਼ ਕਰਕੇ ਕਾਵਿ ਨੂੰ ਧਰਮ ਦੀ ਅਭਿਵਿਅਕਤੀ ਦੀ ਉਪਯੁਕਤ ਵਿਧੀ ਵੱਜੋਂ ਪ੍ਰਵਾਨ ਕੀਤਾ ਗਿਆ ਹੈ। ਧਰਮ ਦੀ ਅਭਿਵਿਅਕਤੀ ਵਿਧੀ ਵੱਜੋਂ ਕਾਵਿ ਨੇ ਵੱਖ-ਵੱਖ ਧਰਮਾਂ ਦੇ ਸੰਚਾਰ ਤੇ ਪ੍ਰਸਾਰ ਵਿਚ ਸਹਿਯੋਗ ਦਿੱਤਾ ਹੈ ਅਤੇ ਧਰਮ ਨੇ ਵੀ ਕਾਵਿ ਦੇ ਵਿਸ਼ੈ ਤੇ ਪ੍ਰੇਰਣਾ-ਸ੍ਰੋਤ ਦੇ ਤੌਰ 'ਤੇ ਇਸ ਦੇ ਪ੍ਰਫੁਲਨ ਤੇ ਵਿਕਾਸ ਵਿਚ ਯੋਗਦਾਨ ਪਾਇਆ ਹੈ। ਪੰਜਾਬੀ ਕਵਿਤਾ ਦੇ ਮੁੱਢਲੇ ਪੜਾਅ 'ਤੇ ਸੂਫੀ ਕਲਾਮ, ਭਗਤ-ਬਾਣੀ ਤੇ ਗੁਰਬਾਣੀ ਦੀ ਅਭਿਵਿਅਕਤੀ-ਵਿਧੀ ਵੱਜੋਂ ਇਸ ਦਾ ਵਿਕਾਸ ਧਰਮ ਦਾ ਰਿਣੀ ਹੈ।

ਧਰਮ ਦੇ ਵੱਖ-ਵੱਖ ਪਹਿਲੂ ਕਾਵਿ ਦਾ ਥੀਮ, ਆਧਾਰ-ਸਮੱਗਰੀ ਤੇ ਪ੍ਰੇਰਨਾ-ਸ੍ਰੋਤ ਬਣਦੇ ਹਨ ਅਤੇ ਕਾਵਿ ਦੇ ਮਾਧਿਅਮ ਵਿਚ ਧਾਰਮਿਕ ਅਨੁਭਵ ਤੇ ਵਿਚਾਰਧਾਰਾ ਦੀ ਅਭਿਵਿਅਕਤੀ ਹੁੰਦੀ ਹੈ। ਇਸ ਆਧਾਰ 'ਤੇ ਧਰਮ ਦੀ ਅਭਿਵਿਅਕਤੀ ਕਰਨ ਵਾਲੇ ਕਾਵਿ/ਸਾਹਿਤ ਦੀਆਂ ਕਈ ਵੰਨਗੀਆਂ ਹੋਂਦ ਵਿਚ ਆਉਂਦੀਆਂ ਹਨ। ਇਨ੍ਹਾਂ ਬਾਰੇ ਚਰਚਾ ਕਰਦਿਆਂ ਟੀ.ਐਸ. ਏਲੀਅਨ ਨੇ ਤਿੰਨ ਕੋਟੀਆਂ ਦਾ ਜ਼ਿਕਰ ਕੀਤਾ ਹੈ :

ਧਾਰਮਿਕ ਸਾਹਿਤ/ਕਾਵਿ
ਭਗਤੀਮੂਲਕ ਸਾਹਿਤ/ਕਾਵਿ
ਪ੍ਰਚਾਰ ਮੂਲਕ ਸਾਹਿਤ/ਕਾਵਿ[3]

ਪਹਿਲੀ ਕੋਟੀ ਉਨ੍ਹਾਂ ਰਚਨਾਵਾਂ ਦੀ ਹੈ ਜੋ ਪਰਮ-ਸੱਤਾ ਦੇ ਸਿੱਧੇ ਤੇ ਅਣਵਿਚੋਲਿਤ ਸੰਪਰਕ ਦੇ ਅਨੁਭਵ ਨੂੰ ਪ੍ਰਕਾਸ਼ਮਾਨ ਕਰਦੀਆਂ ਹਨ। ਇਹ ਇਲਹਾਮੀ/ਪ੍ਰਕਾਸ਼ਿਤ ਧਾਰਮਿਕ ਰਚਨਾਵਾਂ (Revealed Scripture)[4] ਹਨ ਜੋ ਅਨੁਭਵ-ਕਰਤਾ ਸਾਧਕ ਨੂੰ ਰੱਬੀ/ਇਲਾਹੀ ਸੰਦੇਸ਼ ਦੇ ਰੂਪ ਵਿਚ ਪ੍ਰਾਪਤ ਹੋਈ ਬਾਣੀ ਦਾ ਰੂਪ ਹਨ। ਵੇਦ, ਕੁਰਾਨ, ਗੁਰੂ ਗ੍ਰੰਥ ਸਾਹਿਬ, ਬਾਈਬਲ ਆਦਿ ਧਰਮ-ਗ੍ਰੰਥ ਇਸ ਕੋਟੀ ਦੀਆਂ ਰਚਨਾਵਾਂ ਹਨ। ਦੂਸਰੀ ਕੋਟੀ ਦੀਆਂ ਭਗਤੀਮੂਲਕ ਰਚਨਾਵਾਂ ਗੁਰੂ/ਪੈਗੰਬਰ ਦੀ ਵਿਚੋਲਗੀ ਰਾਹੀਂ ਪ੍ਰਾਪਤ ਹੋਏ ਧਾਰਮਿਕ ਅਨੁਭਵ/ਬੋਧ ਦੀ ਅਭਿਵਿਅਕਤੀ

ਹਨ। ਗੁਰੂ/ਪੈਗੰਬਰ ਪ੍ਰਤਿ ਭਗਤ ਦਾ ਉਸੇ ਤਰ੍ਹਾਂ ਦਾ ਭਾਵਨਾਤਮਕ ਰਵੱਈਆ ਅਭਿਵਿਅਕਤ ਹੁੰਦਾ ਹੈ ਜਿਸ ਤਰ੍ਹਾਂ ਦਾ ਪਰਮਾਤਮਾ ਦੇ ਸਾਧਕ ਦਾ ਪਰਮਾਤਮਾ ਪ੍ਰਤਿ ਹੁੰਦਾ ਹੈ। ਦੇਵੀ-ਦੇਵਤਿਆਂ ਦੇ ਭਜਨ, ਨਾਤੀਆ ਕਲਾਮ, ਭਾਈ ਗੁਰਦਾਸ ਦੀਆਂ ਵਾਰਾਂ, ਮਸੀਹੀ ਭਜਨ ਆਦਿ ਇਸ ਕੋਟੀ ਵਿਚ ਸ਼ਾਮਲ ਹਨ। ਪ੍ਰਚਾਰਮੂਲਕ ਸਾਹਿਤ ਉਪਰ-ਵਰਣਿਤ ਦੋਹਾਂ ਕੋਟੀਆਂ ਤੋਂ ਵੱਖਰੀ ਵੰਨਗੀ ਦਾ ਸਾਹਿਤ ਹੈ। ਇਹ ਧਰਮ ਦੇ ਅਨੁਭਵੀ ਤੇ ਭਾਵਨਾਤਮਕ ਪੱਧਰ ਦੀ ਅਭਿਵਿਅਕਤੀ ਨਹੀਂ, ਸਗੋਂ ਉਸ ਦੀ ਵਿਚਾਰਧਾਰਾ/ਫਲਸਫੇ ਦਾ ਪ੍ਰਚਾਰ ਹੈ। ਇਸ ਤਰ੍ਹਾਂ ਦੇ ਸਾਹਿਤ ਦੀ ਰਚਨਾ ਆਮ ਤੌਰ 'ਤੇ ਧਾਰਮਿਕ ਸੰਸਥਾਵਾਂ ਵੱਲੋਂ ਕੀਤੀ ਜਾਂ ਕਰਾਈ ਜਾਂਦੀ ਹੈ। ਧਰਮ ਦੇ ਵਿਚਾਰਧਾਰਕ ਪ੍ਰਚਾਰ ਦੇ ਮਨੋਰਥ ਦੀ ਪੂਰਤੀ ਲਈ ਕਾਵਿ ਜਾਂ ਵਾਰਤਕ ਜਾਂ ਕਿਸੇ ਵੀ ਹੋਰ ਸਾਹਿਤ-ਰੂਪ ਦੀ ਵਿਧੀ ਦੀ ਇਕੋ ਜਹੀ ਉਪਯੁਕਤਤਾ ਹੈ।

ਗੁਰਬਾਣੀ ਇਨ੍ਹਾਂ ਵਿਚੋਂ ਪਹਿਲੀ ਕੋਟੀ ਦੀ ਰਚਨਾ ਅਰਥਾਤ ਧਾਰਮਿਕ ਕਾਵਿ ਵੱਜੋਂ ਪ੍ਰਤਿਸ਼ਠਿਤ ਹੈ। ਇਹ ਗੁਰੂ ਸਾਹਿਬਾਨ ਦੇ ਧਾਰਮਿਕ ਅਨੁਭਵ ਤੇ ਧਰਮ-ਭਾਵਨਾ ਅਤੇ ਇਨ੍ਹਾਂ ਉੱਤੇ ਆਧਾਰਿਤ ਉਨ੍ਹਾਂ ਦੀ ਧਰਮ-ਦ੍ਰਿਸ਼ਟੀ ਦੀ ਅਭਿਵਿਅਕਤੀ ਹੈ। ਆਪਣੀ ਪ੍ਰਕਿਰਤੀ ਵੱਜੋਂ ਇਹ ਧਾਰਮਿਕ ਸਿਰਜਣਾ ਹੈ, ਤੇ ਧਰਮ ਦਾ ਅੰਗ ਹੈ; ਇਹ ਕਾਵਿ ਦਾ ਅੰਗ ਨਹੀਂ। ਕਾਵਿ ਦੀ ਹੋਂਦ ਇਸ ਦੀ ਅਭਿਵਿਅਕਤੀ ਵਿਧੀ ਵੱਜੋਂ ਹੀ ਹੈ; ਏਥੇ ਕਾਵਿ ਸਾਧਨ ਹੈ, ਸਾਧਯ ਨਹੀਂ। ਸਾਧਯ ਧਰਮ ਹੈ। ਧਰਮ ਅੰਗੀ ਹੈ ਤੇ ਗੁਰਬਾਣੀ ਇਸ ਦਾ ਅੰਗ ਹੈ; ਇਸ ਦੀ ਪ੍ਰਕਿਰਤੀ ਉਹੋ ਹੈ ਜੋ ਧਰਮ ਦੀ ਹੈ। ਇਹ ਕਾਵਿ ਨਾਲੋਂ ਵੱਖਰੀ, ਉਚੇਰੀ ਤੇ ਮਹਾਨ ਪ੍ਰਕਿਰਤੀ ਵਾਲੀ ਰਚਨਾ ਹੈ। ਕਾਵਿ ਆਪਣੀ ਪ੍ਰਕਿਰਤੀ ਵਿਚ ਸੁਹਜਮਈ ਹੈ, ਇਸ ਦਾ ਸੰਬੰਧ ਲੌਕਿਕ ਹੋਂਦਾਂ ਤੇ ਜੀਵਨ ਵਿਚ ਸ਼ਾਮਲ ਹੋਣ ਨਾਲ ਹੈ ਤੇ ਇਸ ਦੀ ਹੋਂਦ ਦਾ ਆਧਾਰ ਮਨੁੱਖ ਦੀ ਸੁਹਜ-ਭਾਵਨਾ ਹੈ। ਬਾਣੀ ਦੀ ਪ੍ਰਕਿਰਤੀ ਉਦਾਤ ਹੈ, ਇਸ ਦਾ ਸੰਬੰਧ ਪਾਰਲੌਕਿਕ ਨਾਲ ਹੈ ਤੇ ਇਸ ਦਾ ਆਧਾਰ ਪਵਿੱਤਰਤਾ ਦੀ ਭਾਵਨਾ ਹੈ। ਸੁਹਜ-ਭਾਵਨਾ ਲੌਕਿਕ ਹੈ, ਪਵਿੱਤਰਤਾ ਦੀ ਭਾਵਨਾ ਦੈਵੀ ਹੈ। ਏਸੇ ਕਰਕੇ ਗੁਰਬਾਣੀ ਦਾ ਹਰ ਸ਼ਬਦ ਪਵਿੱਤਰ ਹੈ ਪ੍ਰਕਾਸ਼ਮਈ ਹੈ ਅਤੇ ਇਸ ਦਾ ਪ੍ਰਭਾਵ ਸ਼ਰਧਾ-ਉਪਜਾਊ ਹੈ।

ਧਾਰਮਿਕ ਅਨੁਭਵ ਮਨੁੱਖ ਦੇ ਉਨ੍ਹਾਂ ਅਨੁਭਵਾਂ ਵਿਚੋਂ ਹੈ ਜਿਨ੍ਹਾਂ ਨੂੰ ਅਕਥਨੀਯ ਮੰਨਿਆ ਜਾਂਦਾ ਹੈ। ਇਹ ਅਦ੍ਰਿਸ਼ਟ, ਅਗਿਆਤ ਤੇ ਅਲੌਕਿਕ ਖੇਤਰ ਦਾ ਅਨੁਭਵ ਹੋਣ ਕਰਕੇ ਇਸ ਦੇ ਅਨੁਭਵ-ਕਰਤਾ ਸਾਂਝੇ ਤੌਰ 'ਤੇ ਇਹ ਕਹਿੰਦੇ ਹਨ ਕਿ ਇਸ ਨੂੰ ਮਹਿਸੂਸ ਕੀਤਾ ਜਾ ਸਕਦਾ ਹੈ ਪਰ ਬਿਆਨ ਕਰਨਾ ਓਨਾ ਕੁ ਹੀ ਸੰਭਵ ਹੈ ਜਿੰਨਾ ਕੁ ਕਿਸੇ ਗੁੰਗੇ ਵਿਅਕਤੀ ਲਈ ਖਾਧੀ ਮਠਿਆਈ ਦਾ ਸਵਾਦ ਬਿਆਨ ਕਰਨਾ ਹੈ। ਗੁਰਬਾਣੀ ਵਿਚ ਵੀ ਅਜਿਹੇ ਸੰਕੇਤ ਬਹੁਤ ਵਾਰ ਆਏ ਹਨ ਕਿ ਪਰਮ-ਸੱਤਾ ਦਾ ਅਨੁਭਵ ਸਾਧਕ ਨੂੰ ਵਿਸਮਾਦ ਵਿਚ ਇਸ ਤਰ੍ਹਾਂ ਗੜੂੰਦ ਕਰ ਲੈਂਦਾ ਹੈ ਕਿ ਉਸ ਲਈ ਕੁਝ ਕਹਿਣਾ, ਕੁਝ ਦੱਸਣਾ ਸੰਭਵ ਹੀ ਨਹੀਂ ਰਹਿੰਦਾ। ਪਰ ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ ਇਹ ਸੰਕੇਤ ਵੀ ਕੀਤਾ ਹੈ ਕਿ ਉਸ ਅਕੱਥ ਨੂੰ ਕਥਣ ਲਈ ਕਿਸ ਤਰ੍ਹਾਂ ਯਤਨਸ਼ੀਲ ਹੋਇਆ ਜਾ ਸਕਦਾ ਹੈ ਤੇ ਕੌਣ ਯਤਨਸ਼ੀਲ ਹੋ ਸਕਦਾ ਹੈ। 'ਸਿਧ ਗੋਸਟਿ' ਵਿਚ ਗੁਰੂ ਨਾਨਕ ਦੇਵ ਜੀ ਨੇ ਆਦਿ ਜੁਗਾਦਿ ਸੱਤਾ ਬਾਰੇ, ਉਸ ਦੀ ਸੁੰਨ-ਸਮਾਧੀ ਮੁਦ੍ਰਾ ਅਤੇ ਸ੍ਰਿਸ਼ਟੀ-ਰਚਨਾ ਦੀ ਕਿਰਿਆ ਬਾਰੇ

ਸਿੱਧਾਂ ਵੱਲੋਂ ਕੀਤੇ ਗਏ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਇਹ ਤੱਤ ਪੇਸ਼ ਕੀਤਾ ਹੈ ਕਿ ਆਦਿ-ਸੱਤਾ ਨੂੰ ਕੇਵਲ ਵਿਸਮਾਦੀ ਅਵਸਥਾ ਵਿਚ ਗੁਰੂ ਤੋਂ ਪ੍ਰਾਪਤ ਸ਼ਬਦ/ਗਿਆਨ ਦੁਆਰਾ ਵਿਚਾਰਿਆ ਤੇ ਕਥਿਆ ਜਾ ਸਕਦਾ ਹੈ :

ਏਕੁ ਸਬਦੁ ਜਿਤੁ ਕਥਾ ਵੀਚਾਰੀ ॥[5]

'ਆਨੰਦ' ਸਾਹਿਬ ਵਿਚ ਗੁਰੂ ਅਮਰਦਾਸ ਜੀ ਵੀ ਲਿਖਦੇ ਹਨ :

ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ ॥
ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ ॥
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥
ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ ॥
ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ ॥[6]

ਅਕਥ ਦੀ ਕਹਾਣੀ ਕਰਨ ਜਾਂ ਕਥਣ ਲਈ ਸੰਤ-ਜਨ ਗੁਰੂ ਦੇ ਹੁਕਮ ਦੇ ਅਧੀਨ ਹੋ ਕੇ, ਉਸ ਦੀ ਸੱਚੀ ਬਾਣੀ/ਸਬਦ ਦਾ ਗਾਇਨ ਕਰਦੇ ਹੋਏ ਯਤਨਸ਼ੀਲ ਹੁੰਦੇ ਹਨ। ਗੁਰਬਾਣੀ ਅਨੁਸਾਰ ਅਕਥ ਨੂੰ ਪਾਉਣਾ ਤੇ ਉਸ ਨੂੰ ਕਥਣਾ, ਦੋਹਾਂ ਦਾ ਮਾਰਗ ਸਬਦ ਹੈ ਜੋ ਗੁਰੂ ਦੀ ਬਖ਼ਸ਼ਿਸ਼/ਮਿਹਰ ਦੁਆਰਾ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਭਾਵੇਂ ਧਾਰਮਿਕ ਅਨੁਭਵ ਦੀ ਪ੍ਰਸਤੁਤੀ ਨੂੰ ਅਸੰਭਵ ਮੰਨਿਆ ਗਿਆ ਹੈ, ਪਰ ਇਸ ਦੇ ਅਹਿਸਾਸ ਤੇ ਬੋਧ ਬਾਰੇ ਕੁਝ ਨਾ ਕੁਝ ਅਭਿਵਿਅਕਤ ਜ਼ਰੂਰ ਕੀਤਾ ਜਾ ਸਕਦਾ ਹੈ ਜਿਸ ਦੇ ਲਈ ਯਤਨਸ਼ੀਲ ਹੋਣ ਦਾ ਮਾਰਗ ਗੁਰਬਾਣੀ ਵਿਚ ਸੰਕੇਤਿਤ ਹੈ।

ਇਹ ਅਮੂਰਤ ਤੇ ਅਕਥਨੀਯ ਪ੍ਰਕਿਰਤੀ ਵਾਲਾ ਅਨੁਭਵ ਸਮੂਰਤਨ ਦੀ ਪ੍ਰਕਿਰਤੀ ਵਾਲੇ ਕਾਵਿ ਦੀ ਵਿਧੀ ਵਿਚ ਕਿਸ ਤਰ੍ਹਾਂ ਅਭਿਵਿਅਕਤ ਹੋਇਆ ਹੈ? ਇਸ ਅਨੁਭਵ ਦੀ ਅਲੌਕਿਕਤਾ ਤੇ ਇੰਦ੍ਰੀਅਤੀਤਤਾ ਨੂੰ ਲੌਕਿਕ ਤੇ ਇੰਦ੍ਰਿਆਵੀ ਪ੍ਰਸੰਗਾਂ ਨਾਲ ਜੁੜੇ ਸ਼ਬਦ ਕਿਸ ਤਰ੍ਹਾਂ ਚਿਹਨਤ ਕਰਦੇ ਹਨ? ਅਤੇ ਪਾਠਕ/ਸਰੋਤੇ ਲੌਕਿਕ ਕਾਵਿ ਦੀ ਵਿਧੀ ਵਿਚ ਅਭਿਵਿਅਕਤ ਹੋਏ ਇਸ ਅਨੁਭਵ ਦੀ ਪਾਰਲੌਕਿਕਤਾ/ਦਿੱਬਤਾ ਨੂੰ ਕਿਸ ਤਰ੍ਹਾਂ ਗ੍ਰਹਿਣ ਕਰਦੇ ਹਨ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਲੱਭਣ ਲਈ ਗੁਰਬਾਣੀ ਨੂੰ ਧਰਮ ਅਤੇ ਕਾਵਿ ਦੇ ਸੰਬੰਧ ਦੇ ਪਰਿਪੇਖ ਵਿਚ ਵਿਚਾਰਨ ਦੀ ਲੋੜ ਹੈ। ਇਸ ਸੰਬੰਧ ਬਾਰੇ ਵਿਚਾਰ ਕਰਨ ਲਈ ਪਹਿਲਾਂ ਧਰਮ ਤੇ ਕਾਵਿ ਦੀਆਂ ਪ੍ਰਕਿਰਤੀਮੂਲਕ ਵਿਸ਼ੇਸ਼ਤਾਵਾਂ ਦਾ ਨਿਖੇੜਾ ਕਰਕੇ ਧਰਮ ਦੀ ਅਭਿਵਿਅਕਤੀ-ਵਿਧੀ ਵੱਜੋਂ ਕਾਵਿ ਦੀ ਵਰਤੋਂ ਵਾਲਾ ਨੁਕਤਾ ਧਿਆਨ ਗੋਚਰੇ ਕਰਨਾ ਉਚਿਤ ਹੋਵੇਗਾ। ਫਿਰ, ਗੁਰਬਾਣੀ ਦੀ ਪਾਠਕਾਂ/ਸਰੋਤਿਆਂ ਤਕ ਸੰਚਾਰ ਦੀ ਪ੍ਰਕਿਰਿਆ ਬਾਰੇ ਵਿਚਾਰ ਕਰਨੀ ਵੀ ਬਣਦੀ ਹੈ ਅਤੇ ਗੁਰਬਾਣੀ ਦੇ ਅਧਿਐਨ/ਮੁਲਾਂਕਣ ਵਾਲਾ ਪਹਿਲੂ ਵੀ ਵਿਚਾਰਨਯੋਗ ਹੈ।

ਗੁਰਬਾਣੀ ਕਾਵਿ ਦੀ ਵਿਧੀ ਵਿਚ ਧਰਮ ਦੀ ਅਭਿਵਿਅਤੀ ਹੈ ਜੋ ਗੁਰੂ ਸਾਹਿਬਾਨ ਦੇ ਧਾਰਮਿਕ ਅਨੁਭਵ ਨੂੰ ਵੀ ਅਭਿਵਿਅਕਤ ਕਰਦੀ ਹੈ, ਉਨ੍ਹਾਂ ਦੀ ਧਰਮ-ਭਾਵਨਾ ਨੂੰ ਵੀ ਤੇ ਧਰਮ-ਦ੍ਰਿਸ਼ਟੀ ਨੂੰ ਵੀ। ਇਹ ਅਨੁਭਵ ਤੋਂ ਪ੍ਰਾਪਤ ਗਿਆਨ ਸੰਚਾਰਿਤ ਕਰਨ ਲਈ ਵੀ ਕਾਵਿ-ਜੁਗਤਾਂ ਦੀ ਵਰਤੋਂ ਕਰਦੀ ਹੈ। ਪਰ ਗੁਰਬਾਣੀ ਦੀ ਰਚਨਾ ਇਕ ਸੁਹਜਮਈ ਰੂਪ ਦੀ ਸਿਰਜਣਾ ਨਹੀਂ, ਇਹ

ਇਕ ਧਾਰਮਿਕ ਕਾਰਜ ਹੈ। ਪੁਨੀਤ, ਪਾਵਨ ਦੈਵੀ ਸੱਤਾ ਦੇ ਅਨੁਭਵ ਦੀ ਅਵਸਥਾ ਵਿਚ ਉਸ ਤੋਂ ਸਹਿਜ ਪ੍ਰਾਪਤ ਬਾਣੀ/ਸੰਦੇਸ਼ ਦਾ ਗਿਆਨ ਕਰਨਾ, ਖ਼ਾਲਕ ਦੇ ਆਦੇਸ਼ ਅਨੁਸਾਰ ਉਸ ਸੰਦੇਸ਼ ਨੂੰ ਪ੍ਰਕਾਸ਼ਮਾਨ ਕਰਕੇ ਖ਼ਲਕਤ ਤਕ ਪਹੁੰਚਾਉਣਾ ਗੁਰੂ ਸਾਹਿਬਾਨ ਦਾ ਪਵਿੱਤਰ ਧਾਰਮਿਕ ਕਾਰਜ ਹੈ ਜਿਸ ਨੂੰ ਉਹ ਗੁਰਬਾਣੀ-ਰਚਨਾ ਦੇ ਰੂਪ ਵਿਚ ਨਿਭਾਉਂਦੇ। ਹਨ। ਗੁਰੂ ਸਾਹਿਬਾਨ ਨੇ ਗੁਰਬਾਣੀ ਨੂੰ 'ਖਸਮ ਕੀ ਬਾਣੀ', 'ਧੁਰ ਕੀ ਬਾਣੀ', 'ਸੱਚੀ ਬਾਣੀ' ਆਖ ਕੇ ਇਸ ਨੂੰ ਦੈਵੀ ਸਿਰਜਣਾ ਦਾ ਦਰਜਾ ਦਿੱਤਾ ਹੈ :

ਹਉ ਆਪਹੁ ਬੋਲਿ ਨ ਜਾਣਦਾ।
ਮੈ ਕਹਿਆ ਸਭੁ ਹੁਕਮਾਉ ਜੀਉ ॥
ਹਰਿ ਭਗਤਿ ਖਜਾਨਾ ਬਖਸਿਆ।
ਗੁਰਿ ਨਾਨਕਿ ਕੀਆ ਪਸਾਉ ਜੀਉ ॥[7]

ਅਤੇ

ਖਾਲਕ ਕਉ ਆਦੇਸ ਢਾਢੀ ਗਾਵਣਾ ॥
ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ ॥[8]

'ਖਸਮ ਕੀ ਬਾਣੀ' ਜਿਸ ਤਰ੍ਹਾਂ ਦੀ ਆਈ (ਪ੍ਰਾਪਤ ਹੋਈ) ਹੈ, ਉਸੇ ਤਰ੍ਹਾਂ ਦਾ ਉਸ ਦੇ ਗਿਆਨ ਕਰਨਾ, ਜੋ ਕਹਿਣ ਲਈ ਮਾਲਕ ਦਾ ਹੁਕਮ ਹੋਇਆ ਹੈ, ਓਹੋ ਕਹਿਣਾ ਤੇ ਜਿਸ ਤਰ੍ਹਾਂ ਕਹਿਣ ਦਾ ਆਦੇਸ਼ ਹੋਇਆ ਹੈ, ਉਸੇ ਤਰ੍ਹਾਂ ਕਹਿਣਾ–ਇਹ ਬਾਣੀ ਦੀ ਵਿਧੀ ਹੈ। ਇਸ ਵਿਧੀ ਅਨੁਸਾਰ ਖਸਮ ਦੇ ਦਰਬਾਰ ਦਾ ਢਾਡੀ ਉਸ ਦੀ ਮਿਹਰ ਨਾਲ ਅਕਥ ਦਾ ਕਥਨ ਕਰਦਾ ਹੈ ਜਿਸ ਦੀ ਸਮਰੱਥਾ ਵੇਦਾਂ ਪੁਰਾਣਾਂ ਦੇ ਵਿਖਿਆਨਾਂ, ਵੱਖ-ਵੱਖ ਭੇਖਾਂ ਦੇ ਸਿੱਧਾਂ, ਜੋਗੀਆਂ ਤੇ ਸ਼ਾਸਤਰਾਂ ਦੇ ਗਿਆਤਾ ਵਿਦਵਾਨਾ ਨੂੰ ਵੀ ਪ੍ਰਾਪਤ ਨਹੀਂ ਹੈ :

ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥
ਨਾਨਕ ਗੁਣ ਗਹਿ ਰਾਸਿ ਹਰਿ ਜੀਉ ਮਿਲੇ ਪਿਆਰਿਆ ॥[9]

ਗੁਰਬਾਣੀ ਖਸਮ ਦੇ ਦਰਬਾਰ ਦੇ ਢਾਡੀ ਨੂੰ ਖਸਮ ਦੇ ਹੁਕਮ ਅਨੁਸਾਰ ਤੇ ਉਸ ਦੀ ਮਿਹਰ ਸਦਕਾ ਪ੍ਰਾਪਤ ਹੋਇਆ ਸਬਦ/ਨਾਮ/ਗਿਆਨ ਹੈ ਜਿਸ ਨੂੰ ਢਾਡੀ ਖਸਮ ਦੇ ਆਦੇਸ਼ ਅਨੁਸਾਰ ਗਾਉਂਦਾ ਤੇ ਪਸਾਰਦਾ/ਫੈਲਾਉਂਦਾ ਹੈ। ਇਸ ਪ੍ਰਕਾਰ, ਗੁਰਬਾਣੀ ਉਦਾਤ ਤੇ ਦੈਵੀ, ਪੁਨੀਤ ਤੇ ਮਹਾਨ ਹੈ। ਕਾਵਿ ਇਸ ਦੀ ਅਭਿਵਿਅਕਤੀ ਵਿਧੀ ਵੱਜੋਂ ਆਪਣੇ ਲੌਕਿਕ ਸਰੂਪ ਨਾਲੋਂ ਵੱਖਰਾ ਤੇ ਵਿਸ਼ੇਸ਼ ਹੋ ਕੇ ਪ੍ਰਕਾਰਜਸ਼ੀਲ ਹੈ। ਆਪਣੇ ਲੌਕਿਕ ਸਰੂਪ ਵਿਚ ਕਾਵਿ ਅਨੁਭਵ ਦੇ ਸਮੂਰਤ ਪ੍ਰਸਤੁਤੀਕਰਨ ਦੀ ਕਲਾ ਹੈ ਜੋ ਇੰਦ੍ਰਿਆਵੀ ਰੂਪ ਯੁਕਤ ਹੋਣ ਕਰਕੇ ਸੁਹਜਮਈ ਹੈ। ਗੁਰਬਾਣੀ ਇੰਦ੍ਰੀਅਤੀਤ ਤੇ ਪਾਰਲੌਕਿਕ ਅਨੁਭਵ ਦੀ ਅਭਿਵਿਅਕਤੀ ਹੈ। ਇਸ ਦੀ ਅਭਿਵਿਅਕਤੀ-ਵਿਧੀ ਲੌਕਿਕ ਕਾਵਿ ਦੀ ਵਿਧੀ ਨਾਲੋਂ ਵਿਲੱਖਣ ਹੈ। ਏਥੇ ਲੌਕਿਕ ਕਾਵਿ ਦੀ ਰੂਪ-ਵਿਧੀ ਦੀ ਵਰਤੋਂ ਇਸ ਤਰ੍ਹਾਂ ਕੀਤੀ ਗਈ ਹੈ ਕਿ ਇਹ ਪਾਰਲੌਕਿਕ ਸਾਰਥਕਤਾ ਗ੍ਰਹਿਣ ਕਰਦੀ ਹੈ ਤੇ ਇਸ ਦੀ ਪਾਰਲੌਕਿਕ ਸਾਰਥਕਤਾ ਸਪਸ਼ਟ ਨਜ਼ਰ ਵੀ ਆਉਂਦੀ ਹੈ। ਲੌਕਿਕ ਕਾਵਿ ਵਿਚ ਭਾਸ਼ਾ ਦੇ ਸੁਹਜਾਤਮਕ ਪ੍ਰਕਾਰਜ

ਦੀ ਪ੍ਰਮੁੱਖਤਾ ਰਹਿੰਦੀ ਹੈ। ਸ਼ਬਦਾਂ ਦੀ ਬਹੁ-ਅਰਥਤਾ ਉਜਾਗਰ ਹੁੰਦੀ ਹੈ, ਅਲੰਕਾਰਕ ਜੁਗਤਾਂ, ਧੁਨੀ, ਲੈਅ ਆਦਿ ਸੰਗਠਿਤ ਹੁੰਦੇ ਹਨ ਤੇ ਕਾਵਿ ਦੇ ਸੁਹਜ-ਉਦੈ ਦਾ ਆਧਾਰ ਸਿਰਜਦੇ ਹਨ। ਸੁਹਜ-ਉਦੈ ਜਾਂ ਸੁਹਜ-ਸਿਰਜਣਾ ਲੌਕਿਕ ਕਾਵਿ ਦਾ ਸਾਧਯ ਤੇ ਅੰਤਿਮ ਮੁੱਲ ਹੈ। ਗੁਰਬਾਣੀ ਦਾ ਸਾਧਯ ਸੁਹਜ ਨਹੀਂ, ਪਰਮ-ਸਤਿ ਹੈ ਅਤੇ ਇਹ ਸੁਹਜ ਨੂੰ ਵੀ ਉਸ ਦੀ ਹੀ ਇਕ ਵਿਸ਼ੇਸ਼ਤਾ ਵੱਜੋਂ ਪ੍ਰਵਾਨਦੀ ਤੇ ਸਥਾਪਤ ਕਰਦੀ ਹੈ। ਗੁਰਬਾਣੀ ਦੀ ਸਿਰਜਣਾ ਦਾ ਆਧਾਰ ਸੁਹਜਾਤਮਕ ਰਵਈਆ ਨਹੀਂ, ਧਾਰਮਿਕ ਰਵਈਆ ਹੈ ਅਤੇ ਇਸ ਦਾ ਪ੍ਰੇਰਕ ਭਾਵ ਪੁਨੀਤ ਪ੍ਰਤਿ ਪੂਰਣ ਸਮਰਪਣ ਦਾ ਭਾਵ ਹੈ। ਗੁਰਬਾਣੀ ਧਾਰਮਿਕ ਮੂਲ-ਦ੍ਰਿਸ਼ਟੀ ਦੁਆਰਾ ਸੰਚਾਲਿਤ ਹੈ ਅਤੇ ਹੋਰ ਸਭ ਮੁੱਲ ਇਸ ਦੇ ਘੇਰੇ ਵਿਚ ਵਲੇ ਹੋਏ ਹਨ। ਗੁਰਬਾਣੀ ਦੀ ਅਭਿਵਿਅਕਤੀ-ਵਿਧੀ ਵੱਜੋਂ ਕਾਵਿ ਦੇ ਮੁੱਲ ਸੰਬੰਧੀ ਨਿਰਣੈ ਵੀ ਏਸੇ ਦ੍ਰਿਸ਼ਟੀ ਦੇ ਘੇਰੇ ਵਿਚ ਰਹਿ ਕੇ ਕੀਤਾ ਜਾ ਸਕਦਾ ਹੈ।

ਗੁਰਬਾਣੀ ਦੀ ਅਭਿਵਿਅਕਤੀ-ਵਿਧੀ ਦੇ ਰੂਪ ਵਿਚ ਕਾਵਿ ਆਪਣੀ ਮੂਲ ਪ੍ਰਕਿਰਤੀ ਤੇ ਪ੍ਰਕਾਰਜ ਨਾਲੋਂ ਨਿਖੜ ਕੇ ਧਰਮ ਦੀ ਪ੍ਰਕਿਰਤੀ ਦਾ ਅੰਗ ਬਣਦਾ ਹੈ ਤੇ ਧਾਰਮਿਕ ਪ੍ਰਕਾਰਜ ਨਿਭਾਉਂਦਾ ਹੈ। ਭਾਸ਼ਾ ਏਥੇ ਬਹੁ-ਅਰਥੀ ਪ੍ਰਕਾਰਜਸ਼ੀਲਤਾ ਨੂੰ ਛੋਡਦੀ ਹੈ ਅਤੇ ਆਪਣੀ ਅਰਥ-ਯੋਗਤਾ ਦਾ ਇਕ-ਪਾਸਾਰੀ ਤੇ ਇਕ-ਦਿਸ਼ਾਵੀ ਨਿਭਾਉ ਕਰਦੀ ਹੈ। ਵੱਖ-ਵੱਖ ਅਰਥ-ਪਾਸਾਰਾਂ ਤੇ ਅਰਥ-ਦਿਸ਼ਾਵਾਂ ਦੀ ਸੁਝਾਊ ਹੋਣ ਦਾ ਇਸ ਦਾ ਸੁਭਾਉ ਬਦਲ ਜਾਂਦਾ ਹੈ। ਗੁਰਬਾਣੀ ਵਿਚ ਸ਼ਬਦਾਂ ਦੀਆਂ ਅਰਥ-ਸੰਭਾਵਨਾਵਾਂ ਇਕੋ ਅਰਥ ਕੇਂਦਰ ਉੱਤੇ ਇਕਾਗਰ ਹਨ। ਗੁਰਬਾਣੀ ਦੀ ਬੁਣਤੀ ਲੌਕਿਕ ਜਗਤ ਦੀਆਂ ਵਸਤੂਆਂ ਤੇ ਵਰਤਾਰਿਆਂ ਦੇ ਚਿਹਨਕਾ ਨਾਲ ਬੁਣੀ ਹੋਈ ਹੈ ਪਰ ਇਹ ਆਪਣੇ ਮੁੱਢਲੇ ਪ੍ਰਸੰਗਾਂ ਨੂੰ ਛੱਡ ਕੇ ਵੱਖਰੀ ਚਿਹਨਕੀ ਯੋਗਤਾ ਪ੍ਰਾਪਤ ਕਰ ਗਏ ਹਨ। ਗੁਰਬਾਣੀ ਵਿਚ ਆਉਂਦੀਆਂ ਜਾਂਦੀਆਂ ਰੁੱਤਾਂ ਅਤੇ ਹੋਰ ਪ੍ਰਕਿਰਤਕ ਦ੍ਰਿਸ਼ਾਂ ਤੇ ਵਰਤਾਰਿਆਂ ਦਾ ਵਰਣਨ ਹੈ; ਖਾਣ-ਪੀਣ, ਪਹਿਨਣ, ਹਾਰ ਸ਼ਿੰਗਾਰ, ਸੁਖ, ਆਰਾਮ ਤੇ ਭੋਗ ਵਿਲਾਸ ਦੀਆਂ ਕ੍ਰਿਆਵਾਂ ਦਾ ਜ਼ਿਕਰ ਹੈ; ਤਰਖਾਣੇ, ਲੁਹਾਰੇ, ਕਿਰਸਾਣੀ ਆਦਿ ਧੰਦਿਆਂ ਦੇ ਕੰਮਾਂ ਕਾਰਾਂ ਦੇ ਵੇਰਵੇ ਹਨ; ਪਤੀ-ਪਤਨੀ, ਮਾਪੇ-ਬੱਚੇ, ਭੈਣ-ਭਾਈ, ਸਖਾ-ਮਿੱਤਰ, ਸਖੀ-ਸਹੇਲੀ ਆਦਿ ਰਿਸ਼ਤੇ-ਨਾਤਿਆਂ ਦਾ ਪਸਾਰਾ ਹੈ; ਸਮਾਜਿਕ ਅਨਾਚਾਰ ਤੇ ਰਾਜਨੀਤਿਕ ਦੁਰਾਚਾਰ ਦਾ ਵੀ ਜ਼ਿਕਰ ਆਇਆ ਹੈ। ਇਨ੍ਹਾਂ ਸਾਰੇ ਪ੍ਰਸੰਗਾਂ ਨੂੰ ਚਿਹਨਿਤ ਕਰਨ ਵਾਲੇ ਸ਼ਬਦ ਜਾਣੇ-ਪਛਾਣੇ ਹਨ, ਪਰ ਉਹ ਆਪਣੀ ਲੌਕਿਕ ਪ੍ਰਸੰਗਕਤਾ ਨੂੰ ਛੱਡ ਕੇ ਉਸ ਤੋਂ ਪਾਰ ਚਲੇ ਜਾਂਦੇ ਹਨ, ਅਤੇ ਧਾਰਮਿਕ ਸਾਰਥਕਤਾ ਗ੍ਰਹਿਣ ਕਰ ਲੈਂਦੇ ਹਨ। ਮਿਸਾਲ ਵੱਜੋਂ 'ਬਾਰਹਮਾਹ' ਵਿਚ ਪ੍ਰਬਲ ਪ੍ਰੇਮ ਦੇ ਭਾਵ ਦੇ ਚਿਹਨਕ ਲੌਕਿਕ ਪ੍ਰੇਮ ਦੀ ਸਾਧਾਰਣਤਾ ਤੇ ਸਰੀਰਕਤਾ ਨੂੰ ਚਿਹਨਿਤ ਕਰਨ ਦੀ ਬਜਾਏ ਅਧਿਆਤਮਕ ਪ੍ਰੇਮ ਦੀ ਪਵਿੱਤਰ ਭਾਵਨਾ ਦੀ ਅਭਿਵਿਅਕਤੀ ਬਣੇ ਹਨ। ਖਾਣ-ਪੀਣ, ਪਹਿਨਣ, ਹਾਰ ਸ਼ਿੰਗਾਰ, ਧਨ, ਦੌਲਤ, ਤਾਕਤ, ਰੁਤਬਾ ਆਦਿ ਦੁਨਿਆਵੀ ਸੁਖ-ਸੁਆਦ ਦੇ ਪ੍ਰਸੰਗਾਂ ਨਾਲ ਜੁੜੇ ਸ਼ਬਦ ਇਨ੍ਹਾਂ ਪ੍ਰਸੰਗਾਂ ਦੀ ਸਮੂਰਤ ਪੇਸ਼ਕਾਰੀ ਦੇ ਉਦੇਸ਼ ਨਾਲ ਨਹੀਂ ਸਗੋਂ ਇਨ੍ਹਾਂ ਦੀ ਮੁੱਲਹੀਣਤਾ ਦਾ ਪ੍ਰਭਾਵ ਦੇਣ ਦੇ ਉਦੇਸ਼ ਨਾਲ ਗੁਰਬਾਣੀ ਵਿਚ ਸ਼ਾਮਲ ਹੋਏ ਹਨ ਤਾਕਿ ਇਨ੍ਹਾਂ ਦੇ ਟਾਕਰੇ 'ਤੇ ਅਧਿਆਤਮਕ ਮੁੱਲਾਂ ਦੀ ਉੱਤਮਤਾ ਤੇ ਮਹਾਨਤਾ ਸਥਾਪਤ ਕੀਤੀ ਜਾਵੇ। ਗੁਰਬਾਣੀ ਦੀ ਧਰਮ-ਦ੍ਰਿਸ਼ਟੀ ਲੌਕਿਕ ਨੂੰ ਪਾਰਲੌਕਿਕ ਵੱਲ ਉਦੇਸ਼ਿਤ ਕਰ ਲੈਣ ਵਾਲੀ ਦ੍ਰਿਸ਼ਟੀ ਹੈ,

ਜਿਸ ਦੀ ਇਕ ਮਿਸਾਲ ਵੱਜੋਂ ਨਿਮਨ ਅੰਕਿਤ ਸ਼ਬਦ ਦਾ ਅਧਿਐਨ ਕਰ ਸਕਦੇ ਹਾਂ :

ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥
ਲਾਲ ਬਹੁ ਗੁਣਿ ਕਾਮਣਿ ਮੋਹੀ ॥
ਤੇਰੇ ਗੁਣਿ ਹੋਹਿ ਨ ਅਵਰੀ ॥ ਰਹਾਉ ॥
ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ॥
ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ॥ ੨ ॥
ਮਧੁਸੂਦਨ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ॥
ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗ ਸੁਰਮਾ ਦੇਈ ॥
ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥
ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥ ੪ ॥[10]

ਇਹ ਤੁਕਾਂ ਹਾਰ, ਸ਼ਿੰਗਾਰ, ਪਹਿਨਣ ਅਤੇ ਹੋਰ ਸ਼ਰੀਰਕ ਮੁਦਰਾਵਾਂ ਵਿਚ ਨਕਾਂ ਨਾਲ ਇਕ ਦ੍ਰਿਸ਼ ਸਿਰਜਣ ਦੁਆਰਾ ਧਾਰਮਿਕ ਦ੍ਰਿਸ਼ਟੀ ਸੰਚਾਰਿਤ ਕਰਦੀਆਂ ਹਨ। ਇਨ੍ਹਾਂ ਚਿਹਨਕਾਂ ਦੇ ਮੁੱਢਲੇ ਚਿਹਨਿਤ ਪਿਠਭੂਮੀ ਵਿਚ ਰਹਿੰਦੇ ਹਨ ਅਤੇ ਧਰਮ ਦੀ ਟਕਸਾਲ ਵਿਚ ਘੜੇ ਨਵੇਂ ਅਰਥ ਅਗਭੂਮਿਤ ਹੁੰਦੇ ਹਨ। ਉਦੇਸ਼ ਸੁਹਜ ਦਾ ਵਾਤਾਵਰਣ ਸਿਰਜਣਾ ਨਹੀਂ, ਸਤਿ ਨੂੰ ਗ੍ਰਹਿਣ ਕਰਾਉਣਾ ਹੈ। ਸਤਿ ਨੂੰ ਗ੍ਰਹਿਣ ਕਰਾਉਣ ਵਾਲੀ ਭਾਸ਼ਾ ਇਕੋ ਅਰਥ-ਸੱਚੇ ਵਿਚ ਘੜੀ ਗਈ ਹੈ ਅਤੇ ਇੱਕੋ ਅਰਥ-ਪ੍ਰਭਾਵ ਦੇਣ ਦੀ ਯੋਗਤਾ ਨਾਲ ਭਰਪੂਰ ਕੀਤੀ ਗਈ ਹੈ। 'ਆਸਾ ਦੀ ਵਾਰ', 'ਮਾਝ ਦੀ ਵਾਰ', ਅਤੇ 'ਖੁਰਾਸਾਨ ਖਸਮਾਨਾ ਕੀਆ', 'ਜੈਸੀ ਮੈ ਆਵੈ ਖਸਮ ਕੀ ਬਾਣੀ' ਆਦਿ ਸ਼ਬਦਾਂ ਵਿਚ ਦੁਨਿਆਵੀ ਹਾਕਮਾਂ ਦੇ ਪਤਿਤ ਕਿਰਦਾਰ ਅਤੇ ਲੋਕਾਈ ਉੱਤੇ ਉਨ੍ਹਾਂ ਦੁਆਰਾ ਕੀਤੇ ਜਾ ਰਹੇ ਜ਼ੁਲਮਾਂ ਨੂੰ ਦਰਸਾਉਣ ਵਾਲੀ ਭਾਸ਼ਾ ਅੰਤਿਮ ਅਰਥਾਂ ਵਿਚ ਇਨ੍ਹਾਂ ਦੀ ਝੂਠੀ ਹਕੂਮਤ ਦੀ ਪਿੱਠਭੂਮੀ ਵਿਚ ਸੱਚੇ ਪਾਤਸ਼ਾਹ ਦੀ ਆਦਿ ਜੁਗਾਦੀ ਪਾਤਸ਼ਾਹੀ ਅਤੇ ਉਸ ਦੇ ਸੱਚੇ ਨਿਆਂ ਦਾ ਪ੍ਰਭਾਵ ਗ੍ਰਹਿਣ ਕਰਾਉਂਦੀ ਹੈ। ਇਸ ਤਰ੍ਹਾਂ ਪ੍ਰਭੁਤਾ ਪਰਿਵਰਤਿਤ ਜਾਂ ਨਵੇਂ ਘੜੇ ਅਰਥਾਂ ਦੀ ਰਹਿੰਦੀ ਹੈ।

ਗੁਰਬਾਣੀ ਜਿਸ ਧਰਮ-ਭਾਵਨਾ ਤੇ ਧਰਮ-ਦ੍ਰਿਸ਼ਟੀ ਦੀ ਅਭਿਵਿਅਕਤੀ ਹੈ, ਉਹ ਸਮੂਹ-ਸੁਖੀ ਤੇ ਲੋਕ-ਹਿਤੈਸ਼ੀ ਹੈ। ਇਸ ਦਾ ਮਕਸਦ ਕਿਸੇ ਇਕ ਵਿਸ਼ੇਸ਼ ਵਰਣ ਜਾਂ ਵਰਗ ਦੇ ਲੋਕਾਂ ਨੂੰ ਨਹੀਂ, ਸਮੁੱਚੀ-ਮਨੁੱਖਤਾ ਨੂੰ ਧਰਮ ਦਾ ਕਲਿਆਣਕਾਰੀ ਮਾਰਗ ਦਿਖਾਉਣਾ ਹੈ। ਇਸ ਲਈ ਇਹ ਸਰਲ ਵਿਧੀ ਵਿਚ ਨਿਸ਼ਚਿਤ ਅਰਥਾਂ ਦਾ ਸੰਚਾਰ ਕਰਦੀ ਹੈ। ਇਸ ਦ੍ਰਿਸ਼ਟੀ ਤੋਂ ਦੇਖਿਆ ਜਾਵੇ ਤਾਂ ਗੁਰਬਾਣੀ ਸ਼ੁਧ ਪ੍ਰਤੀਕ ਦੀ ਵਿਧੀ ਦੀ ਵਰਤੋਂ ਨਹੀਂ ਕਰਦੀ ਸਗੋਂ ਇਸ ਦੇ ਪ੍ਰਤੀਕ ਕੋਡਾਂ ਦੇ ਸੁਭਾਉ ਵਾਲੇ ਹਨ। ਸ਼ੁੱਧ ਪ੍ਰਤੀਕ ਦੀ ਵਿਧੀ ਜਟਿਲ ਤੇ ਪਰੋਖ ਸੰਚਾਰ ਦੀ ਵਿਧੀ ਹੈ। ਪ੍ਰਤੀਕ ਅਰਥ ਨਿਸ਼ਚਿਤ ਨਹੀਂ ਕਰਦਾ, ਉਸ ਨੂੰ ਵਿਭਿੰਨ ਪਾਸਾਰਾਂ ਤੇ ਸਹਿਚਾਰਾਂ ਸਹਿਤ ਸੁਝਾਉਂਦਾ ਹੈ। ਇਹ ਅਰਥ ਨੂੰ ਲੁਕੋਂਦਾ ਹੈ, ਦਰਸਾਉਂਦਾ ਨਹੀਂ। ਸ਼ੁੱਧ ਪ੍ਰਤੀਕ-ਵਿਧੀ ਵਿਚ, ਜੋ ਪ੍ਰਤੀਕਮਾਨ ਹੋ ਰਿਹਾ ਹੈ, ਉਹ ਮਹੱਤਵਪੂਰਣ ਨਹੀਂ ਹੁੰਦਾ, ਸਗੋਂ ਜੋ ਪ੍ਰਤੀਕਮਾਨ ਕਰ ਰਿਹਾ ਹੈ, ਉਹ ਮਹੱਤਵਪੂਰਣ ਹੁੰਦਾ ਹੈ। ਗੁਰਬਾਣੀ ਦਾ ਬਲ ਜੋ ਪ੍ਰਤੀਕਮਾਨ/ਚਿਹਨਿਤ ਹੋ ਰਿਹਾ ਹੈ, ਉਸ ਉੱਤੇ ਹੈ। ਪ੍ਰਤੀਕ ਜਾਂ ਪ੍ਰਤੀਕਕਾਰੀ

ਦੀ ਵਿਧੀ ਦਾ ਸੁਤੰਤਰ ਰੂਪ ਵਿਚ ਏਥੇ ਕੋਈ ਮਹੱਤਵ ਨਹੀਂ ਹੈ। ਗੁਰਬਾਣੀ ਅਰਥਾਂ ਨੂੰ ਉਘੜਵੇਂ ਤੇ ਦ੍ਰਿੜਤਾ ਭਰਪੂਰ ਢੰਗ ਨਾਲ ਸੰਚਾਰਿਤ ਕਰਨ ਲਈ ਅਰਥਾਂ ਨੂੰ ਲੁਕਵੇਂ ਢੰਗ ਨਾਲ ਸੰਕੇਤਿਤ ਨਹੀਂ ਕਰਦੀ, ਜਾਂ ਅਸਪਸ਼ਟ/ਬਹੁ-ਅਰਥੀ ਸੁਝਾਉ ਨਹੀਂ ਦਿੰਦੀ; ਇਹ ਅਰਥਾਂ ਨੂੰ ਸਪਸ਼ਟ ਤੇ ਦਲੀਲਪੂਰਣ ਢੰਗ ਨਾਲ, ਦ੍ਰਿਸ਼ਟਾਂਤਮੂਲਕ ਵਿਆਖਿਆ ਸਹਿਤ ਜਾਂ ਦੁਹਰਾਉ ਤੇ ਵਿਸਤਾਰ ਸਹਿਤ ਗ੍ਰਹਿਣ ਕਰਾਉਂਦੀ ਹੈ। ਇਸ ਨੇ ਧਾਰਮਿਕ ਅਨੁਭਵ ਤੇ ਪਾਰਲੌਕਿਕ ਜਗਤ ਦੇ ਸਤਿ ਨੂੰ ਜਨ-ਸਾਧਾਰਣ ਦੇ ਮਹਿਸੂਸ ਤੇ ਗ੍ਰਹਿਣ ਕਰਨਯੋਗ ਬਣਾਉਣਾ ਹੈ। ਇਸ ਦੇ ਵਾਸਤੇ ਜੋ ਵਿਧੀ ਉਪਯੁਕਤ ਹੈ ਉਸ ਦੀ ਮਿਸਾਲ ਨਿਮਨ ਅੰਕਿਤ ਸ਼ਬਦ ਹੈ :

ਬਾਜੀਗਰਿ ਜੈਸੇ ਬਾਜੀ ਪਾਈ ॥
ਨਾਨਾ ਰੂਪ ਭੇਖ ਦਿਖਲਾਈ ॥
ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥
ਤਬ ਏਕੋ ਏਕੰਕਾਰਾ ॥ ੧ ॥
ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥
ਕਤਹਿ ਗਇਓ ਉਹੁ ਕਤ ਤੇ ਆਇਓ ॥ ੧ ॥ ਰਹਾਉ ॥
ਜਲ ਤੇ ਊਠਹਿ ਅਨਿਕ ਤਰੰਗਾ ॥
ਕਨਿਕ ਭੂਖਨ ਕੀਨੇ ਬਹੁ ਰੰਗਾ ॥
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥
ਫਲ ਪਾਕੇ ਤੇ ਏਕੰਕਾਰਾ ॥ ੨ ॥
ਸਹਸ ਘਟਾ ਮਹਿ ਏਕੁ ਆਕਾਸੁ ॥
ਘਟ ਫੂਟੇ ਤੇ ਓਹੀ ਪ੍ਰਗਾਸੁ ॥
ਭਰਮ ਲੋਭ ਮੋਹ ਮਾਇਆ ਵਿਕਾਰ ॥
ਭ੍ਰਮ ਛੂਟੇ ਤੇ ਏਕੰਕਾਰ ॥ ੩ ॥
ਓਹੁ ਅਬਿਨਾਸੀ ਬਿਨਸਤ ਨਾਹੀ ॥
ਨਾ ਕੋ ਆਵੈ ਨਾ ਕੋ ਜਾਹੀ ॥
ਗੁਰਿ ਪੂਰੈ ਹਉਮੈ ਮਲੁ ਧੋਈ ॥
ਕਹੁ ਨਾਨਕ ਮੇਰੀ ਪਰਮ ਗਤਿ ਹੋਈ ॥ ੪ ॥[11]

ਏਥੇ ਮਕਸਦ ਪਰਮ-ਸੱਤਾ ਦੀ ਨਿਰਗੁਣੀ ਇਕੱਤਾ ਦਾ ਸਤਿ ਗ੍ਰਹਿਣ ਕਰਾਉਣ ਦਾ ਹੈ ਇਸ ਦੇ ਲਈ ਇਸ ਕੇਂਦਰੀ ਵਿਚਾਰ ਨੂੰ ਦ੍ਰਿਸ਼ਟਾਂਤਮੂਲਕ ਫੈਲਾਉ ਪ੍ਰਦਾਨ ਕੀਤਾ ਗਿਆ ਹੈ ਜਿਸ ਨਾਲ ਉਸ ਦੀ ਸੰਚਾਰ ਯੋਗਤਾ ਬਲਵਾਨ ਹੋਈ ਹੈ। ਇਸ ਦੇ ਲਈ ਜਾਣੇ-ਪਛਾਣੇ ਕੋਡਾਂ ਦੀ ਸਿਰਜਣਾ/ਵਰਤੋਂ ਕੀਤੀ ਗਈ ਹੈ। ਗੁਰਬਾਣੀ ਦਾ ਕੋਡ-ਪ੍ਰਬੰਧ ਪੂਰਵਕਾਲੀ ਤੇ ਸਮਕਾਲੀ ਧਾਰਮਿਕ ਤੇ ਦਾਰਸ਼ਨਿਕ ਪਰੰਪਰਾਵਾਂ ਦੇ ਪ੍ਰਚਲਿਤ ਕੋਡਾਂ, ਲੋਕ-ਜੀਵਨ ਤੇ ਲੋਕ-ਸੰਸਕ੍ਰਿਤੀ ਦੇ ਸਾਧਾਰਣ ਤੇ ਦੇਖੇ-ਜਾਣੇ ਵੇਰਵਿਆਂ ਦੇ ਸਰੋਤਾਂ ਉੱਤੇ ਆਧਾਰਿਤ ਹੈ, ਇਸ ਕਰਕੇ ਇਹ ਹਰ ਪੱਧਰ ਦੇ ਪਾਠਕਾਂ/ਸਰੋਤਿਆਂ ਲਈ ਸਮਝਣਯੋਗ ਹੈ।

ਗੁਰਬਾਣੀ ਇਕ ਵਿਸ਼ੇਸ਼ ਧਾਰਮਿਕ ਸਿਸਟਮ ਦੇ ਨਿਯਮਾਂ ਦੇ ਮੁਤਾਬਕ ਉਸਰੇ ਹੋਏ ਪੈਟਰਨ ਵਾਲੀ ਰਚਨਾ ਹੈ ਅਤੇ ਇਸ ਦਾ ਅਧਿਐਨ ਇਸ ਦੇ ਇਸ ਸਿਸਟਮ ਅਤੇ ਪੈਟਰਨ ਦੀ ਪਛਾਣ ਰਾਹੀਂ ਕਰਨਾ ਬਣਦਾ ਹੈ। ਕਾਵਿ-ਕਿਰਤ ਦਾ ਅਧਿਐਨ ਉਸ ਦੇ ਆਪਣੇ ਰੂਪ-ਸੰਗਠਨ ਦੀ ਪਛਾਣ ਉੱਤੇ ਆਧਾਰਿਤ ਹੁੰਦਾ ਹੈ, ਪਰ ਗੁਰਬਾਣੀ ਕਾਵਿ-ਕਿਰਤ ਨਹੀਂ, ਧਰਮ-ਕਿਰਤ ਹੈ ਤੇ ਇਸ ਦਾ ਰੂਪ-ਸੰਗਠਨ ਕਾਵਿ-ਕਿਰਤ ਵਾਲਾ ਨਹੀਂ, ਧਰਮ ਵਾਲਾ ਹੈ। ਕਾਵਿ ਦੀ ਕਾਵਿਕਤਾ ਜਾਂ ਸੁਹਜਾਤਮਿਕਤਾ ਦੇ ਪ੍ਰਤਿਮਾਨ ਗੁਰਬਾਣੀ-ਅਧਿਐਨ ਲਈ ਉਚਿਤ ਆਧਾਰ ਪ੍ਰਦਾਨ ਨਹੀਂ ਕਰਦੇ। ਗੁਰਬਾਣੀ-ਅਧਿਐਨ ਦੇ ਪ੍ਰਤਿਮਾਨਕ ਆਧਾਰ ਉਸ ਧਾਰਮਿਕ ਸਿਸਟਮ ਵਿਚ ਹਨ ਜਿਸ ਦੇ ਨਿਯੰਤਰਣ ਹੇਠ ਅਤੇ ਇਹ ਰਚੀ ਗਈ ਹੈ ਅਤੇ ਜਿਸ ਦਾ ਇਹ ਅੰਗ ਹੈ। ਏਥੇ ਕਾਵਿ-ਵਿਧੀ ਵੀ ਧਰਮ ਦੇ ਸਿਸਟਮ ਦਾ ਅੰਗ ਹੈ, ਇਸ ਦੀ ਸੁਤੰਤਰ ਸੱਤਾ ਕੋਈ ਨਹੀਂ। ਅਸੀਂ ਇਹ ਤਾਂ ਨਹੀਂ ਕਹਿ ਸਕਦੇ ਕਿ ਇਸ ਧਾਰਮਿਕ ਸਿਸਟਮ ਦੀ ਅਭਿਵਿਅਕਤੀ ਕਾਵਿ-ਵਿਧੀ ਤੋਂ ਬਗੈਰ ਸੰਭਵ ਨਹੀਂ, ਜਾਂ ਫਿਰ ਇਸ ਦੀ ਅਭਿਵਿਅਕਤੀ-ਵਿਧੀ ਬਣੇ ਬਗੈਰ ਕਾਵਿ ਦੀ ਹੋਂਦ ਸੰਭਵ ਨਹੀਂ, ਕਿਉਂਕਿ ਦੋਹਾਂ ਦੀ ਆਪਣੀ-ਆਪਣੀ ਸੁਤੰਤਰ ਸੱਤਾ ਹੈ। ਪਰ ਸਾਡੀ ਸੰਸਕ੍ਰਿਤੀ ਦੇ ਇਸ ਵਿਸ਼ੇਸ਼ ਪੜਾਅ 'ਤੇ ਕਾਵਿ ਧਰਮ ਦੀ ਅਭਿਵਿਅਕਤੀ-ਵਿਧੀ ਵੱਜੋਂ ਪ੍ਰਕਾਰਜਸ਼ੀਲ ਹੈ ਅਤੇ ਇਸ ਰੂਪ ਵਿਚ ਇਸ ਦੀ ਖੁਦਮੁਖ਼ਤਾਰ ਹੋਂਦ ਨਹੀਂ ਹੈ, ਇਹ ਧਰਮ ਦੇ ਸਿਸਟਮ ਦਾ ਅੰਗ ਬਣ ਕੇ ਉਸ ਦੀ ਪ੍ਰਕਿਰਤੀ ਦਾ ਧਾਰਣੀ ਹੋ ਗਿਆ ਹੈ। ਗੁਰਬਾਣੀ ਵਿਚ ਧਰਮ ਅਤੇ ਸਾਹਿਤ ਦੇ ਸੰਬੰਧ ਦੇ ਪਰਿਪੇਖ ਨੂੰ ਇਸੇ ਦ੍ਰਿਸ਼ਟੀ ਤੋਂ ਦੇਖਣਾ-ਸਮਝਣਾ ਉਚਿਤ ਹੋਵੇਗਾ।

## ਟਿੱਪਣੀਆਂ ਤੇ ਹਵਾਲੇ

1. William James, *Varieties of Religious Experience*, Collier Books, New York, IIIed., 1968, P. 340.
2. ਮਿਸਾਲ ਵੱਜੋਂ, ਫਰੇਜ਼ਰ ਨੇ ਲਿਖਿਆ ਹੈ; "ਧਰਮ ਦਾ ਜਨਮ ਮਨੁੱਖ ਦੇ ਉਸ ਅਹਿਸਾਸ ਵਿਚੋਂ ਹੋਇਆ ਜਿਸ ਅਨੁਸਾਰ ਉਹ ਕਿਸੇ ਸ਼ਕਤੀ ਨੂੰ ਆਪਣੇ ਤੋਂ ਉੱਤਮ ਮੰਨਦਾ ਸੀ ਅਤੇ ਉਸ ਦੇ ਸਨਮੁੱਖ ਆਪਣੇ ਕਮਜ਼ੋਰ ਹੋਣ ਦੀ ਤੇ ਉਸ ਦਾ ਆਸਰਾ ਤੱਕਣ ਦੀ ਭਾਵਨਾ ਰੱਖਦਾ ਸੀ।"
   J.G. Frazer, *The Golden Bough,* Vol. I, Macmillan & Co., London, 1911, P. 240.
3. *Selected Essays,* Faber & Faber Ltd., London, rep. 1969, P. 288.
4. ਵੇਖੋ, ਹਰਿਭਜਨ ਸਿੰਘ *ਧਰਮ ਅਤੇ ਧਾਰਮਿਕ ਕਾਵਿ,* (ਸੰਪਾਦਿਤ) ਨੈਸ਼ਨਲ ਬੁਕਸ਼ਾਪ, ਦਿੱਲੀ, 1971, ਪੰ. 11
5. *ਗੁਰੂ-ਗ੍ਰੰਥ ਸਾਹਿਬ*, ਪੰਨਾ ੯੪੩
6. *ਉਹੀ,* ਪੰ. ੯੧੮
7. ਸੂਹੀ, ਮਹਲਾ-੧, *ਗੁਰੂ ਗ੍ਰੰਥ ਸਾਹਿਬ*, ਪੰਨਾ ੭੬੩
8. ਵਾਰ ਮਾਝ ਕੀ, ਮਹਲਾ-੧, ਪੰਨਾ ੧੪੮
9. *ਉਹੀ,* ਪੰਨਾ ੧੪੯
10. ਆਸਾ, ਮਹਲਾ-੧, ਪੰਨਾ ੩੫੯
11. ਸੂਹੀ ਮਹਲਾ ੫, ਪੰਨਾ ੭੩੬

# ਗੁਰੂ ਗ੍ਰੰਥ ਸਾਹਿਬ ਦਾ ਵਸਤੂ ਅਧਿਐਨ

*ਡਾ. ਮਹਿੰਦਰ ਕੌਰ ਗਿੱਲ**

ਗੁਰੂ ਗ੍ਰੰਥ ਸਾਹਿਬ ਦੇ ਵਸਤੂ ਨੂੰ ਸਮਝਣ ਲਈ ਤਿੰਨ ਨੁਕਤੇ ਦਰਪੇਸ਼ ਹੁੰਦੇ ਹਨ : ਜੀਵ, ਜਗਤ ਤੇ ਬ੍ਰਹਮ, ਗੱਲ ਬ੍ਰਹਮ ਤੋਂ ਸ਼ੁਰੂ ਕਰਕੇ ਜੀਵ ਵੱਲ ਆਵੇ ਜਾਂ ਜੀਵ ਤੋਂ ਸ਼ੁਰੂ ਹੋ ਕੇ ਬ੍ਰਹਮ ਉੱਤੇ ਜਾ ਕੇ ਸਮਾਪਤ ਹੋਵੇ ਦੋਹਾਂ ਹਾਲਤਾਂ ਵਿਚ ਜਗਤ ਵਿਚਕਾਰ ਆਉਂਦਾ ਹੈ। ਜਗਤ 'ਤੇ ਸਹੀ ਢੰਗ ਨਾਲ ਚਲਣ ਲਈ ਹਰ ਸਮਾਜ ਨੇ ਆਪਣੇ ਤੋਂ ਇਕ ਵਡੇਰੀ ਜੀ ਹੋਂਦ ਦੀ ਕਲਪਨਾ ਕੀਤੀ ਹੈ, ਇਸੇ ਨੂੰ ਸਮਾਜ-ਸ਼ਾਸਤਰੀਆਂ ਨੇ ਧਰਮ-ਸੰਸਥਾ ਦਾ ਨਾਮ ਦਿੱਤਾ ਹੈ। ਜਿਸ ਦੀ ਖਾਲੀ ਕੋਈ ਬਹੁਤ ਉਚੇਰੀ ਹਸਤੀ ਹੁੰਦੀ ਹੈ। ਇਹ ਤੱਥ ਸਿੱਖ ਧਰਮ 'ਤੇ ਵੀ ਲਾਗੂ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦਾ ਪੂਜਨੀਕ ਇਸ਼ਟ-ਸਰੂਪੀ ਮੂਲ ਗ੍ਰੰਥ ਹੈ।

ਗੁਰਬਾਣੀ, ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਰਚਨਾ ਦਾ ਨਾਮ ਹੈ, ਜਿਸ ਵਿਚ ਭਾਰਤ ਦੇ ਪੰਦਰਾਂ ਸੰਤ-ਭਗਤਾ ਆਦਿ ਦੀਆਂ ਰਚਨਾਵਾਂ ਵੀ ਸ਼ਾਮਲ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਮਾਨਤਾ ਗੁਰੂ ਤੁੱਲ ਸਰੂਪ ਹੋਣ ਕਰ ਕੇ ਇਸ ਵਿਚ ਦਰਜ ਹਰ ਰਚਨਾ-ਕਿਰਤ ਨੂੰ ਗੁਰਬਾਣੀ ਦੀ ਸੰਗਿਆ ਦੇ ਦਿੱਤੀ ਗਈ ਹੈ। ਬਾਣੀਕਾਰਾਂ ਦਾ ਮੂਲ ਸਰੋਕਾਰ ਖੁਦਾਵੰਦ ਖੁਦ ਆਪ ਹੈ। ਬਾਣੀਕਾਰਾਂ ਦਾ ਰੱਬੀ ਹੋਂਦ ਵਿਚ ਅਨਿੰਨ ਭਰੋਸਾ ਹੈ। ਇਸੇ ਕਰ ਕੇ ਉਹ ਰੱਬੀ ਪ੍ਰੀਤ ਦੇ ਸੋਹਲੇ ਗਾਉਂਦੇ ਨਹੀਂ ਥੱਕਦੇ। ਧਿਆਨ ਰਹੇ, ਧਰਮ ਦਾ ਮੂਲ ਬੁਨਿਆਦੀ ਤੱਤ ਵਿਸ਼ਵਾਸ ਹੈ। ਧਰਮੀ ਜੀਊੜੇ ਆਪੋ-ਆਪਣੇ ਵਿਸ਼ਵਾਸ ਅਨੁਸਾਰ ਅਰੂਪ-ਸਰੂਪ ਹੋਂਦ ਦੀ ਮਹਿਮਾ ਗਾਇਨ ਕਰਦੇ ਹਨ। ਉਸ ਨਾਲ ਦੁਖ-ਸੁਖ ਦੀ ਸਾਂਝ ਰੱਖਦੇ ਹੋਏ ਆਪਣੇ ਵਿਸ਼ਵਾਸ ਵਿਚ ਪਰਪੱਕ ਹੁੰਦੇ ਜਾਂਦੇ ਹਨ। ਬਾਣੀਕਾਰਾਂ ਦਾ ਪੱਕਾ ਅਟੁੱਟ ਵਿਸ਼ਵਾਸ ਹੀ ਉਹਨਾਂ ਦੀ ਬਾਣੀ-ਰਚਨਾ ਨੂੰ ਧਰਮ ਵਿਸ਼ੇਸ਼ ਦਾ ਦਰਜਾ ਦਿਵਾਉਣ ਵਿਚ ਕਾਰਗਰ ਸਾਧਨ ਸਾਬਤ ਹੋਇਆ ਹੈ। ਅੱਜ ਗੁਰਬਾਣੀ ਸਿੱਖ ਧਰਮ ਦੀ ਪ੍ਰਯਾਇ ਬਣ ਗਈ ਹੈ।

ਇੰਨਾ ਤਾਂ ਸਪਸ਼ਟ ਹੀ ਹੈ ਕਿ ਹਰ ਧਰਮ ਦੇ ਚਾਰ ਪਹਿਲੂ ਹੁੰਦੇ ਹਨ :

(ੳ) ਧਰਮ ਦਾ ਆਪਣਾ ਦਰਸ਼ਨ ਵਿਸ਼ੇਸ਼

(ਅ) ਧਰਮ ਦਾ ਸਦਾਚਾਰਕ ਜ਼ਾਬਤਾ (Code of conduct)

(ੲ) ਧਰਮ ਦਾ ਇਤਿਹਾਸ

(ਸ) ਧਰਮ ਦਾ ਸ਼ਰੁਤੀ ਇਤਿਹਾਸ।

---

*8/19FF, ਈਸਟ ਪਟੇਲ ਨਗਰ, ਨਵੀਂ ਦਿੱਲੀ।

ਧਰਮ ਦੇ ਮੁਆਮਲੇ ਵਿਚ ਬੁਨਿਆਦੀ ਗੱਲ ਇਹ ਹੈ ਕਿ ਉਹ ਕਿਹੜਾ ਤੱਤ ਹੈ, ਜੋ ਧਰਮ ਭਾਵਨਾ ਤੇ ਧਰਮ ਵਿਸ਼ਵਾਸ ਨੂੰ ਜਨਮ ਦੇਂਦਾ ਹੈ? ਕੋਈ ਵੀ ਵਿਸ਼ਵਾਸ ਇਸ ਕਰ ਕੇ ਧਾਰਮਿਕ ਨਹੀਂ ਹੋ ਸਕਦਾ ਕਿ ਉਹ ਬਹੁਤ ਨਿੱਗਰ ਹੈ ਤਾਂ ਨਾ ਹੀ ਇਸ ਕਰਕੇ ਕਿ ਉਹ ਸਦਾਚਾਰਕ ਕੀਮਤਾਂ ਵਾਲਾ ਹੈ। ਅਤੇ, ਨਾ ਹੀ ਇਸ ਕਰ ਕੇ, ਉਹ ਬਹੁਤ ਉਚੇਰਾ ਹੈ। ਜੇ ਕਿਸੇ ਵਿਸ਼ਵਾਸ ਵਿਚ ਸ਼ਕਤੀ ਹੋਵੇਗੀ ਤਾਂ ਉਸ ਦੇ ਸਦਾਚਾਰਕ ਮੁੱਲ ਹੋਣਗੇ ਹੀ ਤੇ ਉਹ ਸੁੱਤੇ ਸਿੱਖ ਧਾਰਮਿਕ ਵੀ ਹੋਵੇਗਾ ਹੀ ਠੀਕ, ਉਸੇ ਤਰ੍ਹਾਂ ਜਿਸ ਤਰ੍ਹਾਂ ਭਾਵਨਾ ਦੀ ਉਚਾਣ ਜੇ ਉਚੇਰੀ ਹੋਵੇਗੀ ਤਾਂ ਕਲਾਤਮਕ ਭਾਵ ਧਾਰਮਿਕ ਹੋਣਗੇ ਹੀ। ਧਰਮ ਮਨੁੱਖੀ ਭਾਵ ਅਤੇ ਵਿਸ਼ਵਾਸ ਵਿਚ ਇਕ ਅਦੁੱਤੀ ਵਸਤ ਹੈ।

ਧਰਮ ਦੀ ਦਿੱਖ ਸਦਾਚਾਰਕ ਹੁੰਦੀ ਹੈ ਤੇ ਇਸੇ ਕਰਕੇ ਉਸ ਦਾ ਇਕ ਪੱਖ ਕ੍ਰਿਆਤਮਕ ਵੀ ਹੁੰਦਾ ਹੈ। ਧਰਮ ਸਦਾਚਾਰਕ ਜ਼ਾਬਤੇ ਨਾਲ ਸਭ ਤੋਂ ਪਹਿਲਾਂ ਉਤਸ਼ਾਹ ਨੂੰ ਗੰਢਦਾ ਹੈ। ਇਹ ਜੋਸ਼, ਉਤਸ਼ਾਹ, ਇਤਿਹਾਸ, ਨੀਤੀ ਕਥਾ (parable) ਪੁਰਾਣ, ਰਸਮਾਂ-ਰੀਤਾਂ, ਰਹਿਤ-ਮਰਿਆਦਾ ਆਦਿ ਨਾਲ ਉਭਾਰਿਆ ਜਾਂਦਾ ਹੈ। ਧਰਮ ਜਿੱਥੇ ਜੀਵਨ ਨੂੰ ਨਿੱਘ ਦੇਂਦਾ ਹੈ, ਉਥੇ ਜ਼ਬਤ ਵੀ। ਧਰਮ ਆਪਣੇ ਪਰੋਕਾਰਾਂ ਉੱਤੇ ਹੁਕਮ ਹੀ ਨਹੀਂ ਚਲਾਉਂਦਾ ਬਦਲੇ ਵਿਚ ਕੁਝ ਦੇਂਦਾ ਵੀ ਹੈ, ਜਿਸ ਲਈ ਉਹ ਜੀ ਸਕਦੇ ਹਨ ਤੇ ਲੋੜ ਪੈਣ ਤੇ ਮਰ ਵੀ ਸਕਦੇ ਹਨ।

ਧਰਮ ਨਿਰਾ ਭਗਤੀ ਭਾਵ ਜਾਂ ਸਦਾਚਾਰਕ ਜ਼ਬਤ ਦੀ ਗੱਲ ਹੀ ਨਹੀਂ ਕਰਦਾ, ਸਗੋਂ ਜਗਤ ਅਤੇ ਸਦਾਚਾਰਕ ਗੱਲਾਂ ਦਾ ਆਪਸੀ ਸੰਬੰਧ ਵੀ ਨਿਸ਼ਚਿਤ ਕਰਦਾ ਹੈ। ਧਰਮ ਦਾ ਢਾਂਚਾ ਕਰਮ, ਅਨੁਭਵ ਤੇ ਗਿਆਨ ਦੇ ਸਹਾਰੇ ਖੜਾ ਹੈ। ਗੁਰਬਾਣੀ ਸਾਨੂੰ ਕਰਮ ਲਈ ਪ੍ਰੇਰਦੀ ਹੈ। ਰੱਬੀ ਅਨੁਭਵ ਨਾਲ ਜੋੜਦੀ ਹੈ ਤੇ ਗਿਆਨ ਸਾਨੂੰ ਅਧਿਆਤਮਕ ਨੀਝ ਬਖ਼ਸ਼ਦਾ ਹੈ। ਇਹਨਾਂ ਤਿੰਨਾਂ ਦਾ ਰਤਾ ਕੁ ਖ਼ੁਲਾਸਾ ਅਧਿਐਨ ਉਚਿਤ ਪ੍ਰਤੀਤ ਹੁੰਦਾ ਹੈ।

ਕਰਮ ਦਾ ਸੰਬੰਧ ਸਦਾਚਾਰ ਨਾਲ ਹੈ। ਸਿੱਖ ਧਰਮ ਆਪਣੀ ਮੁੱਢਲੀ ਅਵਸਥਾ ਵਿਚ ਜਿਨ੍ਹਾਂ ਨੇਮ-ਕਰਮਾਂ ਨੂੰ ਨਾਲ ਲੈ ਕੇ ਤੁਰਿਆ ਸੀ, ਅੱਜ ਵੀ ਉਹਨਾਂ ਦੀ ਲੋੜ ਉਸੇ ਤਰ੍ਹਾਂ ਦੀ ਹੈ। ਇਹਨਾਂ ਵਿਚੋਂ ਕੁਝ ਨੇਮ ਅਜਿਹੇ ਹਨ, ਜਿਨ੍ਹਾਂ ਨੂੰ ਹੋਰ ਭਾਰਤੀ ਧਰਮਾਂ ਨੇ ਵੀ ਸਵੀਕਾਰ ਸਿੱਖ ਧਰਮ ਵਾਂਗ ਹੀ ਕੀਤਾ ਹੋਇਆ ਹੈ। ਦਰਅਸਲ, ਹਰ ਧਰਮ ਵਿਚ ਕੁਝ ਅਜਿਹੇ ਨੇਮ ਹੁੰਦੇ ਹਨ ਜਿਨ੍ਹਾਂ ਦੀ ਸਮਤਾ ਦੂਸਰੇ ਧਰਮਾਂ ਨਾਲ ਵੀ ਹੁੰਦੀ ਹੈ। ਮਿਸਾਲ ਵੱਜੋਂ, ਦੁਨੀਆਂ ਦੇ ਸਭ ਧਰਮਾਂ ਦੀ ਬੁਨਿਆਦ ਵਿਸ਼ਵਾਸ ਹੈ ਤੇ, ਸਿੱਖ ਧਰਮ ਦੀ ਵੀ। ਇਹ ਇਕ ਅਜਿਹਾ ਤੱਤ ਹੈ, ਜਿਸ ਦੀ ਕੀਮਤ ਸਦੀਵੀ ਵੀ ਦੇ ਰਿਹਾ ਸੀ। ਉਪਨਿਸ਼ਦ ਪਰੰਪਰਾ ਵਿਚ ਓਅੰਕਾਰ ਸ਼ਬਦ ਦੀ ਵਰਤੋਂ ਮੌਜੂਦ ਹੈ। ਉਥੇ ਇਸ ਦੀ ਅਨੇਕ ਮੁੱਖ ਵਿਆਖਿਆ ਵੀ ਹੋਈ ਹੈ। ਵਿਆਕਰਨ ਵਾਲਿਆਂ ਨੈ ਇਸ ਦੀ ਤ੍ਰਿਮਾਤ੍ਰਿਕ ਵਿਆਖਿਆ ਵੀ ਕੀਤੀ ਹੈ। ਪਰਮਾਤਮਾ ਇਕ ਹੈ, ਇਹ ਗੱਲ ਵੈਦਿਕ ਸਾਹਿੱਤ ਵਿਚ ਅਨੇਕ ਵਾਰ ਦੁਹਰਾਈ ਗਈ ਹੈ। ਰਿਗ ਵੇਦ ਦੇ ਨਾਸਦੀਯ ਸੂਕਤ ਵਿਚ ਇਕ ਪੁਰਖ ਦੀ ਕਲਪਨਾ ਵੀ ਕੀਤੀ ਗਈ ਹੈ। ਛਾਂਦੋਗਯ ਉਪਨਿਸ਼ਦ ਅਨੁਸਾਰ ਵੀ ਬ੍ਰਹਮ ਇਕ ਹੈ। (एक मेवा द्वितीय ब्रहम ६/२/१) ਪਰ ਉੱਪਰ ਸੰਕੇਤਕ ਸਾਰੇ ਭਾਰਤੀ ਸਾਹਿਤ ਵਿਚ ਕਿਧਰੇ ਵੀ ਓਐ ਤੋਂ ਪਹਿਲਾਂ 1 ਅੰਕ ਲਾਉਣ ਦੀ ਗੱਲ ਸਰਬ ਪ੍ਰਥਮ ਗੁਰੂ ਨਾਨਕ ਦੇਵ ਨੇ ਕੀਤੀ ਤੇ ਇਹੋ ਗੁਰੂ ਨਾਨਕ ਚਿੰਤਨ ਦੀ ਮੌਲਿਕ ਦੇਣ ਵੀ

ਹੈ। ਗੁਰੂ ਨਾਨਕ ਦੇਵ ਨੇ ੧ਓ ਲਿਖ ਕੇ ਦੋ ਧਰਮ-ਚਿੰਤਨ-ਸ਼ੈਲੀਆਂ ਦਾ ਅਭੇਦੀਕਰਨ ਕਰ ਦਿੱਤਾ। ਬ੍ਰਹਮ ਇਕ ਵੀ ਹੈ ਤੇ ਇਕ ਤੋਂ ਅਨੇਕ ਵੀ। ਗੁਰਮਤਿ ਇਹਨਾਂ ਦੋਹਾਂ ਚਿੰਤਨ ਵਿਧੀਆਂ ਦਾ ਏਕੀਕਰਨ ਕਰਦੀ ਹੈ :

> ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
> ਸਹਸ ਮੂਰਤ ਨਨ ਏਕ ਤੋਹੀ ॥

ਤੇਰੇ ਹਜ਼ਾਰਾਂ ਹੀ ਨੇਤ੍ਰ ਹਨ ਪਰ ਇਕ ਵੀ ਨਹੀਂ। ਤੇਰੀਆਂ ਹਜ਼ਾਰਾਂ ਹੀ ਮੂਰਤਾਂ ਹਨ ਪਰ ਇਕ ਵੀ ਨਹੀਂ। ਬ੍ਰਹਮ ਦੀਆਂ ਹਜ਼ਾਰਾਂ ਮੂਰਤਾਂ ਬਹੁਦੇਵਵਾਦ ਵੱਲ ਇਸ਼ਾਰਾ ਹੈ। ਉਸ ਦੀ ਇਕ ਮੂਰਤ ਵੀ ਨਹੀਂ ਇਸਲਾਮੀ ਚਿੰਤਨ ਦੀ ਸੰਕੇਤਕ ਹੈ। ਗੁਰਮਤਿ ਨਿਰਗੁਣ ਤੇ ਸਰਗੁਣ ਵਿਚ ਅਨਿੱਖੜ ਏਕਤਾ ਸਥਾਪਿਤ ਕਰਦੀ ਹੈ। ਇਸ ਕਥਨ ਦਾ ਰਤਾ ਕੁ ਖੁਲਾਸਾ ਕਰਨਾ ਉਚਿਤ ਹੋਵੇਗਾ। ਮਿਸਾਲ ਵੱਜੋਂ : ੧ਓ ਹੀ ਲਉ। ਅੰਕ ਪਾਰਬ੍ਰਹਮ ਦੀ ਪਰਾ ਪਰਾਥਮਿਕ ਹੋਂਦ ਦਾ ਲਖਾਇਕ ਹੈ ਜਿਸ ਵਿਚ ਸਜਾਤ (ਮਨੁੱਖ ਤੇ ਮਨੁੱਖ) ਬਿਜਾਤੀ (ਮਨੁੱਖ ਤੇ ਪਸ਼ੂ) ਸਵੈਗਤ (ਜੋ ਆਪਣੇ ਆਪ ਵਿਚ ਹੀ ਹੋਵੇ ਜਾਂ ਅੰਗ ਪ੍ਰਤੀ ਅੰਗ) ਭੇਦ ਨਹੀਂ। ਅੰਕ ਗੁਰਮਤਿ ਦੇ ਅਧਿਆਤਮਵਾਦ ਦਾ ਨੀਂਹ ਪੱਥਰ ਹੈ ਇਸੇ ਤੇ ਗੁਰਮਤਿ ਦੀ ਸਿਧਾਂਤਕ ਉਸਾਰੀ ਹੋਈ ਹੈ। ੧ਓ ਗੁਰਮਤਿ ਦਾ ਬੀਜ ਮੰਤ੍ਰ ਹੈ। ਗੁਰਮਤਿ ਦਾ ਸੁਚਿੰਤਤ ਨਿਰਣੈ ਹੈ ਕਿ ਕੇਵਲ (੧) ਇਕ ਹੀ ਹਸਤੀ ਅਨਾਦੀ ਅਨੰਤ, ਅਗਾਧ, ਅਗਮ ਤੇ ਨਿਰਾਕਾਰ ਹੈ। ਗੁਰੂ ਨਾਨਕ ਦੇਵ ਜੀ ਨੇ "ਆਦਿ ਸਚੁ ਜੁਗਾਦਿ ਸਚੁ" ਕ਼ਹਿ ਕੇ ਇਹ ਨਿਰਣੈ ਦੇ ਦਿੱਤਾ ਕਿ ਆਦਿ ਦੇ ਆਰੰਭ ਤੋਂ ਪਹਿਲਾਂ ਜੁਗਾਦਿ ਵੀ ਸੀ ਤੇ ਉਹ ਵੀ ਸੱਚ ਹੈ। ਸੁਆਲ ਹੈ, ਉਹ ਕੀ ਸੀ, ਉਹ ਅਵਸਥਾ ਨੂੰ ਵੱਖ-ਵੱਖ ਧਰਮਾਂ ਨੇ ਆਪੋ-ਆਪਣੇ ਢੰਗ ਨਾਲ ਵਿਚਾਰਿਆ ਹੈ। ਸਾਂਖ ਤੇ ਯੋਗੀਆਂ ਨੇ ਇਸ ਨੂੰ ਸੁੰਨ ਦਾ ਨਾਮ ਦਿੱਤਾ ਹੈ। ਗੁਰਮਤਿ ਵੀ ਇਸ ਅਵਸਥਾ ਨੂੰ ਪ੍ਰਵਾਨ ਕਰਦੀ ਹੈ ਪਰ ਗੁਰਮਤਿ ਵਿਚ ਇਸ ਦਾ ਭਾਵ ਨੇਸਤ ਹੋਂਦ ਜਾਂ ਸ਼ੂਲ ਦੀ ਨਹੀਂ। ਗੁਰੂ ਨਾਨਕ ਦੇਵ ਜੀ ਨੇ ਸਪਸ਼ਟ ਕੀਤਾ ਹੈ :

> ਅਰਬਦ ਨਰਬਦ ਧੁੰ ਧੂਕਾਰਾ ਧਰਣਿ ਨ ਗਗਨਾ ਹੁਕਮੁ ਅਪਾਰਾ।
> ਨਾ ਦਿਨੁ ਰੈਣਿ ਨਾ ਚੰਦ ਨਾ ਸੂਰਜੁ ਸੁੰਨ ਸਮਾਧਿ ਲਗਾਇਦਾ ॥
>
> (ਮਾਰੂ ਮਹਲਾ ੧-੧੦੩੫)

ਸਗੋਂ ਇਹ ਨਿਰਾਕਾਰ ਅਵਸਥਾ ਹੈ। ਜਦੋਂ ਇਸ ਦਾ ਸੰਕਲਪ ਜਾਂ ਫੁਰਨਾ ਜਾਗਦਾ ਹੈ ਤਾਂ ਇਹ ਨਿਰਗੁਣ ਅਵਸਥਾ ਤੋਂ ਸਗੁਣ ਵੱਲ ਪ੍ਰਵਾਹਿਤ ਹੁੰਦੀ ਹੈ। ਉਹ ਅਵਸਥਾ ਹੈ ਜਦੋਂ ਮਨੁੱਖ ਉਸ ਇਕ ਦੇ ਕੀਤੇ ਗਏ ਪਸਾਰੇ ਨੂੰ ਸਮਝਣ ਬੁੱਝਣ ਯੋਗ ਹੋ ਜਾਂਦਾ ਹੈ। ਬ੍ਰਹਮ ਦੀਆਂ ਚਾਰ ਅਵਸਥਾ ਮੰਨੀਆਂ ਗਈਆਂ ਹਨ : ਸ਼ੂਨ, ਨਰਾਕਾਰ, ਨਿਰਗੁਣ ਤੇ ਸਰਗੁਣ। ਪਹਿਲੀਆਂ ਤਿੰਨ ਅਵਸਥਾਵਾਂ ਨੂੰ ਗਿਆਨ ਦੀ ਪੱਧਰ ਤੇ ਜਾਣਿਆ ਜਾ ਸਕਦਾ ਹੈ। ਵਿਹਾਰ ਵਿਚ ਵੇਖਿਆ ਨਹੀਂ। ਸਰਗੁਣ ਅਵਸਥਾ ਦਾ ਚਮਤਕਾਰ ਸਾਡੇ ਸਾਰਿਆਂ ਦਾ ਸਰਮਾਇਆ ਹੈ। ਇਸਲਾਮ ਬ੍ਰਹਮ ਦੀ ਨਿਰਾਕਰ ਅਰੂਪ ਅਥਵਾ ਦੂਜੀ ਅਵਸਥਾ ਦਾ ਪੁਜਾਰੀ ਹੈ। ਸਨਾਤਨੀ ਮਤ ਚੌਥੀ ਅਵਸਥਾ ਦਾ ਅਥਵਾ ਚੌਥੇ ਸਰੂਪ ਦਾ ਜਦੋਂ ਇਕ ਬ੍ਰਹਮ ਇਕ ਤੋਂ ਅਨੇਕ ਅਵਸਥਾ ਵਿਚ ਆਉਂਦਾ ਹੈ। ਗੁਰਮਤਿ ਇਹਨਾਂ ਦੋਹਾਂ

ਨੂੰ ਸਮਾਨ ਭਾਵ ਨਾਲ ਸਵੀਕਾਰ ਕਰਦਾ ਹੈ। ਇਕ ਬ੍ਰਹਮ ਜੋ ਸ੍ਰਿਸ਼ਟੀ ਦੀ ਆਦਿ ਜੁਗਾਦਿ ਹੋਂਦ ਹੈ ਆਪ ਹੀ ਆਪਣੀ ਕਲਾ ਨਾਲ ਓਐ ਦੇ ਉਚਾਰਨ ਨਾਲ ਕੁਲ ਬ੍ਰਹਿਮੰਡ ਦੀ ਸਿਰਜਣਾ ਕਰਦਾ ਹੈ। ਇਹੋ ਉਹ ਨੁਕਤਾ ਹੈ ਜਿਥੇ ਕੁਲ ਕਾਇਨਾਤ ਹੋਂਦ ਵਿਚ ਆਉਂਦੀ ਹੈ। ਇਸ ਦਾ ਰਚੈਤਾ 1 ਇਸ ਤੋਂ ਪਹਿਲਾਂ ਵੀ ਮੌਜੂਦ ਹੁੰਦਾ ਹੈ। ਇਸ ਦੀ ਹੋਂਦ ਕਾਰਨ ਰਹਿਤ ਹੈ, ਅਜਾਤਿ ਹੇ, ਕਾਲ ਤੋਂ ਮੁਕਤ ਹੈ, ਰੂਪ, ਰੇਖ, ਰੰਗ ਖਪ ਤੋਂ ਨਿਆਰੀ ਹੈ, ਮਨੁੱਖੀ ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ। ਇਸੇ ਕਾਰਨ ਅਲਖ ਹੈ। ਇਹ ਏਕਾ 'ਏਕ ਬਿਸਥੀਰਨ ਏਕ ਸੰਪੂਰਣ' ਹੈ। ਸੰਖੇਪ ਵਿਚ ਸ੍ਰਿਸ਼ਟੀ ਦੀ ਰਚਨਾ ਦਾ ਕਾਰਨ ਇਹੋ ਏਕਾ ਹੀ ਹੈ। ਇਸਲਾਮ ਇਸ ਦੀ ਅਰੂਪ ਹੋਂਦ ਦਾ ਪੁਜਾਰੀ ਹੈ। ਸਨਾਤਨੀ ਮਤ ਇਸ ਦੇ ਰੂਪ ਦਾ। ਗੁਰਮਤਿ ਇਹਨਾਂ ਦੋਹਾਂ ਦਾ ਏਕੀਕਰਨ ਕਰਦੀ ਹੈ :

ਸਰਗੁਣ ਨਿਰਗੁਣ ਨਿਰੰਕਾਰ ਸੁੰਨ ਸਮਾਧੀ ਆਪ ॥
ਆਪਨ ਕੀਆ ਨਾਨਕਾ ਆਪੇ ਹੀ ਫਿਰ ਜਾਪ ॥

ਜ਼ਾਹਿਰ ਹੈ, ਇਸਲਾਮ ਕੇਵਲ ਇਕ ਅੱਲਾਹ ਤੇ ਇਤਕਾਦ ਰੱਖਦਾ ਹੈ। ਗੁਰਮਤਿ :

ਨਿਰਗੁਣ ਸਰਗੁਣ ਕੀਨੋ ਨਾਉਂ ॥ ਦੁਇ ਮਿਲ ਕੀਨੋ ਏਕੋ ਨਾਉਂ ॥

ਸੁਆਲ ਹੋ ਸਕਦਾ ਹੈ ੧ ਅੰਕ ਰਾਹੀਂ ਬ੍ਰਹਮ ਦੀ ਇਕ ਹੋਂਦ ਦਾ ਅਭਾਸ ਕੀਤਾ ਜਾ ਸਕਦਾ ਹੈ? ਓਐ ਤੋਂ ਸਰਗੁਣ ਸਰੂਪ ਦੀ ਵਿਆਖਿਆ ਇਸ ਨੂੰ ਤਿੰਨ ਮਾਤਰਾਵਾਂ ਮੰਨ ਕੇ ਹੀ ਕੀਤੀ ਗਈ ਹੈ। ੳ ਅ ਮ ਇਹਨਾਂ ਤਿੰਨਾਂ ਨੂੰ ਕ੍ਰਮਵਾਰ ਬ੍ਰਹਮਾ, ਵਿਸ਼ਨੂੰ, ਸ਼ਿਵ ਦਾ ਪ੍ਰਤੀਕ ਮੰਨਦਾ ਹੈ। ਗੁਰੂ ਨਾਨਕ ਦੇਵ ਨੇ ਜਿੱਥੇ ਇਕ ਅੰਕ ਲਿਖ ਕੇ ਪਰਮਾਤਮਾ ਦੀ ਇਕੱਲਕਾਰੀ ਹੋਂਦ ਦਾ ਪੱਖ ਪੂਰਿਆ ਹੈ ਉਥੇ ਤ੍ਰਿਦੇਵਾਂ ਦਾ ਸਿਧਾਂਤ ਮੰਨ ਕੇ ਬਹੁਦੇਵਵਾਦ ਨੂੰ ਦ੍ਰਿੜ੍ਹ ਕੀਤਾ ਹੈ। ਜਪੁਜੀ ਵਿਚ ਆਉਂਦਾ ਹੈ :

ਇਕ ਸੰਸਾਰੀ ਇਕ ਭੰਡਾਰੀ ਇਕ ਲਾਇ ਦੀਬਾਣ ॥

ਇਹ ਤਿੰਨੇ ਕ੍ਰਮ ਵਾਰ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਹੀ ਹਨ। ਇਹਨਾਂ ਤਿਨਾਂ ਦਾ ਮੂਲ ਸੰਬੰਧ ਪ੍ਰਕ੍ਰਿਤੀ ਦੇ ਤਿੰਨ ਗੁਣਾਂ ਨਾਲ ਜੋੜਿਆ ਗਿਆ ਹੈ : ਸਤੋ, ਰਜੋ, ਤਮੋ। ਇਸ ਨੂੰ ਇਸ ਤਰ੍ਹਾਂ ਵੀ ਸਮਝਿਆ ਜਾ ਸਕਦਾ ਹੈ ਤੇ ਸਮਾਕਲੀ ਵੀ। ਸਾਰੇ ਧਰਮ ਨੇਕੀ ਦੇ ਰਾਹ ਵੱਲ ਜਾਣ ਦਾ ਸੰਕੇਤ ਦੇਂਦੇ ਹਨ ਤੇ ਸਿੱਖ ਧਰਮ ਵੀ।

ਪੰਜਾਬੀ ਸਾਹਿਤ ਦਾ ਸਰਬ ਪ੍ਰਥਮ ਪ੍ਰਮਾਣਿਕ ਗ੍ਰੰਥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਗੁਰੂ ਗ੍ਰੰਥ ਸਾਹਿਬ ਜੀ ਸਿਰਜਣਾਤਮਕ ਪ੍ਰਵਾਹ ਵਿਚ ਬੱਝ ਕੇ ਤੁਰਦਾ ਹੈ। ਇਹ ਸਿਰਜਨਾ ਨਾ ਕੇਵਲ ਗੁਰੂ ਸਾਹਿਬਾਨ ਨੂੰ ਹੀ ਇਸ ਗ੍ਰੰਥ ਵਿਚ ਪਰਿਵਾਰਂ ਪ੍ਰਵਾਹਿਤ ਕਰਦੀ ਨਜ਼ਰ ਆਉਂਦੀ ਹੈ ਸਗੋਂ ਬਾਰ੍ਹਵੀਂ ਤੋਂ ਸਤਾਰ੍ਹਵੀਂ ਸਦੀ ਤਕ ਹੋਏ ਪ੍ਰਮੁੱਖ ਭਾਰਤੀ ਸੰਤ ਭਗਤਾਂ ਦੇ ਕਲਾਮ ਨੂੰ ਵੀ ਇਸ ਇਕਮਿਕ ਕਰ ਦੇਂਦੀ ਹੈ। ਇਸ ਵਿਚ ਜੈ ਦੇਵ (1170 ਈ.) ਤੋਂ ਲੈ ਕੇ ਗੁਰੂ ਤੇਗ ਬਹਾਦਰ (1621-1675 ਈ.) ਦੇ ਕਲਾਮ ਨੂੰ ਸੰਗ੍ਰਹਿਤ ਕੀਤਾ ਗਿਆ ਹੈ। ਗੁਰੂ ਪਰੰਪਰਾ ਨਾਨਕ-ਪਰੰਪਰਾ ਦੇ ਪ੍ਰਵਾਹ ਨੂੰ ਰੂਪਮਾਨ ਕਰਦੀ ਹੈ। ਗੁਰੂ ਨਾਨਕ ਤੋਂ ਲੈ ਕੇ ਗੁਰੂ ਤੇਗ ਬਹਾਦਰ ਦੀ ਬਾਣੀ-ਰਚਨਾ ਬਾਣੀ ਪਰੰਪਰਾ ਨੂੰ ਇਕ ਪ੍ਰਵਾਹ ਵਿਚ ਰੂਪਮਾਨ ਕਰਦੀ ਹੈ। ਦਸਮ ਗੁਰੂ ਨਾਨਕ ਪੰਥੀ ਹੋਣ ਦੇ ਬਾਵਜੂਦ ਵੀ ਇਕ ਵਿਲੱਖਣ ਸਿਰਜਨ-ਸ਼ੈਲੀ ਦੀ ਮੁਹਰ ਲਾਉਂਦੇ ਹਨ ਜਿਸ ਦੀ ਮੁੱਖ ਥੀਮ ਅਰੂਪ ਬ੍ਰਹਮ ਹੀ ਹੈ ਪਰ

ਉਸ ਵਿਚ ਬ੍ਰਿਤਾਂਤ ਤੇ ਪੁਰਾਣ ਵੀ ਆਪਣੇ ਸੁਰ ਉਚਾਰਦੇ ਸੁਣੇ ਜਾ ਸਕਦੇ ਹਨ। ਗੁਰੂ ਸਾਹਿਬਾਨ ਤੇ ਭਾਰਤ ਦੇ ਵੱਖ-ਵੱਖ ਇਲਾਕਿਆਂ ਦੇ ਸੂਫ਼ੀ ਦਰਵੇਸ਼ ਤੇ ਸੰਤਾਂ ਭਗਤਾਂ ਦਾ ਕਲਾਮ ਵੀ ਗੁਰੂ ਗ੍ਰੰਥ ਸਾਹਿਬ ਵਿਚ ਇਕਰੂਪਤਾ ਨੂੰ ਪ੍ਰਾਪਤ ਹੈ। ਸਾਰਿਆਂ ਲਈ ਇਕੋ ਵਿਸ਼ੇਸ਼ਣ ਬਾਣੀਕਾਰ ਹੈ। ਸਾਰੇ ਗੁਰੂ ਗ੍ਰੰਥ ਸਾਹਿਬ ਦੀ ਪੂਜਨੀਕ ਬਾਣੀ ਦੇ ਰਚੈਤਾ ਹਨ। ਸਾਰਿਆਂ ਦਾ ਇਕੋ ਜਿਹਾ ਮਾਨ-ਸਨਮਾਨ ਹੈ। ਸਭ ਨੂੰ ਇਕੋ ਵਾਰ ਮੱਥਾ ਟੇਕਿਆ ਜਾਂਦਾ ਹੈ। ਸਭ ਇਕੋ ਆਸਣ ਤੇ ਆਸੀਨ ਹਨ। ਸਭ ਨੂੰ ਇਕ ਤਰ੍ਹਾਂ ਦੀ ਮਾਲਾ ਵਿਚ ਪ੍ਰੋਣਾ ਕਿ ਹਰ ਕੋਈ ਆਪਣਾ-ਆਪਣਾ ਰੂਪ ਭੁੱਲ ਜਾਵੇ ਅਜੇਹੀ ਅਭੇਦਤਾ ਸਥਾਪਿਤ ਕਰਨ ਦਾ ਸੇਹਰਾ ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਹੀ ਪ੍ਰਾਪਤ ਹੈ।

ਗੁਰੂ ਗ੍ਰੰਥ ਸਾਹਿਬ ਦਾ ਬਾਣੀ ਵਿਧਾਨ ਇਤਨਾ ਵਿਸ਼ਾਲ ਹੈ ਕਿ ਸਾਰੇ ਭਾਰਤੀ ਬਾਣੀਕਾਰ ਇਸ ਵਿਚ ਸਮਾ ਗਏ ਹਨ। ਸਾਰਿਆਂ ਦੀ ਬਾਣੀ ਭਾਰਤੀ ਭਾਸ਼ਾ ਜਾਂ ਉਪਭਾਖਾ ਵਿਚ ਹੈ, ਰਾਗ ਯੁਕਤ ਹੈ, ਪ੍ਰਭੂ ਪ੍ਰੀਤ ਨਾਲ ਰਸਭਿੰਨੀ ਹੈ। ਕਾਵਿ-ਜੁਗਤਾਂ ਦਾ ਸਹਾਰਾ ਲੈਂਦੀ ਹੈ। ਲੋਕ ਗਾਇਨ ਸ਼ੈਲੀਆਂ ਦੀ ਵਰਤੋਂ ਕਰਦੀ ਹੈ। ਸਮਾਜਿਕ ਵਰਤ-ਵਿਹਾਰ ਇਸ ਦਾ ਉਪਕਰਨ ਹੈ, ਮਨੁੱਖ ਨਹੀਂ ਬਲਕਿ ਮਨੁੱਖੀਪਨ ਨੂੰ ਕਿਵੇਂ ਸਾਧਿਆ ਜਾਵੇ, ਇਸ ਲਈ ਸੁਝਾਉ ਹਨ। ਦਾਰਸ਼ਨਿਕ ਚਿੰਤਨ ਹੈ। ਜੀਵ, ਜਗਤ ਤੇ ਬ੍ਰਹਮ ਨਾਲ ਜੁੜੇ ਹੋਏ ਬੁਨਿਆਦੀ ਪ੍ਰਸ਼ਨਾਂ ਦੀ ਪੁੱਛ ਪੜਤਾਲ ਹੈ। ਕਮਾਲ ਤਾਂ ਇਹ ਹੈ ਕਿ ਕੀ ਗੁਰੂ ਸਾਹਿਬਾਨ ਤੇ ਕੀ ਸੰਤ ਭਗਤ ਸਾਰੇ ਹੀ ਇਕੋ ਚੇਤਨਾ ਨਾਲ ਜੁੜੇ ਹੋਏ ਲੋਕ ਤੋਂ ਪਰਲੋਕ ਤੇ ਪਰਲੋਕ ਤੋਂ ਲੋਕ ਵੱਲ ਨਿਰੰਤਰ ਯਾਤਰਾ ਕਰਦੇ ਰਹਿੰਦੇ ਹਨ। ਅਜੇਹੀ ਸਮਰੂਪਤਾ ਅਤੇ ਅਭੇਦਤਾ ਦੀ ਸੁੰਦਰ ਮਿਸਾਲ ਹੋਰ ਕਿਸੇ ਭਾਰਤੀ ਗ੍ਰੰਥ ਵਿਚ ਉਪਲਬਧ ਨਹੀਂ।

ਚਉਬੀਸ ਅਵਤਾਰ ਜਿਸ ਦੇ ਅੰਤਰਗਤ ਮੱਛ, ਕੱਛ, ਨਰ, ਨਾਰਾਇਣ, ਮਹਾਂਮੋਹਨੀ, ਬਰਾਹ, ਨਰ ਸਿੰਘ, ਬਾਵਨ, ਪਰਸਰਾਮ, ਬ੍ਰਹਮਾ, ਰੁਦ੍ਰ, ਜਲੰਧਰ, ਬਿਸਨੁ, ਅਰਿਹੰਤ, ਮਨ ਰਾਜਾ, ਧਨੰਤਰ, ਸੂਰਜ, ਚੰਦ, ਰਾਮ ਤੇ ਕ੍ਰਿਸ਼ਨ ਅਵਤਾਰ ਆਉਂਦੇ ਹਨ ਦੇ ਸੰਕੇਤ ਅਨੇਕ ਥਾਈਂ ਵਿਦਮਾਨ ਹਨ। ਇਸ ਵਿਚ ਪੌਰਾਣਿਕ ਸੰਕੇਤ ਅਤੇ ਮਿਥਕ ਸੰਕੇਤ ਵੀ ਆਪੋ-ਆਪਣਾ ਸੁਰ ਅਲਾਪਦੇ ਹਨ। ਫ਼ਲਸਰੂਪ, ਗੁਰੂ ਸਾਹਿਬਾਨ ਦੀ ਚੇਤਨਾ ਆਪਣੀ ਵਿਰਾਸਤ ਨਾਲ ਸਾਂਝ ਪੁਆਉਂਦੀ ਹੈ। ਵਿਰਾਸਤ ਜੋ ਸਾਡੇ ਸਾਰੇ ਭਾਰਤੀਆਂ ਦਾ ਸਾਂਝਾ ਸਰਮਾਇਆ ਹੈ। ਇੱਥੇ ਹੀ ਇਕ ਹੋਰ ਤੱਥ ਉੱਭਰ ਕੇ ਸਾਹਮਣੇ ਆਉਂਦਾ ਹੈ। ਗੁਰਮਤਿ ਨਾਲ ਸੰਬੰਧਿਤ ਬਾਣੀਕਾਰ ਜਾਤ ਵਰਗ, ਮਜ਼ਹਬ ਆਦਿ ਵਖੇਵਿਆਂ ਤੋਂ ਉੱਪਰ ਸਨ। ਉਹਨਾਂ ਦਾ ਇਹਨਾਂ ਵਖੇਵਿਆਂ ਤੋਂ ਮੁਕਤ ਰਹਿਣਾ ਹੀ ਉਹਨਾਂ ਦੀ ਅਖੰਡ ਭਾਰਤੀ ਏਕਤਾ ਨੂੰ ਦ੍ਰਿੜ੍ਹ ਕਰਾਉਣ ਵਾਲੀ ਦ੍ਰਿਸ਼ਟੀ ਦੀ ਸਾਖ ਭਰਦੀ ਹੈ। ਇਸ ਦਾ ਅਰਥ ਇਹ ਕਦਾਚਿਤ ਨਹੀਂ ਕਿ ਗੁਰੂ ਸਾਹਿਬਾਨ ਕਿਸੇ ਤਰ੍ਹਾਂ ਦੀ ਡਾਕੂਮੈਨਟੇਸ਼ਨ (Documentation) ਕਰ ਰਹੇ ਸਨ। ਇਸ ਤਾਂ ਉਹਨਾਂ ਦੇ ਸਿਰਜਨ ਸੰਸਾਰ ਵਿਚ ਪ੍ਰਵਾਹਿਤ ਵੇਰਵੇ ਹਨ। ਦਰਅਸਲ, ਭਾਰਤ ਬਹੁ ਧਰਮੀ ਤੇ ਬਹੁ ਭਾਸ਼ੀ ਦੇਸ਼ ਹੈ। ਧਰਮ ਚਿੰਤਨ ਦੇ ਪੱਖੋਂ ਭਾਰਤੀ ਧਰਮਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੀ ਤਰ੍ਹਾਂ ਦੇ ਉਹ ਧਰਮ ਜੋ ਮੂਰਤੀ ਪੂਜਾ ਵਿਚ ਵਿਸ਼ਵਾਸ ਰੱਖਦੇ ਹਨ। ਦੂਜੀ ਤਰ੍ਹਾਂ ਦੇ ਉਹ ਜੋ ਸ਼ਬਦ ਆਧਾਰਿਤ ਹਨ। ਇਸ ਦਾ ਅਰਥ ਇਹ ਨਹੀਂ ਕਿ ਮੂਰਤੀ ਪੂਜਾ ਵਾਲੇ ਸ਼ਬਦ ਪ੍ਰਪੰਚ ਤੋਂ ਮੁਕਤ ਹਨ। ਫਰਕ ਸਿਰਫ਼ ਇਤਨਾ ਹੈ ਕਿ ਮੂਰਤੀ ਪੂਜਾ ਕਰਨ ਵਾਲੇ ਕਿਸੇ ਵਡੇਰੀ

ਕ੍ਰਿਆਸਕਾਰੀ ਵਿਚ ਨਾ ਪੈ ਕੇ ਆਪਣੀ ਅੰਤਰ ਭਾਵਨਾ ਨੂੰ ਮੂਰਤੀ ਵਿਚ ਹੀ ਸਮੋ ਲੈਂਦੇ ਹਨ। ਸ਼ਬਦ ਜਾਂ ਮੰਤਰ-ਉਚਾਰਨ ਤਾਂ ਉਹ ਵੀ ਕਰਦੇ ਹਨ। ਭਾਰਤ ਵਿਚ ਸਨਾਤਨ ਧਰਮ ਮੂਰਤੀ ਪੂਜਕ ਧਰਮ ਹੈ। ਤੇ ਇਸੇ ਦਾ ਵਧੇਰੇ ਕਰ ਕੇ ਬੋਲਬਾਲਾ ਹੈ।

ਸਨਾਤਨੀ ਧਰਮ ਬਹੁਦੇਵ ਵਾਦ ਵੱਲ ਰੁਚਿਤ ਹੈ। ਦੂਸਰੇ ਪਾਸੇ ਸਾਮੀ ਧਰਮ ਹੈ। ਇਹ ਮੂਰਤੀ ਪੂਜਾ ਤੋਂ ਮੁਕਤ ਹੈ। ਇਹ ਨਿਰੋਲ ਸ਼ਬਦ ਦਾ ਪੁਜਾਰੀ ਹੈ। ਕੁਰਾਨ ਵਿਚ ਹਜ਼ਰਤ ਮੁਹੰਮਦ ਸਾਹਿਬ ਨੂੰ ਜੋ ਇਲਹਾਮ ਨਾਜ਼ਲ ਹੁੰਦਾ ਸੀ। ਦਰਪੇਸ਼ ਹੈ। ਇਸ ਨੂੰ ਸਾਰਾ ਇਸਲਾਮ ਕਬੂਲ ਕਰਦਾ ਹੈ ਤੇ ਇਸ ਦੀ ਤਾਜ਼ੀਮ ਵਿਚ ਝੁਕਦਾ ਵੀ ਹੈ। ਇਸ ਦਾ ਇਕੋ ਇਕ ਕਾਰਨ, ਇਹ ਹਜ਼ਰਤ ਮੁਹੰਮਦ ਦੇ ਮੁਖਾਰਬਿੰਦ ਤੋਂ ਨਿਕਲੇ ਬ੍ਰਹਮ-ਵਚਨ ਹਨ। ਇਸ ਦਾ ਪ੍ਰੇਰਣਾ-ਸ੍ਰੋਤ ਖੁਦਾਵੰਦ ਖੁਦ ਆਪ ਹੈ। ਜ਼ਾਹਿਰ ਹੈ, ਗੁਰਮਤਿ ਤੋਂ ਪਹਿਲਾਂ ਭਾਰਤ ਵਿਚ ਬੁਤ ਪ੍ਰਸਤੀ ਤੇ ਬਾਣੀ ਪ੍ਰਸਤੀ ਦੋਵੇਂ ਮੌਜੂਦ ਸਨ।

ਸੁਆਲ ਹੋ ਸਕਦਾ ਹੈ, ਗੁਰਮਤਿ ਦੀ ਆਪਣੀ ਨਿਵੇਕਲੀ ਛਾਪ ਕੀ ਹੈ? ਇਸ ਨੂੰ ਸਮਝਣ ਲਈ ਸਾਨੂੰ ਗੁਰਮਤਿ ਦਾ ਮੂਲ ਬੁਨਿਆਦੀ ਨੁਕਤਾ ੧ਓਂ ਦਾ ਅਧਿਐਨ ਕਰਨਾ ਜ਼ਰੂਰੀ ਹੈ। ਗੁਰਮਤਿ ਤੋਂ ਪਹਿਲਾਂ ਇਕ ਅੱਲਾਹ ਦਾ ਨਾਹਰਾ ਹੈ। ਇਸਲਾਮ ਨੇ ਦਿੱਤਾ ਹੀ ਹੋਇਆ ਸੀ ਤੇ ਹਿੰਦੂ ਮਜ਼ਹਬ ਨੇ ਬਹੁ ਦੇਵ ਵਾਦ ਦਾ। ਗੁਰੂ ਨਾਨਕ ਦੇਵ ਜੀ ਨੇ ਇਹਨਾਂ ਦੋਹਾਂ ਦਾ ਸੰਜੁਗਤੀਕਰਨ ਕਰ ਕੇ ਇਹਨਾਂ ਦੋਹਾਂ ਨੂੰ ਇਕ ਥਾਂ ਇਕ ਰੂਪ ਕਰ ਦਿੱਤਾ। ਇਹੋ ਉਹ ਨੁਕਤਾ ਹੈ ਜਿਥੇ ਗੁਰੂ ਸਾਹਿਬਾਨ ਆਪਣੇ ਅਧਿਆਤਮਕ ਦ੍ਰਿਸ਼ਟੀਕੋਣ ਦਾ ਜੈਗਾਨ ਕਰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਓਅੰ ਤੋਂ ਪਹਿਲਾਂ ਇਕ (੧) ਜਾ ਅੰਕ ਲਗਾ ਦਿੱਤਾ। ੧ ਦਾ ਹਿੰਦਸਾ ਕੇਵਲ ਹਿੰਦਸਾ ਨਹੀਂ ਸੀ ਸਗੋਂ ਇਹ ਗੁਰੂ ਜੀ ਦੀ ਦ੍ਰਿਸ਼ਟੀ ਨੂੰ ਨਿਸ਼ਚਿਤ ਰੂਪ




ਇਕ ਮੂਲ ਅਨਾਦਿ ਸ਼ਕਤੀ ਹੀ ਸ੍ਰਿਸ਼ਟੀ ਦੀ ਰਚਨਾ ਦਾ ਮੂਲ ਕਾਰਨ ਹੈ। ਇਹੋ ਉਹ ਓਅੰ ਹੈ ਜਿਸ ਦੇ ਨਾਦ ਜਾਂ ਉਚਾਰਨ ਨਾਲ ਸ੍ਰਿਸ਼ਟੀ ਦੀਆਂ ਤਿੰਨ ਸ਼ਕਤੀਆਂ ਪ੍ਰਗਟ ਹੁੰਦੀਆਂ ਹਨ। ਇਹਨਾਂ ਤਿੰਨਾਂ ਨੂੰ ਤਿੰਨ ਦੇਵਤਿਆਂ ਦੇ ਰੂਪ ਵਿਚ ਕਲਪ ਲਿਆ ਗਿਆ ਹੈ। ਤਿੰਨਾਂ ਦੀ ਆਪੋ-ਆਪਣੀ ਕਾਰਜ ਸੀਮਾ ਹੈ। ਤਿੰਨੇ ਹੀ ਸੂਖਸ਼ਮ ਰੂਪ ਵਿਚ ਸਰਬ ਪ੍ਰਾਣੀ ਮਾਤ੍ਰ ਵਿਚ ਵਿਦਮਾਨ ਹਨ। ਫ਼ਰਕ ਕੇਵਲ ਇਤਨਾ ਹੈ ਸਨਾਤਨੀ ਇਹਨਾਂ ਮੂਲ ਸ਼ਕਤੀਆਂ ਦਾ ਉਪਾਸ਼ਕ ਹੈ, ਸਾਮੀ ਇਹਨਾਂ ਸ਼ਕਤੀਆਂ ਨੂੰ ਪੈਦਾ ਕਰਨ ਵਾਲੇ ਦਾ ਤੇ ਗੁਰਮਤਿ ਇਹਨਾਂ ਸ਼ਕਤੀਆਂ ਨੂੰ ਉਸ ਇਕ ਤੋਂ ਭਿੰਨ ਨਾ ਮੰਨ ਕੇ ਇਹਨਾਂ ਦਾ ਅੰਤਰਭਾਵ ਉਸ ਇਕ ਵਿਚ ਹੀ ਕਰਦਾ ਹੈ। ਗੁਰਮਤਿ ਨੇ ਦੋ ਤਰ੍ਹਾਂ ਦੀਆਂ ਚਿੰਤਨ ਵਿਧੀਆਂ ਦਾ

ਨਾ ਕੇਵਲ ਸੁਮੇਲ ਹੀ ਕੀਤਾ ਹੈ ਸਗੋਂ ਸਾਰੇ ਸਿਰਜਨ-ਪ੍ਰਵਾਹ ਵਿਚ ਇਸ ਨੂੰ ਬਾਰੰਬਾਰ ਦ੍ਰਿੜ੍ਹ ਵੀ ਕਰਵਾਇਆ ਹੈ। ਜ਼ਾਹਿਰ ਹੈ ਬਾਣੀ-ਪ੍ਰਵਾਹ ਏਕਤਾ ਦਾ ਧਾਰਨੀ ਹੈ ਜਿਸ ਵਿਚ ਸਾਮੀ ਤੇ ਸਨਾਤਨੀ ਇਕੋ ਤੋਲ ਤੁਲੇ ਹਨ। ਇੱਥੇ ਧਿਆਨ ਰਹੇ, ਬਾਣੀ ਵਿਚ ਓਅੰਕਾਰ ਸ਼ਬਦ ਦੀ ਵਰਤੋਂ ਬ੍ਰਹਮ ਦੀ ਇਕੱਲਕਾਰੀ ਹੋਂਦ ਲਈ ਹੋਈ ਹੈ ਜਿਸ ਵਿਚ ਸਾਰੇ ਬ੍ਰਹਮੀ ਗੁਣਾਂ ਵਿਸ਼ੇਸ਼ਣਾਂ ਅਤੇ ਸ਼ਕਤੀਆਂ ਦਾ ਅੰਤਰਭਾਵ ਕੀਤਾ ਗਿਆ ਹੈ। ਰੂਪ-ਅਰੂਪ ਦੇ ਤਣਾਉ ਨੂੰ ਨਾਨਕ ਚਿੰਤਨ ਵਿਚ ਬੋਲ ਨਹੀਂ ਮਿਲੇ। ਸਗੋਂ ਦੋਹਾਂ ਨੂੰ ਇਕ ਰੂਪ ਜਾਣਕੇ ਉਹਨਾਂ ਦੇ ਏਕੱਤ੍ਵ ਦਾ ਜੈਗਾਨ ਗੁਰੂ ਨਾਨਕ ਬਾਣੀ ਵਿਚ ਬੁਲੰਦ ਹੈ।

ਕਿਸੇ ਵੀ ਚਿੰਤਕ ਦੀ ਰਚਨਾ ਕਿਰਤ ਉਸ ਦੇ ਚਿੰਤਨ ਦੇ ਅਮਲੀ ਪੱਖ ਨੂੰ ਉਘਾੜਦੀ ਹੈ। ਇਸ ਸੰਬੰਧ ਵਿਚ ਗੁਰਮਤਿ ਧਾਰਾ ਦੇ ਸਾਰੇ ਬਾਣੀਕਾਰਾਂ ਨੂੰ ਪ੍ਰੀਤ ਦੇ ਸੋਹਿਲੇ ਗਾਉਂਦੇ ਹੋਏ ਅਦਵੈਤੀ ਦ੍ਰਿਸ਼ਟੀ ਦਾ ਦੀਦਾਰ ਕਰਵਾਇਆ ਗਿਆ ਹੈ। ਰੱਬ ਦੀ ਸਿਫ਼ਤ ਸਲਾਹੁਤਾ ਕਿਸੇ ਵੀ ਵਿਸ਼ੇਸ਼ਣ, ਗੁਣ ਜਾਂ ਨਾਮ ਨੂੰ ਯਾਦ ਕਰਕੇ ਹੋ ਸਕਦੀ ਹੈ। ਗੁਰੂ ਬਾਣੀ ਦੀ ਬੁਣਤਰ (Texture) ਇਸ ਤੱਥ ਦੀ ਬੜੀ ਉੱਤਮ ਉਦਾਹਰਣ ਹੈ। ਉਦਾਹਰਣ ਲਈ ਗੁਰੂ ਗ੍ਰੰਥ ਸਾਹਿਬ ਵਿਚ ਪਰਮਾਤਮਾ ਲਈ ਵਰਤੇ ਗਏ ਨਾਵਾਂ ਦੀ ਵੰਨਗੀ ਤੇ ਉਹਨਾਂ ਦਾ ਦੁਹਰਾਓ ਦਾ ਵੇਰਵਾ ਵੇਖਣਯੋਗ ਹੈ :

"ਹਰਿ (8344 ਵੇਰਾਂ), ਰਾਮ (2533), ਪ੍ਰਭੁ (1371), ਗੋਪਾਲ (431), ਗੋਬਿੰਦ (475), ਪਾਰਬ੍ਰਹਮ (324), ਠਾਕੁਰ (283), ਕਰਤਾ (228), ਦਾਤਾ (151), ਪਰਮੇਸ਼ਰ (139), ਮੁਰਾਰੀ (87), ਨਾਰਾਇਣ (85), ਅੰਤਰਯਾਮੀ (31), ਜਗਦੀਸ਼ (60), ਸਤਿਨਾਮ (59), ਮੋਹਨ (54), ਅੱਲਾਹ (46), ਭਗਵਾਨ (30), ਨਰਹਰਿ (29), ਮੁਕੰਦ (28), ਮਾਧਵ (27), ਪਰਮਾਨੰਦ (22), ਕ੍ਰਿਸ਼ਣ (21) ਸਾਰੰਗਪਾਣ (20), ਵਿਠਲ (16), ਵਾਹਿਗੁਰੂ (15), ਬਨਵਾਰੀ (15), ਨਰ ਸਿੰਘ (15), ਦਮੋਦਰ (9), ਮਧੁਸੂਦਨ (7), ਰਘੁਨਾਥ (6), ਬਾਵਨ (3), ਸਾਰੰਗਧਰ (3), ਗੋਪੀਨਾਥ (2), ਗੋਵਰਧਨਧਾਰੀ (2) ਵੇਰਾਂ ਆਇਆ ਹੈ।"

ਇਹਨਾਂ ਨਾਵਾਂ ਤੋਂ ਇਲਾਵਾ, ਕਮਲਕਾਂਤ, ਗੁਸਾਈਂ, ਲਖਮੀਧਰ, ਚਕਰਧਰ, ਚਤਰਭੁਜ, ਮਛ, ਕੂਰਮ, ਬਰਾਹ, ਖੁਦਾ, ਖਾਲਿਕ, ਕਾਦਰ, ਕਰੀਮ, ਰਹੀਮ, ਅਪਾਰ, ਬਸ਼ੁਮਾਰ, ਵਾਸਦੇਵ, ਲੀਲਾਧਰ ਆਦਿ ਨਾਵਾਂ ਦੀ ਵਰਤੋਂ ਵੀ ਕੀਤੀ ਗਈ ਹੈ। ਪਾਰਬ੍ਰਹਮ ਦੇ ਨਾਮ ਅਤੇ ਗੁਣ ਵਿਸ਼ੇਸ਼ਣਾਂ ਦੀ ਬਹੁਰੰਗ ਵਰਤੋਂ ਬਾਣੀਕਾਰਾਂ ਦੇ ਅਦਵੈਤੀ ਸੁਭਾਉ ਦੀ ਛਾਪ ਲਾਉਂਦੀ ਹੈ।

ਬਾਣੀਕਾਰ ਰੱਬੀ ਪ੍ਰੀਤ ਦਾ ਹੋਕਾ ਦੇ ਰਹੇ ਸਨ। ਉਹ ਸਭ ਤਰ੍ਹਾਂ ਦੇ ਧਰਮਾਂ, ਵਰਗਾਂ, ਜਾਤਾਂ, ਸੰਪ੍ਰਦਾਵਾਂ ਦੇ ਵਖੇਵਿਆਂ ਤੋਂ ਮੁਕਤ ਸਨ। ਉਹਨਾਂ ਦਾ ਮੁੱਖ ਬਲ ਪ੍ਰਭੂ ਦੇ ਗੁਣ ਵਿਸ਼ੇਸ਼, ਘਟਨਾ ਤੇ ਤੱਥ ਵਿਸ਼ੇਸ਼ ਉੱਤੇ ਸੀ। ਇਹ ਨਾਮ ਜ਼ਾਹਿਰ ਹੈ, ਧਾਰਮਿਕ ਸੰਕੀਰਣਤਾ ਤੋਂ ਮੁਕਤ ਹਨ। ਇਹ ਬਾਣੀਕਾਰਾਂ ਦੇ ਉਦਾਰ ਚਿੱਤ ਤੇ ਸੰਪ੍ਰਦਾਇਕ ਭਾਵ ਤੋਂ ਮੁਕਤ ਹੋਣ ਦੀ ਛਾਪ ਲਾਉਂਦੇ ਹਨ। ਪ੍ਰਭੂ ਦੇ ਨਾਮ ਅਸੰਖ ਹਨ। ਬਾਣੀਕਾਰਾਂ ਨੇ ਆਪਣੀ ਮਨੋਦਸ਼ਾ ਅਨੁਸਾਰ ਪ੍ਰਭੂ ਦੇ ਨਾਮ ਦੀ ਚੋਣ ਕੀਤੀ ਹੈ, ਚਾਹੇ ਉਹ ਸਾਮੀ ਪਰੰਪਰਾ ਦਾ ਨਾਮ ਹੈ, ਜਾਂ ਸਨਾਤਨੀ ਪਰੰਪਰਾ ਦਾ। ਇਸ ਵਿਚ ਸ਼ੈਵ, ਸਾਕਤ, ਰਾਮ, ਕ੍ਰਿਸ਼ਣ, ਅੱਲਾਹ ਦੇ ਨਾਮ ਬਾਣੀਕਾਰਾਂ ਨੇ ਵਿਸ਼ਾਲ ਉਦਾਰ ਨਜ਼ਰੀਏ ਦੀ ਸਾਖ ਭਰਦੇ ਹਨ।

ਪ੍ਰਭੂ ਭਾਵੇਂ ਕਿਸੇ ਪੀਰ ਪੈਗੰਬਰ ਦਾ ਰੂਪ ਧਾਰ ਕੇ ਆਵੇ ਜਾਂ ਕਿਸੇ ਅਵਤਾਰ ਰੂਪ ਵਿਚ ਪਰ ਉਹ ਦਿਆਲੂ, ਕ੍ਰਿਪਾਲੂ, ਰਹੀਮ, ਕਰੀਮ, ਮੇਹਰਵਾਨ, ਦਾਤਾ ਆਦਿ ਹੋਵੇਗਾ ਹੀ। ਉਹ ਹੈ, ਬਾਣੀਕਾਰਾਂ ਦੀ ਅਦਵੈਤ ਭਾਵਨਾ ਜਿਸ ਵਿਚ ਸਰਬ ਸਾਂਝੀਵਾਲਤਾ, ਸਰਬ ਸਮਤਾ ਪ੍ਰਧਾਨ ਰੂਪ ਵਿਚ ਵਿਆਪਕ ਹੈ।

ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦਾ ਇਕ ਪੱਖ ਹੋਰ ਵੀ ਹੈ। ਇਹ ਸਰਬ ਸਾਂਝੀਆਂ ਕਦਰਾਂ-ਕੀਮਤਾਂ ਨੂੰ ਦ੍ਰਿੜ੍ਹ ਕਰਾਉਂਦੀ ਹੈ। ਇਸ ਦਾ ਮੁੱਖ ਬਲ ਮਨੁੱਖੀ ਕਿਰਦਾਰ ਨੂੰ ਸੁਧਾਰਨ ਵੱਲ ਹੈ। ਇਸ ਵਿਚ ਰਾਜਾ, ਰੰਕ, ਅਮੀਰ, ਗ਼ਰੀਬ, ਹਿੰਦੂ, ਮੁਸਲਮਾਨ ਹਰ ਕੋਈ ਆਪੋ-ਆਪਣੇ ਕਰਮਚਾਰ ਲਈ ਜ਼ਿੰਮੇਵਾਰ ਹੈ। ਜ਼ੁਲਮੀ, ਹੰਕਾਰੀ, ਪਾਖੰਡੀ ਨੂੰ ਗੁਰੂ ਨਾਨਕ ਮਤ ਵਿਚ ਕੋਈ ਮਾਨਤਾ ਨਹੀਂ ਦਿੱਤੀ ਗਈ। ਅਸਚਰਜ ਗੱਲ ਤਾਂ ਇਹ ਹੈ ਕਿ ਗੁਰੂ ਨਾਨਕ ਹਿੰਦੂ ਮੁਸਲਮਾਨ ਦੋਹਾਂ ਨੂੰ ਸੱਚਾਈ ਵਾਲੇ ਰਾਹ ਤੇ ਚਲਣ ਲਈ ਪ੍ਰੇਰਦੇ ਹਨ। ਦੋਹਾਂ ਨੂੰ ਕਰਮ ਪਾਖੰਡ ਤੋਂ ਸੁਚੇਤ ਕਰਦੇ ਹਨ। ਦੋਹਾਂ ਨੂੰ ਵਿਆਪਕ ਸਮਾਜਿਕ ਵਰਤ ਵਿਹਾਰ ਨੂੰ ਪ੍ਰਮਾਣ ਬਣਾ ਕੇ ਸਿੱਖਿਆ ਦੇਂਦੇ ਹਨ :

(ੳ) ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥

(ਮਾਝ ਦੀ ਵਾਰ, ੧੪੧)

(ਅ) ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥

(ਮਾਝ ਦੀ ਵਾਰ, ੧੪੧)

(ੲ) ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤਾਂ ਪਾਂਡੇ ਘਤੁ ॥
ਨਾ ਏਹੁ ਤੁਟੈ ਨ ਮਲੁ ਲਗੈ ਨ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥

(ਆਸਾ ਦੀ ਵਾਰ)

(ਸ) ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥
ਸਿਖਾ ਕੰਨਿ ਚੜਾਇਆ ਗੁਰੁ ਬ੍ਰਾਹਮਣ ਥਿਆ ॥
ਓਹ ਮੂਆ ਓਹੁ ਝੜਿ ਗਿਆ ਵੇਤਗਾ ਗਇਆ ॥

ਜ਼ਾਹਿਰ ਹੈ, ਗੁਰਮਤਿ ਧਾਰਾ ਦਾ ਮੁੱਖ ਬਲ ਮਜ਼ਹਬ ਵਿਸ਼ੇਸ਼, ਵਰਣ-ਵਿਸ਼ੇਸ਼ ਜਾਂ ਜਾਤ-ਵਿਸ਼ੇਸ਼ ਉੱਪਰ ਨਹੀਂ ਇਹ ਤਾਂ ਮਨੁੱਖ ਜਾਤ ਵਿਚ ਵਿਆਪਕ ਫੋਕਟ ਕਰਮ ਪਖੰਡ ਜਾਂ ਹਉਮੇ ਹੰਕਾਰ ਨੂੰ

ਤਿਆਗਣ ਵੱਲ ਰੁਚਿਤ ਹੈ। ਨਾਲੇ, ਗੁਰਮਤਿ ਧਾਰਾ ਦਾ ਕੇਂਦਰੀ ਧੁਰਾ ਬ੍ਰਹਮ ਤੇ ਬ੍ਰਹਮੀ ਲੀਲ੍ਹਾ ਹੈ। ਜਗਤ-ਕਿਰਿਆ ਤਾਂ ਇਸ ਵਿਚ ਇਕ ਪ੍ਰਕਾਰ ਦੀ ਸਾਮਗਰੀ ਹੈ ਜਿਸ ਵਿਚ ਪਲਚ ਰਿਹਾ ਮਨੁੱਖ ਦਾ ਮਨੁੱਖੀਪਨ ਬਾਣੀਕਾਰਾਂ ਨੂੰ ਸੋਚ ਵਿਚ ਪਾਉਂਦਾ ਹੈ ਤੇ ਇਸੇ ਕਰਕੇ ਉਹ ਸਾਂਝੀਆਂ ਉਚੇਰੀਆਂ ਮਾਨਵੀ ਕਦਰਾਂ-ਕੀਮਤਾਂ ਨੂੰ ਦ੍ਰਿੜ੍ਹ ਕਰਾਉਂਦੇ ਹਨ :

(ੳ) ਮਨ ਤੂ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥

(*ਆਦਿ ਗ੍ਰੰਥ*, ਪੰਨਾ ੪੪੧)

(ਅ) ਹਮ ਨਹੀਂ ਚੰਗੇ ਬੁਰਾ ਨਹੀਂ ਕੋਇ।

(*ਆਦਿ ਗ੍ਰੰਥ*, ਪੰਨਾ ੭੨੮)

ਗੁਰਬਾਣੀ ਵਿਚ ਹੱਕ ਹਲਾਲ ਦੀ ਕਮਾਈ ਉੱਪਰ ਬੜਾ ਜ਼ੋਰ ਦਿੱਤਾ ਗਿਆ ਹੈ।

(ੳ) ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥

(*ਆਦਿ ਗ੍ਰੰਥ*, ਪੰਨਾ ੧੪੧)

(ਅ) ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥

(*ਆਦਿ ਗ੍ਰੰਥ*, ਪੰਨਾ ੧੪੦)

ਸਮਕਾਲੀ ਸਮੇਂ ਵਿਚ ਵੀ ਹੱਕ ਦੀ ਕਮਾਈ ਉੱਪਰ ਜ਼ੋਰ ਦਿੱਤਾ ਜਾਂਦਾ ਹੈ ਇਕ ਗੱਲ ਹੋਰ ਜੋ ਕਰਮ ਨਾਲ ਸੰਬੰਧਿਤ ਹੈ, ਉਹ ਹੈ, ਕਰਮ-ਪਾਖੰਡ। ਹਰ ਧਰਮ ਨਾਲ ਕੁਝ ਅਜਿਹੇ ਤੱਤ ਜੁੜ ਜਾਂਦੇ ਹਨ ਜੋ ਫੋਕੀਆਂ ਰੀਤਾਂ-ਰਸਮਾਂ ਬਣ ਕੇ ਰਹਿ ਜਾਂਦੇ ਹਨ। ਅਜਿਹੇ ਤੱਤਾਂ ਨਾਲ ਗੁਰਬਾਣੀ ਭਰਪੂਰ ਹੈ :

ਸੁਚਮ : ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੇਵੇ ਮਤੁ ਭਿਟੇ ॥ ਇਹੁ ਅੰਨੁ ਅਸਾਡਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾਂ ਸਚੁ ਪਾਈਐ ॥ ੨ ॥

(*ਆਦਿ ਗ੍ਰੰਥ*, ਪੰਨਾ ੪੭੨)

ਸੂਤਕ : (ੳ) ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥
ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥

(*ਆਦਿ ਗ੍ਰੰਥ*, ਪੰਨਾ ੪੭੨)

(ਅ) ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥
ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥
ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥ ੨ ॥

(*ਆਦਿ ਗ੍ਰੰਥ*, ਪੰਨਾ ੪੭੨)

ਸਰਾਧ : ਜੇ ਮੋਹਾਕਾ ਘਰੁ ਮੁਹੇ ਘਰੁ ਮੁਹਿ ਪਿਤਰੀ ਦੇਇ ॥
ਅਗੈ ਵਸਤੁ ਸਿਵਾਣੀਐ ਪਿਤਰੀ ਚੋਰ ਕਰੇਇ ॥

*(ਆਦਿ ਗ੍ਰੰਥ, ਪੰਨਾ ੪੭੨)*

ਸਚਾਈ ਤੋਂ ਟੁੱਟਾ ਹੋਇਆ ਅਮਲ ਕਿਸੇ ਕੰਮ ਦਾ ਨਹੀਂ, ਉਸ ਉੱਤੇ ਬਾਰੰਬਾਰ ਧਿਰਕਾਰ ਪਾਇਆ ਗਿਆ ਹੈ :

(ੳ) ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਿਲਾਇਨ ਫੇਰਨਿ ਸਿਰ ॥

.......................................

ਰੋਟੀਆਂ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥

(ਅ) ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ ॥
ਘੜਿ ਭਾਂਡੇ ਇਟਾਂ ਕੀਆਂ ਜਲਦੀ ਕਰੇ ਪੁਕਾਰ ॥

.......................................

ਨਾਨਕ ਜਿਨਿ ਕਰਤੇ ਕਾਰਣੁ ਕੀਆ ਸੋ ਜਾਣੈ ਕਰਤਾਰੁ ॥

(ੲ) ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥

.......................................

ਛੋਡੀ ਲੇ ਪਾਖੰਡਾ ਨਾਮਿ ਲਇਐ ਜਾਇ ਤਰੰਦਾ ॥

ਇਸ ਤਰ੍ਹਾਂ ਹਰ ਧਰਮ ਦੇ ਚੰਗੇ ਮੰਦੇ ਪੱਖ ਦਾ ਖੰਡਨ-ਮੰਡਨ ਵੀ ਕੀਤਾ ਹੈ :

ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ ॥
ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥
ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥
ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਿਕਾਰੁ ॥
ਜੋਗੀ ਸੁੰਨਿ ਧਿਆਵਨਿ ਜੇਤੇ ਅਲਖ ਨਾਮੁ ਕਰਤਾਰੁ ॥
ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥
ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥
ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥
ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ ॥
ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ ॥
ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ ॥

ਕੁਲ ਮਿਲਾ ਕੇ, ਕਿਹਾ ਜਾ ਸਕਦਾ ਹੈ ਗੁਰਬਾਣੀ ਵਿਚ ਪੇਸ਼ ਹੋਏ ਸਦਾਚਾਰਕ ਮੁੱਲ ਅੱਜ ਵੀ ਉਤਨੇ ਹੀ ਮਹੱਤਵਜੋਗ ਹਨ, ਜਿਤਨੇ ਕਿ ਗੁਰੂ ਸਾਹਿਬਾਨ ਦੇ ਜ਼ਮਾਨੇ ਵਿਚ। ਬਲਕਿ ਇਹਨਾਂ ਸਦਾਚਾਰਕ ਮੁੱਲਾਂ ਦਾ ਮਹੱਤਵ ਗੁਰੂ ਸਾਹਿਬ ਦੇ ਜ਼ਮਾਨੇ ਤੋਂ ਪਹਿਲਾਂ ਵੀ ਸੀ। ਇਕ ਤਰ੍ਹਾਂ ਇਹਨਾਂ

ਸਮਾਜਿਕ, ਅਧਿਆਤਮਕ ਮੁੱਲਾਂ ਦੀ ਉਮਰ ਕੋਈ ਨਹੀਂ ਹੁੰਦੀ। ਇਹਨਾਂ ਦੀ ਲੋੜ ਸਦਾ ਹੀ ਅਨੁਭਵ ਕੀਤੀ ਜਾਂਦੀ ਰਹੀ ਹੈ। ਇਹਨਾਂ ਸਾਂਸਕ੍ਰਿਤਿਕ ਮੁੱਲਾਂ ਦੀ ਨੁਹਾਰ ਧਰਮ ਮੁੱਖ ਨਹੀਂ ਧਾਰਮਿਕ ਹੈ। ਇਸ ਕਰ ਕੇ ਇਹ ਸਦੀਵੀ ਹਨ। ਸਦਾਚਾਰ ਆਪਣੀ ਨੁਹਾਰ ਵਿਚ ਸਦਾ ਹੀ ਪਵਿੱਤਰ, ਸਾਫ਼ ਸ਼ਬਾਬ, ਵੱਲ ਛਲ ਤੋਂ ਰਹਿਤ, ਕਰਮ ਪਾਖੰਡ ਤੋਂ ਕੋਰਾ, ਜੀਵਨ ਦੇ ਨਰੋਏ ਮੁੱਲਾਂ ਨੂੰ ਦ੍ਰਿੜ੍ਹ ਕਰਾਉਂਦਾ ਹੈ। ਗੁਰਬਾਣੀ ਸੰਸਾਰ ਦਾ ਇਹ ਪੱਖ ਆਪਣੀਆਂ ਕਦਰਾਂ-ਕੀਮਤਾਂ ਕਰ ਕੇ ਸਦਾ ਜੀਊਂਦਾ ਸੀ, ਸਦਾ ਜੀਊਂਦਾ ਰਹੇਗਾ। ਸਦਾਚਾਰ ਹਮੇਸ਼ਾ ਅਮਰਤਾਂ ਦੇ ਨਕਸ਼ਾਂ ਵਾਲਾ ਹੁੰਦਾ ਹੈ। ਇਸ ਦਾ ਸੰਬੰਧ, ਦੇਸ਼, ਸੰਸਕ੍ਰਿਤੀ, ਭਾਸ਼ਾ ਨਾਲ ਨਹੀਂ ਹੁੰਦਾ, ਸਗੋਂ ਇਹ ਮੂਲ ਮਾਨਵਤਾ ਨਾਲ ਸੰਬੰਧਿਤ ਹੁੰਦਾ ਹੈ। ਮੂਲ ਮਾਨਵਤਾ ਦਾ ਪੱਖ ਪੂਰਣ ਕਰ ਕੇ ਸਦਾਚਾਰ ਦਾ ਮਹੱਤਵ ਧਰਮ ਹੋਂਦ ਦੇ ਬਰਾਬਰ ਜਾ ਖਲੋਂਦਾ ਹੈ। ਸਦਾਚਾਰ ਹੈ, ਤਾਂ ਧਰਮ ਹੈ। ਧਰਮ ਹੈ ਤਾਂ ਸਦਾਚਾਰ ਹੈ। ਧਰਮ ਤੇ ਸਦਾਚਾਰ ਦੀ ਹੋਂਦ ਸਹਿ ਨਿਰਭਰ ਹੈ। ਇਕ ਤੋਂ ਬਿਨਾਂ ਦੂਜੇ ਦੀ ਹੋਂਦ ਸੰਭਵ ਹੀ ਨਹੀਂ। ਇਸੇ ਕਾਰਨ ਹਰ ਕੋਮ ਦੇ ਧਰਮ ਨਾਲ ਸਦਾਚਾਰਕ ਮੁੱਲ ਜੁੜੇ ਹੁੰਦੇ ਹਨ, ਤੇ ਉਹਨਾਂ ਦਾ ਆਪਣਾ ਨਿਵੇਕਲਾ ਮੁਹਾਂਦਰਾ ਵੀ ਹੁੰਦਾ ਹੈ। ਮਿਸਾਲ ਵਜੋਂ, ਈਰਾਨ ਵਿਚ ਸ਼ਾਦੀ ਨੂੰ ਸਮਾਜਿਕ ਮਹੱਤਤਾ ਹੀ ਪ੍ਰਾਪਤ ਨੀਂ ਸਗੋਂ ਇਹ ਸਦਾਚਾਰ ਦੀ ਇਕ ਜ਼ਬਾਨ ਵੀ ਹੈ। ਉਥੇ ਘੰਟੇ ਦੋ ਘੰਟੇ ਦੀ ਸ਼ਾਦੀ ਦੀ ਮਨਜ਼ੂਰੀ ਵੀ ਮਿਲ ਜਾਂਦੀ ਰਹੀ ਹੈ, ਤੇ ਇਹ ਉਹਨਾਂ ਦੇ ਜੀਵਨ-ਜਾਚ ਦਾ ਇਕ ਮਹੱਤਵਪੂਰਨ ਨੁਕਤਾ ਹੈ। ਸੰਖੇਪ ਵਿਚ, ਸਦਾਚਾਰ ਪੂਰਨ ਲਈ ਹੀ ਧਰਮ ਹੋਂਦ ਵਿਚ ਆਉਂਦਾ ਹੈ।

ਧਰਮ ਢਾਂਚੇ ਦਾ ਦੂਸਰਾ ਮਹੱਤਵਪੂਰਨ ਤੱਤ ਅਨੁਭਵ ਹੈ। ਅਨੁਭਉ ਦਾ ਮੂਲ ਸੰਬੰਧ ਹੁੰਦਾ ਤਾਂ ਨਿੱਜ ਨਾਲ ਹੈ। ਪਰ ਮਨੁੱਖ ਨਿੱਜੀ ਜੀਵਨ ਵਿਚ ਕਿਸ ਦਾ ਅਨੁਭਵ ਕਰਦਾ ਹੈ, ਧਰਮ ਸੰਸਾਰ ਲਈ ਇਹ ਜਾਣਨਾ ਬਹੁਤ ਜ਼ਰੂਰੀ ਹੈ। ਕਾਵਿ ਅਨੁਭਵ ਦਾ ਆਧਾਰਾ ਮਨੁੱਖੀ ਜਗਤ ਅਤੇ ਮਨੁੱਖੀ ਭਾਵ ਹਨ, ਬਾਣੀ ਇੰਦ੍ਰੀ ਅਤੀਤ ਅਤੇ ਆਤਮ ਅਤੀਤ ਦੇ ਪਸਾਰ ਨੂੰ ਆਪਣੀ ਲਪੇਟ ਵਿਚ ਲੈਂਦੀ ਹੈ। ਕਾਵਿ ਦਾ ਅਨੁਭਵ ਅਕੱਥ, ਅਗੋਚਰ, ਅਲੱਖ ਆਦਿ ਸ਼ਬਦ ਬਣ ਨਿਬੜਦਾ ਹੈ। ਗੁਰੂ ਸਾਹਿਬਾਨ ਨੇ ਖ਼ੁਦ ਅਨੇਕ ਵਾਰ ਕਿਹਾ ਹੈ :

(ੳ) ਕਥਨੁ ਨਾ ਜਾਇ ਤੇਰੀ ਅਕਥੁ ਕਥਾ
(ਅ) ਕਥਨੁ ਨ ਜਾਇ ਅਕਥੁ ਸੁਆਮੀ

(*ਆਦਿ ਗ੍ਰੰਥ*, ਪੰਨਾ ੮੧)

(ੲ) ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸ ॥

(*ਆਦਿ ਗ੍ਰੰਥ*, ਪੰਨਾ ੭੨੪)

ਜ਼ਾਹਿਰ ਹੈ, ਧਰਮੀ ਜੀਊੜੇ ਰੱਬੀ ਅਨੁਭਵ ਕਰਦੇ ਸਮੇਂ ਜਾਂ ਤਾਂ ਰੱਬ ਨੂੰ ਇਕ ਅਕੱਥ ਹੋਂਦ ਮੰਨ ਲੈਂਦੇ ਹਨ ਤੇ ਉਸੇ ਨੂੰ ਅਨੁਭਵ ਸਿੱਧ ਹਸਤੀ ਬਣਾ ਲੈਂਦੇ ਹਨ :

(ੳ) ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ ॥
ਤਿਸੁ ਮੋਹਨ ਨਾਲ ਪਿਆਰੇ ਹਉ ਫਿਰਉ ਖੋਜੰਤੀਆ ॥

(*ਆਦਿ ਗ੍ਰੰਥ*, ਪੰਨਾ ੭੦੩)

(ਅ) ਬਾਂਹ ਪਕੜਿ ਠਾਕੁਰਿ ਹਉ ਘਿਧੀ
ਗੁਣ ਅਵਗੁਣ ਨ ਪਛਾਣੇ ॥

(ਆਦਿ ਗ੍ਰੰਥ, ਪੰਨਾ ੭੦੮)

(ੲ) ਗੁਰੁ ਮੇਰੇ ਸੰਗਿ ਸਦਾ ਹੈ ਨਾਲੇ
ਸਿਮਰਿ ਸਿਮਰਿ ਤਿਸੁ ਸਦਾ ਸਮ੍ਾਲੇ ॥

(ਆਦਿ ਗ੍ਰੰਥ, ਪੰਨਾ ੩੯੪)

(ਸ) ਸੁਪਨੇ ਊਭੀ ਭਈ ਗਹਿਓ ਕੀ ਨਾ ਅੰਚਲਾ
ਸੁੰਦਰ ਪੁਰਖ ਬਿਰਾਜਿਤ ਪੇਖ ਮਨੁ ਬੰਚਲਾ ॥

(ਆਦਿ ਗ੍ਰੰਥ, ਪੰਨਾ ੧੩੬੨)

(ਹ) ਜੋ ਬੋਲਤ ਹੈ ਮ੍ਰਿਗ ਮਨਿ ਪੰਖੇਰੂ
ਸੋ ਬਿਨੁ ਹਰਿ ਜਾਪਤ ਹੈ ਨਹੀਂ ਹੋਰ ॥

(ਆਦਿ ਗ੍ਰੰਥ, ਪੰਨਾ ੧੨੬੫)

ਸੁਆਲ ਹੋ ਸਕਦਾ ਹੈ, ਇਸ ਤਰ੍ਹਾਂ ਦੇ ਵਖੇਵਾਂ ਅਨੁਭਵ ਦੀ ਕਿਸਮ ਕਰਕੇ ਹੈ ਮਾਨਸਿਕ ਬਿਰਤੀ ਕਰਕੇ ਦਰਅਸਲ, ਬਾਣੀਕਾਰ ਪ੍ਰਭੂ ਨੂੰ ਸਰਬ ਪ੍ਰਿਅ ਮੰਨ ਕੇ ਹੀ ਉਸ ਬੰਦਗੀ ਵਿਚ ਲੀਨ ਹੁੰਦੇ ਹਨ। ਉਹ ਸਰਬ ਗੁਣ ਸੰਪੰਨ ਹੋਂਦ ਜਦੋਂ ਬਾਣੀਕਾਰ ਰਬੀ ਹੋਂਦ ਨੂੰ ਗਿਆਨ ਦੀ ਪੱਧਰ ਉੱਤੇ ਸਮਝਣ ਬੁੱਝਣ ਦਾ ਜਤਨ ਕਰਦੇ ਹਨ ਤਾਂ ਅਨੁਭਵ ਦੀ ਲੱਸ ਅਧਿਆਤਮਕ ਹੁੰਦੀ ਹੈ। ਨਿਰੋਲ ਭਾਵਨਾਤਮਕ ਪਕੜ ਵਿਚ ਹੁੰਦੇ ਹਨ ਤਾਂ ਅਨੁਭਵ ਦੀ ਲੱਸ ਰਹੱਸਾਤਮਕ ਹੁੰਦੀ ਹੈ।

ਅਨੁਭਵ ਤਾਂ ਇਕ ਮਾਧਿਅਮ ਹੈ ਕਰਮ ਅਤੇ ਗਿਆਨ ਨੂੰ ਜੋੜਨ ਵਾਲਾ ਅਨੁਭਵ ਕਰਮ ਅਤੇ ਗਿਆਨ ਦੇ ਦਰਮਿਆਨ ਇਕ ਪੁਲ ਵਾਂਗ ਕੰਮ ਕਰਦਾ ਹੈ। ਅਨੁਭਵੀ ਕਰਮ ਰਾਹੀਂ ਗਿਆਨ ਦੀ ਸਾਰਥਕਤਾ ਨੂੰ ਪ੍ਰਾਪਤ ਹੁੰਦਾ ਹੈ। ਇਸੇ ਤਰ੍ਹਾਂ ਅਨੁਭਵੀ ਗਿਆਨ ਨੂੰ ਜਾਣਨ ਉਪਰੰਤ ਕਰਮ ਵਿਚ ਪਰਿਵਰਤ ਹੁੰਦਾ ਹੈ। ਅਧਿਆਤਮਵਾਦ ਸ਼ੁਧ ਤਰਕ ਰਾਹੀਂ ਪ੍ਰਾਪਤ ਹੋਣ ਵਾਲੀ ਗਿਆਨ ਦੀ ਚਰਚਾ ਕਰਦਾ ਹੈ। ਰਹੱਸਵਾਦ ਸ਼ੁਧ ਅਨੁਭਵ ਦੀ ਵਸਤੂ ਹੈ ਜਿਸ ਵਿਚ ਵਿਆਪਕ ਭਾਵਨਾ ਮਹੱਤਵਪੂਰਨ ਰੋਲ ਅਦਾ ਕਰਦਾ ਹੈ। ਹਾਲਾਂਕਿ ਅਧਿਆਤਮਵਾਦ ਤੇ ਰਹੱਸਵਾਦ ਦੋਵੇਂ ਪਰਮਸਤਾ ਦੀ ਹੋਂਦ ਨੂੰ ਆਪੋ-ਆਪਣੇ ਢੰਗ ਨਾਲ ਅਨੁਭਵ ਦੇ ਹਨ। ਧਰਮਗਤ ਅਨੇਕਾਂ ਪ੍ਰਸ਼ਨਾਂ ਦੇ ਉੱਤਰ ਜਾਂ ਸਮਾਧਾਨ ਵੀ ਆਪੋ-ਆਪਣੇ ਨਜ਼ਰੀਏ ਨਾਲ ਕਰਦੇ ਹਨ। ਪਰ ਇਕ ਤੱਥ ਤਾਂ ਬੜਾ ਜ਼ਾਹਿਰ ਹੈ, ਧਰਮ ਸੰਸਾਰ ਦੀ ਯਾਤਰਾ ਲੋਕ-ਸੰਸਾਰ ਤੋਂ ਲੰਘ ਕੇ ਸੰਪੂਰਨ ਹੁੰਦੀ ਹੈ। ਧਰਮ ਜੀਵ, ਜਗਤ, ਬ੍ਰਹਮ ਨਾਲ ਜੁੜੇ ਬੁਨਿਆਦੀ ਸਰੋਕਾਰਾਂ ਵੱਲ ਰੁਚਿਤ ਹੈ। ਬਾਣੀਕਾਰ ਉੱਪਰ ਸੰਕੇਤਕ ਤਿੰਨ ਹੋਂਦਾਂ ਨੂੰ ਵੰਨ-ਸੁਵੰਨ ਵਿਧੀਆਂ ਰੂਪਕਾਂ, ਉਪਮਾਵਾਂ, ਪ੍ਰਤੀਕਾਂ ਆਦਿ ਰਾਹੀਂ ਵਿਚਾਰਦੇ ਹਨ। ਜੀਵ ਜਗਤ ਤੇ ਬ੍ਰਹਮ ਨੂੰ ਜਾਣਨ ਦੀ ਜਿਗਿਆਸਾ ਸਦੀਵੀ ਹੈ। ਤੇ ਇਹ ਜਿਗਿਆਸਾ ਕਦੀ ਮੱਠੀ ਨਾ ਪੈਣ ਕਰ ਕੇ ਸਮਕਾਲੀ ਵੀ ਹੈ। ਗੁਰਬਾਣੀ ਪਰਮਸਤਾ ਅਤੇ ਜਗਤ ਵਿਚ ਵਿਆਪਕ ਸਤ ਨੂੰ ਵਿਚਾਰਦੀ ਹੈ। ਦਿਸਦਾ ਜਗਤ ਉਚੇਰੇ ਸਤ ਦੀ ਪਰਛਾਈ ਜਾਂ ਲੱਸ ਹੈ ਜੋ ਇੰਦ੍ਰੀਆਂ ਰਾਹੀਂ ਮਾਣੀ ਗਈ ਸਚਾਈ ਦਾ

ਪ੍ਰਤੀਕਾਤਮਕ ਰੂਪ ਬਣ ਕੇ ਸਾਹਮਣੇ ਆਉਂਦੀ ਹੈ। ਦੂਸਰੇ ਸ਼ਬਦਾਂ ਵਿਚ ਵਸਤੂ ਜਗਤ ਦੀ ਹਰ ਨਿੱਕੀ ਨੰਨ੍ਹੀ ਸ਼ੈਅ ਕਿਸ ਵਡੇਰੇ ਵਿਆਪਕ ਬ੍ਰਹਮੰਡ ਨੂੰ ਪ੍ਰਤੀਬਿੰਬਤ ਕਰਦੀ ਹੈ। ਠੀਕ, ਉਸੇ ਤਰ੍ਹਾਂ ਜਿਸ ਤਰ੍ਹਾਂ ਮਨੁੱਖੀ ਸਰੀਰ ਦਾ ਨਿੱਕਾ ਜਿਹਾ ਅੰਗ ਵੀ ਆਪਣੀ ਅਸੀਮ ਵਿਆਪਕਤਾ ਦੀ ਸਾਂਝ ਦਾ ਦਮ ਭਰਦਾ ਹੈ। ਅਨੁਭਵ-ਪ੍ਰਕਿਰਿਆ ਮਨ, ਬੁੱਧੀ, ਅਨੁਭਵ ਦੀਆਂ ਲੱਸਰਾਂ, ਮਨੁੱਖੀ ਚਿੰਤਨ, ਸਦੀਆਂ ਪੁਰਾਣੇ ਹੋਣ ਦੇ ਬਾਵਜੂਦ ਵੀ ਨਵੀਨਤਮ ਹਨ। ਇਹਨਾਂ ਦਾ ਮਹੱਤਵ ਸਮਕਾਲੀ ਸੰਦਰਭ ਵਿਚ ਖਾਸਾ ਵਜ਼ਨਦਾਰ ਹੈ। ਨਾਲੇ, ਚਿੰਤਨ ਦੀ ਤਾਂ ਖ਼ੂਬਸੂਰਤੀ ਵੀ ਇਹੋ ਹੀ ਹੈ ਕਿ ਇਹ ਕਦੀ ਵੀ, ਕਿਸੇ ਵਿਅਕਤੀ ਰਹੀ, ਕਿਸੇ ਵੀ ਜ਼ਬਾਨ ਵਿਚ, ਕਿਸੇ ਵੀ ਨਕਤੇ ਉੱਤੇ ਕੀਤਾ ਜਾ ਸਕਦਾ ਹੈ। ਗਿਆਨ ਪ੍ਰਵਾਹ ਨਦੀ ਵਾਂਗ ਸਦਾ ਸਜਰਾ, ਸਦਾ ਨਿਰਮੋਲ ਸਦ-ਪ੍ਰਵਾਹਿਤ ਹੋਂਦ ਹੈ। ਗੁਰਬਾਣੀ ਵਿਚ ਵਿਚਾਰੇ ਗਏ ਪ੍ਰਕਰਨ ਅੱਜ ਵੀ ਉਤਨੇ ਹੀ ਮਹੱਤਵਸ਼ੀਲ ਹਨ ਤੇ ਇਹੋ ਅਨੁਭਵੀ ਗਿਆਨ ਪ੍ਰਵਾਹ ਦੀ ਅਸਚਰਜਤਾ ਵੀ।

**ਗਿਆਨ :**

ਚਿੰਤਨ ਦੀ ਇਕ ਹੋਰ ਖ਼ੂਬਸੂਰਤੀ ਵੀ ਹੈ। ਇਹ ਵੰਨ-ਸੁਵੰਨ ਚਰਿੱਤਰ ਦਾ ਧਾਰਣੀ ਹੈ। ਇਸ ਉੱਪਰ ਜਿੰਨੀ ਚਰਚਾ ਕਰ ਲਈ ਜਾਏ, ਉਹ ਅਧੂਰੀ ਹੀ ਰਹਿ ਜਾਂਦੀ ਹੈ। ਅਸਲ ਵਿਚ ਬਹੁਤ ਕੁਝ ਕਹਿ ਕੇ ਬੜਾ ਕੁਝ ਅਣਕਿਹਾ ਰਹਿ ਜਾਂਦਾ ਹੈ। ਗੁਰੂ ਨਾਨਕ ਦੇਵ ਗਿਆਨ-ਚਰਿੱਤਰ ਨੂੰ ਜਦ ਸਮਝਾਣ ਲੱਗਦੇ ਹਨ ਤਾਂ ਹੈਰਤ ਵਿਚ ਪੈ ਜਾਂਦੇ ਹਨ :

ਵਿਸਮਾਦੁ ਨਾਦ ਵਿਸਮਾਦੁ ਵੇਦ ॥
ਵਿਸਮਾਦੁ ਜੀਅ ਵਿਸਮਾਦੁ ਭੇਦ ॥
ਵਿਸਮਾਦੁ ਰੂਪ ਵਿਸਮਾਦੁ ਰੰਗ ॥
ਵਿਸਮਾਦੁ ਨਾਗੇ ਫਿਰਹਿ ਜੰਤ ॥
ਵਿਸਮਾਦੁ ਪਉਣ ਵਿਸਮਾਦੁ ਪਾਣੀ ॥
ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥
..............................
ਵਿਸਮਾਦੁ ਸੰਜੋਗ ਵਿਸਮਾਦੁ ਵਿਜੋਗੁ ॥
ਵਿਸਮਾਦੁ ਭੁਖ ਵਿਸਮਾਦੁ ਭੋਗੁ ॥
..............................
ਵੇਖਿ ਵਿਡਾਣੁ ਰਹਿਆ ਵਿਸਮਾਦੁ ॥
ਨਾਨਕ ਬੁਝਣੁ ਪੂਰੈ ਭਾਗਿ ॥

ਨਾਦ ਜਾਂ ਸੰਗੀਤ ਜਾਂ ਸੁਰਾਂ ਜਾਂ ਆਵਾਜ਼ਾਂ ਦੁਨੀਆਂ ਵਿਚ ਅਨੰਤ ਹਨ ਪਰ ਇਸ ਤਰ੍ਹਾਂ ਹਰ ਪ੍ਰਕਾਰ ਦੀ ਵਸਤੂ ਦਾ ਆਪਣਾ ਹੀ ਗਿਆਨ ਹੈ। ਇਲਮ ਦਾ ਦੁਆ-ਦਾਰੂ ਦਾ, ਕਲਾ-ਕੌਸ਼ਲ ਦਾ, ਵਸਤੂ-ਕਲਾ ਦਾ,ਲਲਿਤ-ਕਲਾਵਾਂ ਦਾ, ਗਲ ਦੀ ਵੇਦ ਦੀ ਬਹੁ-ਰੰਗਤਾ ਵਿਸਮਾਦ ਭਰੀ ਹੈ। ਇਹੋ ਹਾਲ ਜੀਵ-ਜੰਤੂ ਤੇ ਉਹਨਾਂ ਦੇ ਭੇਦ-ਪ੍ਰਕਾਰਾਂ ਦਾ, ਪਉਣ, ਪਾਣੀ ਤੇ ਅਗਨੀ ਦੀਆਂ ਅਨੇਕ ਮੁੱਖ

ਕਿਸਮਾਂ, ਉਹਨਾਂ ਦੀਵ ਰਤੋਂ, ਅਲਾਪ, ਹੋਂਦ ਆਦਿ ਦਾ ਗਿਆਨ ਵੀ ਹੈਰਤ ਵਿਚ ਪਾਉਂਦਾ ਹੈ। ਤਾਂ ਕੀ ਸੰਜੋਗ-ਵਿਜੋਗ, ਭੁੱਖ-ਭੋਰਾ ਆਦਿ ਦੀ ਵੰਨ-ਸੁਵੰਨਤਾ ਦਾ ਗਿਆਨ ਵਿਸਮਾਦ ਜਨਕ ਨਹੀਂ। ਗੁਰੂ ਸਾਹਿਬ ਦਾ ਸੁਚਿੱਤਰ ਮਤ ਹੈ, ਕਿਸੇ ਵੀ ਗਿਆਨ ਦੀ ਸੀਮਾ ਖ਼ਤਮ ਨਹੀਂ ਹੁੰਦੀ। ਬਰੀਕੀ ਦਰ-ਬਰੀਕੀ ਹੋਰ ਅਗਾਂਹ ਦੀ ਅਗਾਂਹ ਤੁਰੀ ਜਾਂਦੀ ਹੈ। ਗਿਆਨ ਦੀ ਹੋਂਦ ਸਦੀਵੀ ਹੈ। ਇਹ ਅਸੀਮ ਹੈ। ਇਹ ਪੂਰੀ ਤਰ੍ਹਾਂ ਸ਼ਬਦਾਂ ਦੀ ਪਕੜ ਵਿਚ ਨਹੀਂ ਆਉਂਦਾ ਇਸ ਲਈ ਇਸ ਨੂੰ ਵਿਸਮਾਦ ਰੂਪ ਮੰਨ ਲੈਣਾ ਹੀ ਬੇਹਤਰ ਹੈ।

ਸਾਇੰਸਦਾਨ ਦੀ ਨਜ਼ਰ ਕੁਦਰਤ ਉੱਤੇ ਟਿੱਕੀ ਰਹਿੰਦੀ ਹੈ ਤੇ ਇਸੇ ਕਰ ਕੇ ਉਹ ਨਿੱਤ ਨਵੇਂ ਤਜ਼ਰਬਿਆਂ ਰਾਹੀਂ ਮਨੁੱਖੀ ਗਿਆਨ ਵਿਚ ਵਾਧਾ ਕਰਦੇ ਰਹਿੰਦੇ ਹਨ। ਨਵੇਂ ਤੱਥ ਜੋੜਦੇ ਰਹਿੰਦੇ ਹਨ, ਇਸ ਤਰ੍ਹਾਂ ਗਿਆਨ ਪ੍ਰਵਾਹ ਨਿਰੰਤਰ ਆਪਣੀ ਚਾਲ ਚਲਦਾ ਰਹਿੰਦਾ ਹੈ। ਧਰਮ ਦੀ ਨਜ਼ਰ ਕਾਦਰ ਉੱਤੇ ਹੁੰਦੀ ਹੈ। ਉਹ ਕਾਦਰ ਬਾਰੇ ਅਨੇਕ ਮੁਖ ਪੁੱਛਣਾ ਪੁੱਛਦਾ ਹੈ, ਪ੍ਰਸ਼ਨ ਉੱਤਰ ਕਰਦਾ ਹੈ ਇਸ ਦੇ ਪਰਮਸਤਾ ਨਾਲ ਜੁੜੇ ਪ੍ਰਸ਼ਨਾਂ ਵਿਚੋਂ ਘਟਦਾ ਕੁਝ ਨਹੀਂ ਸਗੋਂ ਨਵੀਂ ਵਿਆਖਿਆ, ਚਿੰਤਨ ਨੂੰ ਕੁਝ ਹੋਰ ਸਪਸ਼ਟਤਾ ਪ੍ਰਦਾਨ ਕਰਦੀ ਹੈ। ਕੁਦਰਤ ਕਰਤਾਰੀ ਸ਼ਕਤੀ ਹੋਣ ਕਰ ਕੇ ਪ੍ਰਤੱਖ ਵੀ ਹੈ ਤੇ ਅਪ੍ਰਤੱਖ ਵੀ, ਪਰ ਕਰਤਾਰ ਖ਼ੁਦ ਆਪ ਅਦ੍ਰਿਸ਼ ਹੋਣ ਕਰ ਕੇ ਗਹਿਰਾਈ ਦਾ ਵਿਸ਼ਾ ਹੈ:

> ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥
> ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ
> ਬਹੁ ਬੇਅੰਤੁ ਅਤਿ ਬਡੋ ਗਾਹਰੋ
> ਥਾਹ ਨਹੀਂ ਅਗਹੂਚਾ ॥
> ਤੋਲਿ ਨਾ ਤੁਲੀਐ ਮੋਲਿ ਨ ਮੁਲੀਐ
> ਕਤ ਪਾਈਐ ਮਨ ਰੂਚਾ ॥ ੧ ॥

(*ਆਦਿ ਗ੍ਰੰਥ*, ਪੰਨਾ ੫੩੪)

ਗਹਿਰਾ ਹੋਣ ਕਰ ਕੇ ਹੀ ਬ੍ਰਹਮ ਮਨੁੱਖੀ ਪਹੁੰਚ ਤੋਂ ਪਰੇ ਹੈ। ਅਜਿਹੇ ਵਿਚਾਰ ਕਦੇ ਬੇਹੇ ਨਹੀਂ ਹੁੰਦੇ ਤੇ ਨਾਂ ਹੀ ਆਪਣਾ ਸਮਕਾਲੀ ਮਹੱਤਵ ਗੁਆਉਂਦੇ ਹਨ। ਸੰਖੇਪ ਵਿਚ, ਗੁਰਬਾਣੀ ਸਦੀਵੀ ਤੇ ਸਮਕਾਲੀ ਚੇਤਨਾ ਨਾਲ ਓਤਪੋਤ ਹੈ। ਗੁਰਬਾਣੀ ਦੀ ਹੋਂਦ ਸਦੀਵੀ ਤੇ ਸਮਕਾਲੀਨਤਾ ਦੇ ਦਰਮਿਆਨ ਇਕ ਪਉੜੀ ਵਾਂਗ ਹੈ। ਪਉੜੀ ਦੇ ਉਪਰਲੇ ਡੰਡੇ ਤੇ ਜੋ ਸਦੀਵਤਾ ਬਿਰਾਜਮਾਨ ਹੈ ਤਾਂ ਅੰਤਲੇ ਡੰਡੇ ਤੇ ਸਮਕਾਲੀਨਤਾ ਆਪਣਾ ਸਵਰ ਉਚਾਰਦੀ ਨਜ਼ਰ ਆਉਂਦੀ ਹੈ। ਗੁਰਬਾਣੀ ਦੀ ਹੋਂਦ ਨਿੱਤ ਨਵੇਲੀ ਸੂਰਜ ਦੇ ਚੜ੍ਹਾਅ ਵਾਂਗ ਜਲਾਲਵੰਤ ਹੈ।

ਸਾਫ਼ ਹੈ ਗੁਰਬਾਣੀ ਜੋਵਨ-ਜੋਤੀ ਮਾਰਗ ਹੈ। ਇਸ ਵਿਚ ਰੂਪਮਾਨ ਹੋਏ ਅਧਿਆਤਮਕ ਰਹੱਸਾਤਮਕ ਤੇ ਸਦਾਚਾਰਕ ਮੁੱਲ ਸਦੀਵੀ ਵੀ ਹਨ ਤੇ ਸਮਕਾਲੀ ਵੀ। ਦਰਅਸਲ, ਧਰਮ ਦੇ ਸੰਬੰਧ ਵਿਚ ਧਰਮ ਦੇ ਇਤਿਹਾਸ ਦੀਆਂ ਕਦਰਾਂ-ਕੀਮਤਾਂ ਵਿਚ ਫ਼ਰਕ ਆਉਂਦਾ ਰਹਿੰਦਾ ਹੈ। ਇਹ ਕੀਮਤਾਂ ਘਟਦੀਆਂ ਤਾਂ ਰਹਿੰਦੀਆਂ ਹਨ। ਪਰ ਅਸਲੋਂ ਮਰਦੀਆਂ ਜਾਂ ਮਿਟਦੀਆਂ ਨਹੀਂ। ਧਰਮ ਦਾ ਸ਼ਰੁਤੀ ਇਤਿਹਾਸ ਆਪਣੀ ਹੋਂਦ ਸਦਾ ਬਣਾਈ ਰੱਖਦਾ ਹੈ। ਇਸ ਦੀ ਹੋਂਦ ਲੋਕ ਮੂਲਕ ਮੁੱਲਾਂ

ਵਰਗੀ ਹੈ। ਪਰੰਪਰਕ ਮੁੱਲ ਸਦਾ ਜੀਉਂਦੇ ਜਾਗਦੇ ਲੋਕਾਂ ਦੇ ਅੰਗ ਸੰਗ ਰਹਿੰਦੇ ਹਨ। ਗੁਰਬਾਣੀ ਸਿੱਖ ਧਰਮ ਦਾ ਇਤਿਹਾਸ ਨਹੀਂ ਉਲੀਕਦੀ ਪਰ ਸ਼ਰੁਤੀ ਇਤਿਹਾਸ ਬਾਣੀ ਦੀ ਵਿਆਖਿਆ ਵਿਚ ਅਨੇਕ ਥਾਈਂ ਗੰਢਾਂ ਨੂੰ ਖੋਲਦਾ ਵਿਚਾਰਦਾ ਤੇ ਵਿਸਤਾਰਦਾ ਹੈ। ਮਿਸਾਲ ਵੱਜੋਂ ਜਦੋਂ ਗੁਰੂ ਅਰਜਨ ਦੇਵ ਜੀ ਗੁਰੂ ਗ੍ਰੰਥ ਸਾਹਿਬ ਦੀ ਲਿਖਾਈ ਭਾਈ ਗੁਰਦਾਸ ਪਾਸੋਂ ਸ਼ੁਰੂ ਕਰਵਾਉਣ ਲਗੇ ਤਾਂ ਸਿਰੀ ਰਾਗ ਗਾਉਣ ਦਾ ਸਮਾਂ ਸੀ, ਜੋ ਸ਼ਾਮ ਵੇਲੇ ਗਾਇਆ ਜਾਂਦਾ ਹੈ। ਭਾਵੇਂ ਗੁਰੂ ਘਰ ਵਿਚ ਅੰਮ੍ਰਿਤ ਵੇਲੇ ਦਾ ਬਹੁਤ ਮਹੱਤਵ ਹੈ ਪਰ ਗੁਰੂ ਗ੍ਰੰਥ ਸਾਹਿਬ ਸਵੇਰੇ ਸਮੇਂ ਦੇ ਗਾਏ ਜਾਣ ਵਾਲੇ ਰਾਗ ਨਾਲ ਆਰੰਭ ਨਹੀਂ ਕੀਤਾ ਗਿਆ। ਅਜਿਹੇ ਸ਼ੰਕੇ ਸ਼ਰੁਤੀ ਇਤਿਹਾਸ ਦੀ ਮਦਦ ਨਾਲ ਹੀ ਸੁਲਝਾਏ ਜਾ ਸਕਦੇ ਹਨ। ਅਜਿਹੇ ਸ਼ੰਕੇ ਸਮਾਧਾਨ ਦੀ ਅੱਜ ਵੀ ਉਤਨੀ ਹੀ ਵੁਕਤ ਹੈ। ਇਸੇ ਤਰ੍ਹਾਂ 'ਜਪੁ ਨੀਸਾਣ' ਜੋ ਜਪੁ ਦੇ ਨਾਲ ਨੀਸਾਣ ਸ਼ਬਦ ਕਿਉਂ ਜੋੜਿਆ ਗਿਆ ਹੈ, ਦੀ ਸਪਸ਼ਟਤਾ ਸ਼ਰੁਤੀ ਇਤਿਹਾਸ ਹੀ ਕਰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿਚ ਪੰਚਮ ਗੁਰੂ ਨੇ ੧ਓ ਆਪਣੇ ਹੱਥੀਂ ਲਿਖਿਆ ਜੋ ਗੁਰੂ ਜੀ ਦੀ ਨਿਸ਼ਾਨੀ ਵੱਜੋਂ ਜਪੁ ਦੇ ਅਰੰਭ ਵਿਚ ਦਰਜ ਕਰ ਦਿੱਤਾ ਗਿਆ ਹੈ। ਜਪੁ ਨਿਸ਼ਾਨ ਦੀ ਅਜਿਹੀ ਵਿਆਖਿਆ ਸ਼ਰੁਤੀ ਇਤਿਹਾਸ ਨੂੰ ਜਾਣੇ ਬਿਨਾਂ ਸਹੀ ਨਹੀਂ ਹੋ ਸਕਦੀ।

ਅਖ਼ੀਰ ਵਿਚ, ਗੁਰਬਾਣੀ ਇਕ ਅਜਿਹਾ ਸੰਸਾਰ ਹੈ ਜਿਸ ਦੀਆਂ ਜੜ੍ਹਾਂ ਸਦੀਵਤਾ ਵਿਚ ਹਨ ਤੇ ਉਸਾਰ ਸਮਕਾਲੀਨਤਾ ਵਿਚ। ਗੁਰਬਾਣੀ ਦਾ ਅਧਿਐਨ ਮੂਲਕਾਰਾਂ ਦੇ ਆਸ਼ੇ ਨੂੰ ਸਮਝੇ ਬਿਨਾਂ ਸੰਭਵ ਹੀ ਨਹੀਂ। ਇਸ ਲਈ ਪਰੰਪਰਾ ਤੋਂ ਹੀ ਅਨੇਕ ਅਧਿਐਨ-ਵਿਧੀਆਂ ਹੋਂਦ ਵਿਚ ਆਈਆਂ ਹਨ। ਪਰ ਸਭ ਤੋਂ ਭਰੋਸੇ ਜੋਗ ਵਿਆਖਿਆ ਵਿਧੀ ਹੈ, ਜਿਸ ਦੀ ਬੁਨਿਆਦ ਖ਼ੁਦ ਬਾਬੇ ਨਾਨਕ ਨੇ ਆਪਣੇ ਸਿਰਜਣ ਕਰਮ ਵਿਚ ਪਾਈ ਹੈ ਜਿਹਾ ਕਿ ਸੰਕਲਪ ਮੁੱਖ ਵਿਆਖਿਆ। ਇਸੇ ਦੀ ਸਹਾਇਤਾ ਨਾਲ ਹੀ ਗੁਰਬਾਣੀ ਦੀ ਪ੍ਰਮਾਣਿਕ ਵਿਆਖਿਆ ਸੰਭਵ ਹੈ। ਗੁਰਬਾਣੀ ਆਪਣੇ ਚਰਿੱਤਰ ਵਿਚ ਦਰਸ਼ਨ, ਲੋਕ-ਗਾਇਨ-ਸ਼ੈਲੀਆਂ, ਸੰਗੀਤ-ਕਾਵਿ-ਜੁਗਤਾਂ ਤੇ ਸਦਾਚਾਰਕ ਅੰਸ਼ ਰੱਖਣ ਕਰ ਕੇ ਸਦੀਵਤਾ ਤੇ ਸਮਕਾਲੀਨਤਾ ਦਾ ਏਕੀਕਰਨ ਕਰਦੀ ਹੋਈ ਆਪਣੇ ਚਰਿੱਤਰ ਦੀ ਅਸਲੋਂ ਅਦੁੱਤੀ ਛਾਪ ਲਾਉਂਦੀ ਹੈ।

ਅੰਤ ਵਿਚ, ਗੁਰਮਤਿ ਦੇ ਸਿਰਜਣਾਤਮਕ ਪ੍ਰਵਾਹ ਦੀ ਤਰ੍ਹਾਂ ਵਿਆਖਿਆ ਪ੍ਰਵਾਹ ਵੀ ਨਿਰੰਤਰ ਏਕਤਵ ਭਾਵ ਨੂੰ ਸੰਚਾਰਦੀ ਰਹੀ ਹੈ। ਪੰਜਾਬ ਦੀ ਅਧਿਆਤਮਕ ਭਾਵਨਾ ਦਾ ਇਹ ਸੁਰ ਦੂਸਰੀਆਂ ਧਾਰਮਿਕ ਸੰਪ੍ਰਦਾਵਾਂ ਨਾਲੋਂ ਨਾ ਕੇਵਲ ਵਿਲੱਖਣ ਹੀ ਹੈ ਸਗੋਂ ਸਾਂਝੀ (Composite) ਸਾਂਸਕ੍ਰਿਤਿਕ ਚੇਤਨਾ ਨੂੰ ਦ੍ਰਿੜ੍ਹ ਵੀ ਕਰਾਉਂਦਾ ਹੈ। ਗੁਰੂ ਸਾਹਿਬਾਨ ਤੋਂ ਬਾਅਦ ਨਿਰਮਲੇ ਅਤੇ ਉਦਾਸੀ ਸੰਤਾਂ ਨੇ ਇਸ ਪਾਸੇ ਆਪਣਾ ਭਰਪੂਰ ਯੋਗਦਾਨ ਦਿੱਤਾ। ਇਹਨਾਂ ਦੀ ਵਿਆਖਿਆਕਾਰੀ ਦਾ ਪ੍ਰਮੁੱਖ ਪਛਾਣ ਚਿਨ੍ਹ ਹੀ ਇਹੋ ਹੈ ਕਿ ਇਹਨਾਂ ਨੇ ਸਮੁੱਚੇ ਭਾਰਤੀ ਗ੍ਰੰਥਾਂ ਦੇ ਗਿਆਨ ਨੂੰ ਆਪਣੇ ਤਰਕ ਰਾਹੀਂ ਨਾ ਕੇਵਲ ਆਮ ਜਨਤਾ ਦੇ ਰੂਬਰੂ ਹੀ ਕੀਤਾ ਸਗੋਂ ਉਸ ਦੀ ਪੇਸ਼ਕਾਰੀ ਏਨੀ ਅਪਣੱਤ ਨਾਲ ਕੀਤੀ ਕਿ ਗ਼ੈਰ ਹੋਣ ਦਾ ਅਹਿਸਾਸ ਹੀ ਨਾ ਜਾਗ ਸਕਿਆ। ਸਮੁੱਚਾ ਭਾਰਤੀ ਧਰਮ ਗਿਆਨ ਹਰ ਇਕ ਨੂੰ ਆਪਣਾ-ਆਪਣਾ ਲੱਗਣ ਲੱਗ ਪਿਆ।

ਗੁਰਮਤਿ ਧਾਰਾ ਦਾ ਇਕ ਹੋਰ ਮਹੱਤਵ ਜੋਗ ਪੱਖ ਹੈ, ਇਹ ਦਾਰਸ਼ਨਿਕ ਲੱਸ ਰੱਖਣ ਦੇ ਬਾਵਜੂਦ ਸਮਾਜ ਦੀ ਵਸ ਰਹੀ ਹੈ। ਇਸ ਦੇ ਬਾਣੀਕਾਰ ਧਰਮ ਸੰਸਾਰ ਤੋਂ ਲੋਕ ਸੰਸਾਰ ਤੇ ਲੋਕ

ਸੰਸਾਰ ਤੋਂ ਧਰਮ ਸੰਸਾਰ ਵੱਲ ਨਿਰੰਤਰ ਯਾਤਰਾ ਕਰਦੇ ਰਹਿੰਦੇ ਹਨ। ਨਤੀਜੇ ਵੱਜੋਂ, ਬਾਣੀ ਦਾ ਵੱਧ ਤਾਂ ਦਾਰਸ਼ਨਿਕ ਹੁੰਦਾ ਹੈ ਪਰ ਅਭਿਵਿਅੰਜਨ ਵਿਉਪਾਰ (Expression) ਦੀ ਪਾਹ ਲੋਕ ਜੀਵਨ ਨਾਲ ਜੁੜੀ ਹੁੰਦੀ ਹੈ। ਇਸ ਧਾਰਾ ਨਾਲ ਜੁੜੇ ਭਗਤ ਜਨ ਵੱਖੋ-ਵੱਖ ਧਰਮਾਂ, ਜਾਤਾਂ, ਕਿੱਤਿਆਂ ਤੇ ਜੀਵਨ-ਸ਼ੈਲੀਆਂ ਸਮੇਤ ਧਰਮ ਸੰਸਾਰ ਵੱਲ ਮੁੜੇ ਹਨ। ਫਲ ਸਰੂਪ, ਕਬੀਰ ਜੁਲਾਹਾ, ਰਵਿਦਾਸ ਚਮਾਰ, ਨਾਮਦੇਵ ਛੀਂਬਾ, ਧੰਨਾ ਜੱਟ, ਸੈਣ ਨਾਈ, ਸਦਨਾ ਕਸਾਈ, ਫ਼ਰੀਦ ਸੂਫ਼ੀ, ਭੀਖਨ ਮੁਸਲਮਾਨ, ਪਰਮਾਨੰਦ ਬ੍ਰਾਹਮਣ ਆਦ ਵੰਨ-ਸੁਵੰਨ ਜੀਵਨ ਸ਼ੈਲੀਆਂ ਨਾਲ ਸੰਬੰਧਿਤ ਸਨ। ਭਗਤ ਬਾਣੀ ਰਾਹੀਂ ਲੋਕ ਮਾਨਸ ਦਾ ਧਰਮੀਕਰਨ ਹੋਇਆ ਹੈ। ਭਗਤ ਜਨ ਲੋਕ ਸਮੂਹ ਤੋਂ ਟੁੱਟ ਕੇ ਧਰਮ ਸਮੂਹ ਵੱਲ ਗਏ ਹਨ ਜਿਸ ਨਾਲ ਧਰਮ ਵਿਸ਼ੇਸ਼ ਤੇ ਕਾਬਜ਼ ਸ੍ਰੇਣੀ, ਮੁੱਲਾਂ, ਪੰਡਿਤ ਆਦਿ ਦਾ ਬੇਬਾਕੀ ਨਾਲ ਮੁਕਾਬਲਾ ਕੀਤਾ ਹੈ। ਜ਼ਾਹਿਰ ਹੈ, ਭਾਰਤੀ ਅਧਿਆਤਮਕ ਚੇਤਨਾ ਦਾ ਬੋਲ ਬੜਾ ਬੇਬਾਕ ਹੈ। ਇਹ ਇਕ ਪਾਸੇ, ਸਮਾਜ ਵਿਚ ਵਿਆਪਕ ਕਰਮ-ਪਾਖੰਡ ਨਾਲ ਦੋ ਚਾਰ ਹੁੰਦਾ ਹੈ। ਦੂਜੇ ਪਾਸੇ, ਪ੍ਰੀਤ ਦੇ ਤਰਾਨੇ ਵੀ ਉਸੇ ਨਿਰਭੈਤਾ ਨਾਲ ਗਾਉਂਦਾ ਹੈ :

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ਰਹਾਓ॥
ਬੁਨਨਾ ਤਨਨਾ ਤਿਆਗ ਕੇ ਪ੍ਰੀਤ ਚਰਨ ਕਬੀਰਾ ॥
ਨੀਚ ਕੁਲਾ ਜੁਲਾਹਰੋ ਭਇਓ ਗੁਨੀਯ ਗਹੀਰਾ ॥
ਰਵਿਦਾਸ ਢੋਵੰਤਾ ਢੋਰ ਨੀਤਿ ਤਿਨ ਤ੍ਰਿਆਗੀ ਮਾਇਆ ॥
ਪਰਗਟ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ ॥
ਸੈਨ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ ॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆਂ ਧੰਨਾ ਵਡਭਾਗਾ ॥

(ਆਦਿ ਗ੍ਰੰਥ-ਆਸਾ)

ਸੰਖੇਪ ਵਿਚ, ਗੁਰੂ ਗ੍ਰੰਥ ਸਾਹਿਬ ਇਕ ਮੁੱਖ ਇਕਾਗਰ ਚਿੱਤ ਏਕੀਕਰਨ ਦੀ ਭਾਵਨਾ ਨੂੰ ਦ੍ਰਿੜ੍ਹ ਕਰਾਉਂਦਾ ਨਜ਼ਰ ਆਉਂਦਾ ਹੈ। ਇਹ ਜਿੱਥੇ ਹੋਰ ਭਾਰਤੀ ਧਰਮ ਸਿਧਾਂਤ ਦੀ ਚਰਚਾ ਕਰਦਾ ਹੈ, ਉਥੇ ਦਾਰਸ਼ਨਿਕ ਆਦਰਸ਼ਵਾਦ ਦੇ ਅੰਸ਼ ਵੀ ਰੱਖਦਾ ਹੈ। ਇਹ ਪਰਮਸਤਾ ਦੇ ਇਕੱਤਵ ਤੇ ਨਾਂਨਤਵ ਦਾ ਸੰਬੰਧ ਨੈਤਿਕਤਾ ਤੇ ਧਾਰਮਿਕ ਜੀਵਨ ਨਾਲ ਜੋੜਦਾ ਹੈ। ਇਹ ਅਨੁਭਵੀ ਪੁਰਖਾਂ ਦੀ ਉੱਤਮ ਕਲਾ ਹੈ। ਕਲਾ ਸਿੱਧਾ ਪ੍ਰਚਾਰ ਨਹੀਂ ਕਰਦੀ, ਧਾਰਮਿਕ ਹੋ ਸਕਦੀ ਹੈ। ਬਾਣੀ ਉਪਦੇਸ਼ਾਤਮਕ ਅੰਸ਼ ਤਾਂ ਰੱਖਦੀ ਹੈ ਪਰ ਸਿੱਧਾ ਪ੍ਰਚਾਰ ਨਹੀਂ ਕਰਦੀ। ਇਸ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਧਰਮ ਵਿਸ਼ੇਸ਼ ਦੇ ਅਧਿਆਤਮਮੂਲਕ ਪੱਖ ਨੂੰ ਰਹੱਸਾਤਮਕ ਰੰਗਣ ਰਾਹੀਂ ਪੇਸ਼ ਕਰਦੀ ਹੈ। ਸ਼ਾਇਦ, ਇਸੇ ਕਾਰਨ ਇਸ ਵਿਚ ਦਵੈਤ ਭਾਵਨਾ ਦਾ ਸੁਰ ਅਸਲੋਂ ਗਾਇਬ ਹੈ। ਸਮਾਜਿਕ ਦ੍ਰਿਸ਼ਟੀ ਤੋਂ ਇਹ ਧਾਰਾ ਇਨਸਾਨੀਅਤ ਬਰਾਬਰੀ, ਭਾਈਚਾਰਕ ਪਿਆਰ, ਵੈਰ ਵਿਰੋਧ ਤੋਂ ਮੁਕਤ, ਜਾਤ-ਪਾਤ ਤੋਂ ਉੱਤੇ,

ਵਹਿਮਾਂ ਭਰਮਾਂ ਦੇ ਆਲੋਚਕ, ਕਰਮ ਪਾਖੰਡ ਦੀ ਪਾਰਖੂ, ਸੱਚ ਦੀ ਹਾਮੀ, ਸਮਾਜ ਦੀ ਹਿਤੈਸ਼ੀ, ਨਿਰੋਲ ਉਚੇਰੀਆਂ ਮਾਨਵੀ ਕਦਰਾਂ ਦੀ ਮੁਤਲਾਸ਼ੀ, ਜਨ ਕਲਿਆਣ ਦੀ ਮੁਦਈ ਹੈ। ਬਾਣੀਕਾਰਾਂ ਨੂੰ ਸ਼ਾਸਤ੍ਰੀ ਗਿਆਨ ਦੀ ਚੇਤਨਾਂ ਤਾਂ ਸੀ ਪਰ ਉਹ ਇਸ ਦੇ ਦਾਸ ਨਹੀਂ ਸੀ। ਉਹ ਨਾਂ ਗਿਆਨ ਮੁੱਖ ਅਚਾਰੀਆ ਸਨ ਨਾ ਕਿ ਕਰਮ ਮੁਖੀ ਕਰਮੀ। ਮਸਤੀ ਦੇ ਆਲਮ ਤੇ ਸਰਬ ਸਾਂਝੀਆਂ ਕਦਰਾਂ-ਕੀਮਤਾਂ ਨੇ ਲੋਕਾਈ ਨੂੰ ਆਪਣੇ ਵੱਲ ਆਕਰਸ਼ਤ ਕੀਤਾ। ਫ਼ਲਸਰੂਪ, ਲੋਕ ਟ ਇਕ ਗੁਰੂ ਗ੍ਰੰਥ ਸਾਹਿਬ ਜਿਹੇ ਉਚੇਰੇ ਗ੍ਰੰਥ ਨਾਲ ਜੁੜ ਗਏ। ਗੁਰੂ ਗ੍ਰੰਥ ਸਾਹਿਬ ਤੇ ਭਾਰਤੀ ਦਰਵੇਸ਼ਾਂ ਨੂੰ ਮੱਥਾ ਇਕ ਵਾਰ ਹੀ ਟਿਕਦਾ ਹੈ। ਇਹੋ ਹੈ, ਅਭੇਦਤਾ ਦਾ ਰਾਜ, ਰਾਸ਼ਟਰੀ ਚੇਤਨਾ ਦੀ ਬਹੁ ਰਾਸ਼ਟਰੀ ਏਕੀਕਰਨ ਦੀ ਭਾਵਨਾ ਗੁਰਮਤਿ ਧਾਰਾ ਦਾ ਬੋਲਾ ਹੈ। ਇਕ ਮੁੱਖ ਇਕਾਗਰ ਅਦਵੈਤ ਭਾਵਨਾ ਹੀ ਗੁਰੂ ਗ੍ਰੰਥ ਸਾਹਿਬ ਦਾ ਅੰਤਿਮ ਸੰਦੇਸ਼ ਹੈ।

# ਵਿਚਾਰ ਵਟਾਂਦਰਾ

## ਸ. ਹਿੰਮਤ ਸਿੰਘ

ਨੂਰ ਸਾਹਿਬ ਨੇ ੧ਓ, ਜੋ ਗੁਰੂ ਗ੍ਰੰਥ ਸਾਹਿਬ ਦੇ ਮੂਲ-ਮੰਤਰ ਦਾ ਬੀਜ ਹੈ, ਮੂਲ-ਮੰਤਰ ਦੇ ਬਾਅਦ ਵਿਚ ਆਉਂਦਾ ਹੈ ਬਾਰੇ ਜੋ ਵਿਚਾਰ ਦਿੱਤੇ ਨੇ, ਉਹ ਭਾਈ ਗੁਰਦਾਸ ਦੇ ਵਿਚਾਰਾਂ ਤੋਂ ਭਿੰਨ ਹਨ। ਇਉਂ ਲੱਗਦਾ ਹੈ ਕੇ ਜਾ ਭਾਈ ਗੁਰਦਾਸ ਪਾਸ ਚਾਬੀ ਨਹੀਂ ਹੈ ਤਾਂ ਜਾਂ ਫਿਰ ਨੂਰ ਹੋਰਾਂ ਪਾਸ ਚਾਬੀ ਹੈ। ਭਾਈ ਗੁਰਦਾਸ ੧ਓ ਦਾ ਉਚਾਰਨ ਕਰਦੇ ਹਨ :

> 'ਏਕਾ ਏਕੰਕਾਰ ਲਿਖਿ ਦਿਖਾਲਿਆ।
> ਊੜਾ ਓਅੰਕਾਰ ਪਾਸਿ ਬਹਾਲਿਆ।'

ਭਾਈ ਗੁਰਦਾਸ ਨੇ ਉਚਾਰਨ ਏਕਾ ਏਕੰਕਾਰ ਕੀਤਾ ਹੈ, ਇਕ ਓਅੰਕਾਰ ਨਹੀਂ ਕੀਤਾ। ਅਕਾਲੀ ਕੌਰ ਸਿੰਘ ਜਦੋਂ ਵੀ ਵਿਆਖਿਆ ਕਰਦੇ ਸਨ (ਉਚਾਰਨ ਕਰਦੇ ਸਨ) ਤਾਂ ਏਕੰਕਾਰ-ਓਅੰਕਾਰ ਹੀ ਕਰਦੇ ਸਨ ਅਤੇ ਸ਼ੁਰੂ ਵਿਚ 'ਇਕ' ਕਹਿਣ ਦੀ ਜਿਹੜੀ ਵਾਦੀ ਪੈ ਗਈ ਹੈ ਇਹ ਕਦੋਂ ਤੱਕ ਖ਼ਤਮ ਹੋਵੇਗੀ? ਇਹ ਸਾਨੂੰ ਨਹੀਂ ਪਤਾ। ਸ਼ੂਨਯ ਅਤੇ (ਖਲਾਅ, ਜ਼ੀਰੋ) 'ਇਕਾਈ ਤੋਂ ਪਹਿਲਾਂ ਉਸਰਦੇ ਹਨ ਅਤੇ ਇਕਾਈ ਏਕੰਕਾਰ ਬਾਅਦ ਵਿਚ ਸਿਰਜਦਾ ਹੈ। ਅਜੇ ਤੱਕ ਨੂਰ ਸਾਹਿਬ ਨੇ ਭਾਈ ਗੁਰਦਾਸ ਦੀ ਗੱਲ ਨੂੰ ਨਹੀਂ ਪਕੜਿਆ ਇਸ ਕਰਕੇ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।'

ਡਾ. ਸਾਹਿਬ ਨੇ ਦਾਅਵਤ ਦਿੱਤੀ ਹੈ ਨਵੀਂ ਪੀੜੀ ਦੇ ਆਦਮੀਆਂ ਨੂੰ, ਬਈ ਤੁਸੀਂ ਕੁਝ ਕਰ ਵਿਖਾਓ। ਮੈਂ ਇਹਨਾਂ ਦਾ ਪੇਪਰ ਸੁਣਿਆਂ ਹੈ ਤੇ ਜੋ ਅਸੀਂ ਕਰ ਵਿਖਾਇਆ ਹੈ, ਉਸ ਦੀ ਛੋਟੀ ਜਿਹੀ ਮਿਸਾਲ ਇਉਂ ਦਿੰਦਾ ਹਾਂ ਜਿਸ ਨੂੰ ਕਿ ਇਕ ਪ੍ਰਸ਼ਨ ਵੀ ਸਮਝ ਲਿਆ ਜਾਵੇ ਕਿ ਜੋ ਕੁਝ ਅਸੀਂ ਅੱਗੇ ਕਰ ਰਹੇ ਹਾਂ ਉਸ ਦੇ ਬਾਰ ਇਹਨਾਂ ਨੂੰ ਜਾਣਕਾਰੀ ਦੇ ਦੇਈਏ। 1980 ਤੋਂ ਲੈ ਕੇ ਜੰਮੂ-ਕਸ਼ਮੀਰ ਦਾ ਮੁਕੰਮਲ ਸਿੱਖ ਇਤਿਹਾਸ ਤਿਆਰ ਕਰ ਰਿਹਾ ਸਾਂ, ਉਹਦੇ ਵਿਚ ਫ਼ਾਰਸੀ ਜ਼ੁਬਾਨ ਦੇ ਗਿਆਨ ਨੇ ਮੈਨੂੰ ਜ਼ਿਆਦਾ ਮੱਦਦ ਪਹੁੰਚਾਈ ਅਤੇ ਫ਼ਾਰਸੀ ਦੇ ਉਹ ਗ੍ਰੰਥ ਜੋ ਪੜ੍ਹਨੇ ਬਹੁਤ ਮੁਸ਼ਕਲ ਹਨ ਉਹਨਾਂ ਦਾ ਅਨੁਵਾਦ ਸਾਡੇ ਕੋਲ ਮੌਜੂਦ ਹੈ। ਇਕ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਨ੍ਹਾਂ ਨੂੰ ਫ਼ਾਰਸੀ ਦਾ ਗਿਆਂਨ ਨਹੀਂ, (ਸੰਸਕ੍ਰਿਤ ਦੀ ਗੱਲ ਮੈਂ ਨਹੀਂ ਛੇੜਦਾ), ਉਹਨਾ ਲਈ ਗੁਰੂ ਗ੍ਰੰਥ ਸਾਹਿਬ ਸਮਝਣਾ ਬੜਾ ਮੁਸ਼ਕਿਲ ਹੈ, ਉਹ ਇਕ ਤੁਕ ਵੀ ਨਹੀਂ ਸਮਝ ਸਕਦੇ। 'ਖ਼ੁਰਾਸਾਨ ਖ਼ਸਮਾਨਾ ਕੀਆ' ਵਿਚ 'ਖ਼ਸਮਾਨਾ' ਫ਼ਾਰਸੀ ਦਾ ਲਫ਼ਜ ਹੈ, ਜਿਸ ਦਾ ਪੰਜਾਬੀਕਰਨ ਗੁਰੂ ਨਾਨਕ ਸਾਹਿਬ ਨਹੀਂ ਕਰ ਰਹੇ, ਫ਼ਾਰਸੀ ਦਾ ਪੰਜਾਬੀਕਰਨ ਗੁਰੂ ਅਰਜਨ ਦੇਵ ਜੀ ਦੇ ਵੇਲੇ ਹੋਇਆ। 'ਖ਼ਸਮਾਨਾ

ਕੀਆ' ਤੋਂ ਭਾਵ ਦੁਸ਼ਮਣੀ ਸਹੇੜੀ ਬਾਬਰ ਨੇ। 'ਤ੍ਰਾਰੀਖ-ਇ-ਰਾਸ਼ਿਦੀ' ਵਿਚ ਲਿਖਿਆ ਹੋਇਆ ਹੈ ਕਿ ਜਦੋਂ 1502 ਦੇ ਕਰੀਬ ਬਾਬਰ ਆਪਣੇ ਆਪ ਨੂੰ ਕਾਬਲ ਵਿਚ ਸਥਾਪਿਤ ਕਰਵਾ ਲੈਂਦਾ ਹੈ ਤਾਂ ਸਾਲ ਡੇਢ ਸਾਲ ਤੋਂ ਬਾਅਦ ਬਾਬਰ ਤਿਆਰੀ ਕਰਦਾ ਹੈ ਕਿ ਮੈਂ 'ਖ਼ੁਰਾਸਾਨ' ਉੱਤੇ ਹਮਲਾ ਕਰਨਾ ਹੈ। ਬਾਬਰ ਗਜ਼ਨਵੀ ਤੋਂ ਸ਼ਾਹੀ ਬੇਗ ਖ਼ਾਨ ਨੂੰ ਨਾਲ ਲੈ ਕੇ ਖ਼ੁਰਾਸਾਨ ਉੱਪਰ ਹਮਲਾ ਕਰਦਾ ਹੈ। ਰਸਤੇ ਵਿਚ ਬਾਬਰ ਬੇਈਮਾਨ ਹੋ ਜਾਂਦਾ ਹੈ ਤੇ ਮਨ ਵਿਚ ਸੋਚਦਾ ਹੈ ਕਿ ਮੈਂ ਰਸਤੇ ਵਿਚ ਸ਼ਾਹੀ ਬੇਗ ਖ਼ਾਨ ਨੂੰ ਲੜਦਿਆਂ-ਲੜਦਿਆਂ ਮਾਰ ਦਿਆਂਗਾ ਅਤੇ ਇਉਂ ਮੈਂ ਆਪਣਾ ਹੱਕ (ਖੁਸੀ ਹੋਈ ਸਲਤਨਤ) ਲੈ ਲਵਾਂਗਾ। ਸ਼ਾਹੀ ਬੇਗ ਖ਼ਾਨ ਨੂੰ ਲੜਾਈ ਦੇ ਦੌਰਾਨ ਕਿਵੇਂ ਨਾ ਕਿਵੇਂ ਪਤਾ ਲੱਗ ਗਿਆ ਕਿ ਬਾਬਰ ਤਾਂ ਬੇਈਮਾਨ ਹੋ ਗਿਆ ਹੈ। ਮਿਰਜ਼ਾ ਨੇ ਬਾਬਰ ਨੂੰ ਕੈਦ ਕਰ ਲਿਆ ਅਤੇ ਉਸ ਦੀਆਂ ਦੋ ਭੈਣਾਂ ਅਤੇ ਉਸ ਦੀ ਮਾਂ ਨੂੰ ਨਜ਼ਰਬੰਦ ਕਰ ਦਿੱਤਾ ਗਿਆ। ਬਾਬਰ ਨੇ ਭੈਣਾਂ ਅਤੇ ਮਾਂ ਨੂੰ ਗਿਰਵੀ (ਯਰਗਮਾਲ) ਰੱਖ ਕੇ ਕਿਸੇ ਤਰ੍ਹਾਂ ਆਪਣੀ ਜਾਨ ਬਚਾਈ ਅਤੇ ਮਿੱਤਰ ਸ਼ਾਹੀ ਬੇਗ ਤੋਂ ਦੁਸ਼ਮਣੀ ਸਹੇੜੀ। ਗੁਰੂ ਨਾਨਕ ਤਾਂ 'ਖ਼ਸਮਾਨਾ' ਸ਼ਬਦ ਰਾਹੀਂ ਉਹਦੇ ਜ਼ਲੀਲਪੁਣੇ ਨੂੰ ਮੁਖ਼ਾਤਿਬ ਹੁੰਦੇ ਹਨ। 'ਖ਼ੁਰਾਸਾਨ ਖ਼ਸਮਾਨਾ ਕੀਆਂ' ਭਾਵ ਜਿਸ ਵਿਅਕਤੀ ਨਾਲ ਤੂੰ ਕੁਝ ਹਾਸਲ ਕਰਨ ਗਿਆ ਸੀ, ਉਸ ਨਾਲ ਤੂੰ 'ਦੁਸ਼ਮਣੀ' ਪੈਦਾ ਕੀਤੀ, ਭਾਵ ਇਕ ਮੂਜੀ ਅਤੇ ਬੇ-ਇਜ਼ਤ ਜਿਹਾ ਆਦਮੀ 'ਬਾਬਰ' ਹਿੰਦੁਸਤਾਨ ਨੂੰ ਆ ਕੇ 'ਡਰਾਂਵਦਾ' ਪਿਆ ਹੈ। ਇਕ ਮੂਜੀ ਜੇ ਆਦਮੀ ਕੋਲੋਂ ਇਹ ਕਮਜ਼ੋਰ ਹਿੰਦੁਸਤਾਨੀ ਡਰ ਗਏ। ਇਸ ਲਈ ਇਕ ਤਾਂ ਇਹ ਕਿ ਗੁਰੂ ਨਾਨਕ ਦੇਵ ਜੀ ਦੇ ਵੇਲੇ ਦੀ ਫ਼ਾਰਸੀ 'ਤਦਭਵ' ਕਿਸਮ ਦੀ ਨਹੀਂ ਸੀ, 'ਤੱਤਸਮ' ਕਿਸਮ ਦੀ ਸੀ। 'ਖ਼ਸਮਾਨਾ' ਦਾ ਅਰਥ 'ਦੁਸ਼ਮਣ' ਹੈ। ਦੂਜੀ ਗੱਲ ਕਿ 'ਆਵਨਿ ਅਠਤਰੇ ਜਾਣ ਸਤਾਨਵੈ' ਬਾਰੇ ਕੀ ਭੇਦ ਹੈ? ਇਸ ਗੱਲ ਦਾ ਬਿਲਕੁਲ ਨਹੀਂ ਪਤਾ ਲੱਗਦਾ ਕਿ ਬਿਕਰਮੀ ਸੰਮਤ ਵੱਲ ਇਸ਼ਾਰਾ ਹੈ ਜਾਂ ਹੋਰ ਕੋਈ ਸੰਮਤ। ਲੇਕਿਨ ਜਦੋਂ ਮੈਂ ਕੰਮ ਕਰ ਰਿਹਾ ਸੀ ਕਸ਼ਮੀਰ ਦੇ ਸਿੱਖ ਇਤਿਹਾਸ ਉੱਪਰ ਤਾਂ ਮੈਨੂੰ ਕਸ਼ਮੀਰ ਦੀ ਧਰਤੀ ਤੋਂ ਸ਼ਿਲਾਲੇਖ ਮਿਲੇ। ਹਿੰਦੁਸਤਾਨ ਵਿਚ ਜੇਕਰ ਸਭ ਤੋਂ ਪਹਿਲੀ ਵਾਰ ਕਿਸੇ ਨੂੰ 'ਸੁਲਤਾਨ' ਕਿਹਾ ਗਿਆ ਤਾਂ ਉਹ ਜ਼ੈਨੁਲਾਬਿਦੀਨ ਨੂੰ ਕਿਹਾ ਗਿਆ ਸੀ। ਸੁਲਤਾਨ ਜ਼ੈਨੁਲਾਬਿਦੀਨ ਜਿਸ ਦਿਨ ਕਸ਼ਮੀਰ ਦੇ ਤਖਤ ਉੱਤੇ ਬੈਠਾ ਹਿੰਦੂ ਲੋਕ ਉਸ 'ਸੰਮਤ' ਨੂੰ ਲੌਕਿਕ ਸੰਮਤ ਕਹਿੰਦੇ ਹਨ। ਲੌਕਿਕ ਸੰਮਤ 'ਸ਼ਾਰਦਾ ਲਿਪੀ ਵਿਚ ਲਿਖਿਆ ਹੋਇਆ ਹੈ, ਕੋਈ ਅਰਬੀ ਫ਼ਾਰਸੀ ਵਿਚ ਨਹੀਂ। ਇਹਦਾ ਮਤਲਬ ਹੈ, ਕਿ ਉਹਨਾਂ ਲੋਕਾਂ ਨੇ ਲੌਕਿਕ ਸੰਮਤ ਅਪਣਾ ਲਿਆ ਸੀ। ਜ਼ੈਨੁਲਾਬਿਦੀਨ ਦਾਇਲਾਕਾ ਸਿਆਲਕੋਟ ਪਾਸ ਸੀ। ਮੇਰਾ ਕਹਿਣ ਦਾ ਮਤਲਬ ਇਹੀ ਹੈ ਕਿ ਅਸੀਂ ਕੋਸ਼ਿਸ਼ ਕਰੀਏ ਕਿ ਜਿਹੜੀਆਂ ਗੱਲ੍ਹਾਂ ਸਾਨੂੰ ਐਵੇਂ ਸਾਡੇ ਦਿਮਾਗ ਵਿਚ ਪਾਈਆਂ ਗਈਆਂ ਸਨ ਉਹਨਾਂ ਗੱਲ੍ਹਾਂ ਨੂੰ ਮੁੜ ਕੇ ਦੇਖੀਏ ਕਿ ਸੱਚ ਕੀ ਹੈ। 'ਬਿਕਰਮੀ ਸੰਮਤ' ਅਤੇ 'ਸ਼ੇਰਸ਼ਾਹ ਸੂਰੀ' ਦੀ ਗੱਲ ਐਵੇਂ ਖਿੱਚ-ਧੂਅ ਕੇ ਲਿਆਂਦੀ ਗਈ ਹੈ, 'ਮਰਦ ਕਾ ਚੇਲਾ' ਸ੍ਰੀ ਦਸਮੇਸ਼ ਹੀ ਹੋ ਸਕਦੇ ਸਨ ਜਿਹਨਾਂ ਨੇ 'ਬਾਬਰ ਕਿਆ' ਦੀ ਜੜ੍ਹ ਪੁੱਟੀ ਸੀ।

## ਹਰਕਿਸ਼ਨ ਸਿੰਘ ਮਹਿਤਾ

ਵੱਖ-ਵੱਖ ਸਮੇਂ 'ਤੇ ਖੁਰਾਸਾਨ ਬਾਰੇ, ਉਹਦੀ ਵੱਖਰੀ-ਵੱਖਰੀ ਰਿਆਸਤੀ ਹੱਦਬੰਦੀ ਦਾ ਗੁਰੂ ਨਾਨਕ ਸਾਹਿਬ ਨੇ ਜ਼ਿਕਰ ਕੀਤਾ ਹੈ ਔਰ ਜਿਸ ਵਕਤ ਬਾਬਰ ਬਾਣੀ ਵਿਚ 'ਹਿੰਦੁਸਤਾਨ' ਲਫ਼ਜ਼ ਗੁਰੂ ਨਾਨਕ ਸਾਹਿਬ ਵਰਤ ਰਹੇ ਹਨ, ਉਸ ਵਕਤ ਹਿੰਦੁਸਤਾਨ ਦੀ ਖੇਤਰੀ ਹੱਦਬੰਦੀ ਬਾਰੇ ਉਹਨਾਂ ਦੇ ਮਨ ਵਿਚ ਕੀ ਸੰਕਲਪ ਹੈ। ਕਿਉਂਕਿ ਹਿੰਦੁਸਤਾਨ ਅੱਜ ਬਾਘੇ ਤੋਂ ਸ਼ੁਰੂ ਹੁੰਦਾ ਹੈ, ਪਹਿਲੇ ਕਿਧਰੋਂ ਹੋਰ ਸ਼ੁਰੂ ਹੁੰਦਾ ਸੀ। ਗੁਰੂ ਸਾਹਿਬ ਦੇ ਸੰਕਲਪ ਵਿਚ ਹਿੰਦੁਸਤਾਨ ਦੀ ਉਦੋਂ ਕਿਹੜੀ ਹੱਦਬੰਦੀ ਸੀ। ਮੈਂ ਜਾਣਨਾ ਚਹਾਂਗਾ ਕਿ ਕੀ ਪੰਜਾਬ ਉਸ ਵਿਚ ਸ਼ਾਮਲ ਸੀ ਜਾਂ ਨਹੀਂ ?

ਇਹ ਗੱਲ ਸਮਝਣੀ ਬੜੀ ਮੁਸ਼ਕਲ ਹੈ ਕਿ ਗੁਰੂ ਸਾਹਿਬਾਨ ਵਿਚ ਮੋਨੋਥੀਇਜ਼ਮ ਅਤੇ ਪੋਲੋਥੀਇਜ਼ਮ ਦਾ ਸਮਨਵੈ ਹੈ, ਕਿਉਂਕਿ ਇਹ ਸੰਭਵ ਹੀ ਨਹੀਂ ਹੈ। ਜਿਹੜੀ ਤੁਸੀਂ ਤੁਕ ਸੁਣਾਈ ਜੁਪਜੀ ਸਾਹਿਬ ਵਿਚੋਂ 'ਏਕਾ ਮਾਈ ਜੁਗਤਿ ਵਿਆਈ ਤਿਨ ਚੇਲੇ ਪਰਵਾਣ' ॥ ਇਕੁ ਸੰਸਾਰੀ ਇਕੁ ਭੰਡਾਰੀ ਇਕ ਲਾਇ ਦੀਬਾਣੁ ॥ ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ। ਪਰ ਤੁਸੀ ਉਸ ਦੀਆਂ ਅਗਲੀਆਂ ਪੰਕਤੀਆਂ ਵੱਲ ਧਿਆਨ ਨਹੀਂ ਦਿੱਤਾ ਕਿਉਂਕਿ ਅੱਗੇ ਹੈ। "ਓਹ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਇਹ ਵਿਡਾਣੁ", 'ਇਹ ਕਿਸ ਤਰੀਕੇ ਨਾਲ ਦੋਨਾਂ ਦਾ ਸਮਨਵੇ ਮੁਮਕਿਨ ਹੈ।' 'ਜਿਵੁ ਤਿਸ ਭਾਵੈ ਤਿਵੈ ਚਲਾਵੈ' ਤੇ ਬਾਅਦ ਵਿਚ 'ਉਹ ਵੇਖੈ ਓਨਾ ਨਦਰਿ ਨ ਆਵੈ' ਜਿਹੜਾ ਇਕ ਹੈ, ਉਹ ਤਾਂ ਦੇਖ ਰਿਹਾ ਹੈ ਪਰ ਇਹਨਾਂ ਤਿੰਨਾਂ ਨੂੰ ਉਹ ਦਿੱਸ ਨਹੀਂ ਰਿਹਾ। ਜੇ ਮੈਂ ਗ਼ਲਤ ਮਤਲਬ ਨਾ ਕੱਢ ਰਿਹਾ ਹੋਵਾਂ ਤਾਂ ਮੰਨ ਲਉ ਮੈਂ ਤੁਹਾਡੇ ਨਾਲ ਕੋਈ ਗੱਲ ਕਰ ਰਿਹਾ ਹਾਂ। ਮੈਂ ਥੋੜ੍ਹੀ ਦੇਰ ਤਾਂ ਸਹਿਮਤੀ ਪ੍ਰਗਟ ਕਰਦਿਆਂ ਫਿਰ ਕਹਾਂ ਕਿ ਤੁਸੀਂ ਪੂਰਨ ਤੌਰ ਤੇ ਗੱਲ ਸਪਸ਼ਟ ਨਹੀਂ ਕਰ ਰਹੇ ਅਗੇ, ਚਲੋਂ, ਜੇ ਪਹਿਲੀ ਗੱਲ ਨੂੰ ਅਸੀਂ ਯੱਕਦੱਮ militant ਰੂਪ ਵਿਚ ਖੰਡਨ ਨਹੀਂ ਕੀਤਾ, ਅਸੀਂ ਉਸ ਦੀ ਬੁਰਿਆਈ ਨਹੀਂ ਕੀਤੀ, ਅਸੀਂ ਉਸ ਨੂੰ ਭੰਡਿਆ ਨਹੀਂ, ਗੱਲ ਨੂੰ ਸੁਣ ਲਿਆ, ਉਸ ਦਾ ਜ਼ਿਕਰ ਵੀ ਕਰ ਦਿੱਤਾ ਪਰ ਫਿਰ ਵੀ ਕਿਹਾ ਅਗੇ ਚਲ। ਇਹ ਗੱਲ ਠੀਕ ਨਹੀਂ ਹੈ, ਜੇ ਇਹ ਠੀਕ ਹੁੰਦੀ ਤਾਂ ਫਿਰ ਅੱਗੇ ਉਸ ਨੂੰ ਕਹਿਣ ਦੀ ਲੋੜ ਹੀ ਨਹੀਂ ਸੀ। ਜਿਹੜਾ ਇਕ ਈਸ਼ਵਰ ਦਾ ਸੰਕਲਪ ਹੈ, ਹਿੰਦੁਸਤਾਨ ਵਿਚ ਤਾਂ ਇਹ ਲੇਟ ਆਇਆ। 5000 ਕੁ ਸਾਲ ਦਾ ਇਹਦਾ ਇਤਿਹਾਸ ਹੈ, ਇਹ ਯਹੂਦੀਆਂ ਦੁਆਰਾ ਸਾਹਮਣੇ ਲਿਆਂਦਾ ਗਿਆ। ਇਹ ਤਾਂ ਧਾਰਮਿਕ ਚੇਤਨਾ ਦਾ ਉੱਚਤਮ ਪੱਧਰ ਹੈ। ਕਿਸੇ ਵੇਲੇ ਤੁਸੀਂ ਕੁਦਰਤ ਦੀਆਂ ਛੋਟੀਆਂ-ਛੋਟੀਆਂ ਚੀਜ਼ਾਂ ਨੂੰ ਵੀ ਮੰਨ ਸਕਦੇ ਹੋ। ਕਦੀ ਦੇਵੀ-ਦੇਵਤਿਆਂ ਨੂੰ ਮੰਨ ਸਕਦੇ ਹੋ। 'ਏਕਾ ਮਾਈ ਜੁਗਤਿ ਵਿਆਈ ਤਿਨ ਚੇਲੇ ਪਰਵਾਣ' ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਇ ਦੀਬਾਣੁ ॥ 'ਇਹ ਤਿੰਨੋਂ ਜਿਹੜੇ ਹਨ, ਬੇਸ਼ਕ ਹਿੰਦੂ ਧਰਮ ਅਨੁਸਾਰ ਬਹੁਤ ਉੱਚਤਮ ਹਨ ਪਰ ਸਾਰੀ ਗੱਲ ਇਨ੍ਹਾਂ ਤੱਕ ਸੀਮਿਤ ਨਹੀਂ ਹੈ। ਹੁਣ ਸੁਆਲ ਪੈਦਾ ਹੁੰਦਾ ਹੈ ਕਿ ਮੇਰਾ ਰੱਬ ਹੋਰ ਹੈ, ਤੁਹਾਡਾ ਹੋਰ ਹੈ ਉਹਦਾ ਹੋਰ ਹੈ ਤੇ ਉਸ ਦਾ ਹੋਰ ਤਾਂ ਉਹਨਾਂ ਵਿਚ ਆਪਸ ਵਿਚ ਝਗੜਿਆਂ ਦੀ ਵੀ ਸੰਭਾਵਨਾ ਵੀ ਵਧੇਗੀ। ਜਿਸ ਵੇਲੇ ਇਕੋ ਹੀ ਰੱਬ ਹੈ ਤਾਂ ਉਸ ਵੇਲੇ ਝਗੜੇ ਦੀ ਸੰਭਾਵਨਾ ਘਟਦੀ ਹੈ ਔਰ ਇਸ ਗੱਲ ਦਾ ਤਾਂ ਬਾਰ-ਬਾਰ ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ। ਗੁਰੂ ਸਾਹਿਬ ਦੇ ਆਪਣੇ ਵਚਨ ਹਨ ਤੇ ਗੁਰਬਾਣੀ ਵਿਚ ਥਾਂ-ਥਾਂ ਇਸ

ਗੱਲ ਦੀ ਪੁਸ਼ਟੀ ਵੀ ਕੀਤੀ ਹੈ 'ਏਕਸ ਪਿਤਾ ਏਕਸ ਕੇ ਹਮ ਬਾਰਿਕ ਇਸ ਕਰਕੇ ਸਮੰਨਵੇ ਤਾਂ ਮੁਮਕਿਨ ਨਹੀਂ ਹੈ।' ਮੈਂ ਤੁਹਾਡੀ ਗੱਲ ਸੁਣ ਲਈ ਪਰ ਸੰਵਾਦ ਤਦ ਹੀ ਤੁਰ ਸਕਦਾ ਹੈ ਜੇਕਰ ਮੈਂ ਕਹਾ ਨਹੀਂ ਪਰ ਇਸ ਵਿਚ ਅੱਗੇ ਵੀ ਵੇਖਣ ਦੀਆਂ ਸੰਭਾਵਨਾਵਾਂ ਹਨ।

## ਡਾ. ਧਰਮ ਸਿੰਘ

ਆਦਰਯੋਗ ਪ੍ਰਧਾਨ ਜੀ ਤੇ ਸਾਥੀਓ ! ਮੇਰਾ ਇਕ ਇਤਰਾਜ਼ ਡਾ. ਸਾਹਿਬ ਦੇ ਪੇਪਰ ਬਾਰੇ ਬੁਨਿਆਦੀ ਕਿਸਮ ਦਾ ਹੈ ਉਹ ਹੈ ਕਿਤਾਬ, ਪੋਥੀ ਤੇ ਗ੍ਰੰਥ ਬਾਰੇ। ਕੀ ਵੱਡ ਅਕਾਰੀ ਗ੍ਰੰਥ ਹੋ ਗਿਆ ਹੈ, ਛੋਟੀ ਚੀਜ਼ ਜਿਹੜੀ ਹੈ, ਪੋਥੀ ਹੋ ਗਈ ਜਾਂ ਕਿਤਾਬ ਹੋ ਗਈ। ਸਿਰਫ਼ ਇਹ ਫ਼ਰਕ ਨਹੀਂ ਹੈ। ਇਕ ਟੈਕਨੀਕਲ ਕਿਸਮ ਦਾ ਫ਼ਰਕ ਹੈ, ਮੇਰੇ ਖਿਆਲ ਅਨੁਸਾਰ ਉਹ ਜ਼ਿਆਦਾ ਮਹੱਤਵਪੂਰਨ ਹੈ, ਉਹ ਇਹ ਹੈ ਕਿ ਜਦੋਂ ਅਸੀਂ ਕਿਸੇ ਗ੍ਰੰਥ ਦੀ ਟੈਕਨੀਕਲ ਪੱਖਾਂ ਦੀ ਗੱਲ ਕਰਦੇ ਹਾਂ ਤਾਂ ਉਹਦੇ ਵਿਚ ਸਭ ਤੋਂ ਪਹਿਲਾ ਜਿਹੜਾ ਪਹਿਲੂ ਆਉਂਦਾ ਹੈ, ਉਹਦੇ ਵਿਚ ਆਦਰਸ਼ਕ ਹਾਰਮੋਨੀ ਹੋਣੀ ਚਾਹੀਦੀ ਹੈ, ਵਿਚਾਰਧਾਰਕ ਇਕਸੁਰਤਾ ਹੋਣੀ ਚਾਹੀਦੀ ਹੈ, ਜਿਸ ਗ੍ਰੰਥ ਵਿਚ ਆਪਾ-ਵਿਰੋਧ ਵਾਲੀਆਂ ਗੱਲਾਂ ਹਨ, ਉਸ ਨੂੰ ਗ੍ਰੰਥ ਦਾ ਨਾਂ ਨਹੀਂ ਦਿੱਤਾ ਜਾ ਸਕਦਾ, ਹੋਰ ਕੋਈ ਨਾਂ ਜੋ ਮਰਜ਼ੀ ਦੇ ਲਓ। ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਾਂ ਤਾਂ ਇਸ ਦਾ ਮਤਲਬ ਹੈ ਕਿ ਇਸ ਵਿਚ ਵਿਚਾਰਧਾਰਕ ਇਕਸੁਰਤਾ ਹੈ, ਲੇਕਿਨ ਡਾ. ਗਿੱਲ ਦੇ ਪਰਚੇ ਤੋਂ ਇੰਝ ਲੱਗਦਾ ਕਿ ਇਸ ਵਿਚ ਵੀ ਪਰਸਪਰ ਵਿਰੋਧੀ ਸੰਕਲਪ ਹਨ। ਮੈਂ ਮਿਸਾਲ ਨਿਰਗੁਣ ਤੇ ਸਰਗੁਣ ਵਾਲੀ ਦੇਣੀ ਚਾਹਾਂਗਾ ਜਾਂ ਇਕ ਦੇਵਵਾਦ ਜਾਂ ਬਹੁਦੇਵਾਦ ਦੀ ਗੁਰੂ ਨਾਨਕ ਪਾਤਸ਼ਾਹ ਜੀ ਦਾ ਦਰਸ਼ਨ ਇਕ ਰੱਬ ਦੀ ਗੱਲ ਕਰਦਾ ਹੈ ਬਹੁਦੇਵਵਾਦ ਦੀ ਨਹੀਂ। ਇਸ ਕਰਕੇ ਸਾਰੇ ਗੁਰੂ ਸਾਹਿਬਾਨ ਦੀ ਮੋਨੋਥੀਇਸਟਕ ਹਨ। ਗੁਰੂ ਦਾ ਦਰਸ਼ਨ ਇਕੇਸ਼ਵਰਵਾਦੀ ਦਾ ਦਰਸ਼ਨ ਹੈ। ਗੁਰੂ ਨਾਨਕ ਤੇ ਬਾਕੀ ਗੁਰੂ ਸਾਹਿਬਾਨ ਇਕੇਸ਼ਵਰਵਾਦੀ ਸਨ। ਬਹੁਦੇਵਵਾਦੀ ਨਹੀਂ ਸੀ ਹੈਗੇ ਲੇਕਿਨ ਵਕਤਾ ਨੇ ਇਹਦੇ ਵਿਚ ਮੈਨੂੰ ਲੱਗਦਾ ਹੈ ਕੰਨਟਰਾਡਿਕਸ਼ਨ ਖੜੀ ਕਰ ਦਿੱਤੀ ਹੈ। ਮਿਸਾਲ ਦੇ ਤੌਰ ਤੇ ਬਹੁਦੇਵਵਾਦ ਦੀ ਗੱਲ ਵੀ ਹੈਗੀ ਹੈ। ਅਵਤਾਰਾਂ ਬਾਰੇ, ਦੇਵਤਿਆਂ ਬਾਰੇ ਗੁਰੂ ਸਾਹਿਬ ਦਾ ਸਪਸ਼ਟ ਆਦੇਸ਼ ਹੈ ਜਾਂ ਪ੍ਰਮਾਣ ਹੈ ਬਈ ਅਵਤਾਰ ਮੈਂ ਕਿਹਨੂੰ ਮੰਨਦਾ ਹਾਂ। ਉਹ ਕਹਿੰਦੇ ਹਨ "ਜੁਗਾਂ ਜੁਗਾਂ ਦੇ ਰਾਜੇ ਕੀਏ ਗਾਵੇ ਕਰ ਅਵਤਾਰੀ" ਅਸਲ ਵਿਚ ਇਹ ਅਵਤਾਰ ਜਿਨ੍ਹਾਂ ਨੂੰ ਅੱਜ ਅਸੀਂ ਕਹਿਣਾ ਸ਼ੁਰੂ ਕਰ ਦਿੱਤਾ ਹੈ, ਅਸਲ ਵਿਚ ਵੱਖਰੇ-ਵੱਖਰੇ ਸਮਿਆਂ ਵਿਚ ਰਾਜੇ ਸੀਗੇ। ਅਵਤਾਰ ਕਾਹਦੇ ਹਨ ਇਹ ਤਾਂ ਮਨੁੱਖ ਸੀ ਜਿਨ੍ਹਾਂ ਨੂੰ ਆਦਰਸ਼ਕ ਮੰਨ ਕੇ ਅਵਤਾਰ ਬਣਾ ਦਿੱਤਾ ਗਿਆ। ਇਸ ਕਰਕੇ ਇਹ ਸਰਗੁਣ ਵਾਲੀ ਜਿਹੜੀ ਗੱਲ ਹੈ ਮੈਂ ਇਸ ਨਾਲ ਮੁਤਫ਼ਿਕ ਨਹੀਂ ਹਾਂ ਕਿਉਂਕਿ ਗੁਰਬਾਣੀ ਗੱਲ ਹੀ ਇਕ ਈਸ਼ਵਰ ਦੀ ਕਰਦੀ ਹੈ। ਫਿਰ ਅਵਤਾਰਵਾਦ ਕਿੱਥੇ ਆ ਗਿਆ। ਮੇਰਾ ਖਿਆਲ ਹੈ ਕਿ ਇਹ ਗੱਲ ਇਨੀ ਸਾਧਾਰਨ ਨਹੀਂ ਹੈ ਜਿੰਨੀ ਵਕਤਾ ਨੇ ਬਣਾ ਦਿੱਤੀ ਹੈ। ਅਵਤਾਰਵਾਦ ਦਾ ਪੈਰ-ਪੈਰ ਤੇ ਖੰਡਨ ਹੈ, ਪੰਗਤੀ-ਪੰਗਤੀ ਵਿਚ ਖੰਡਨ ਹੈ। ਇਹ ਸਿੰਥੀਸਿਸ ਅਵਤਾਰਵਾਦ ਨੂੰ ਛੱਡਦਾ ਹੈ ਅਤੇ ਇਕ ਈਸ਼ਵਰਵਾਦ ਵੱਲ ਜੋੜਦਾ ਹੈ। ਮੇਰੀ ਬੇਨਤੀ ਹੈ ਕਿ ਇਸ ਤੇ ਚਾਨਣਾ ਜ਼ਰੂਰ ਪਾਇਆ ਜਾਵੇ।

## ਡਾ. ਸ਼ਮਸ਼ੇਰ ਸਿੰਘ

ਭੈਣ ਜੀ ਨੇ ਬੜਾ ਸੁਹਣਾ ਪੇਪਰ ਪੜ੍ਹਿਆ ਪਰ ਜਿਹੜੀ ਗੱਲ ਮੇਰੀ ਜ਼ਿਹਨ ਥਲੇ ਨਹੀਂ ਬੈਠੀ, ਉਹ ਗੱਲ ਇਹ ਹੈ ਕਿ ਆਪਜੀ ਨੇ ਵਸਤੂਗਤ ਅਧਿਐਨ ਜਿਹੜਾ ਹੈ ਬ੍ਰਹਮ, ਜਗਤ ਅਤੇ ਜੀਵ। ਜਿਹੜੀ ਜੀਵ ਦੀ ਗੱਲ ਹੈ ਜੇ ਅਸੀਂ ਜੀਵ ਦੇ ਵੱਖਰੇਪਣ ਨੂੰ ਦੇਖਦੇ ਹਾਂ ਤਾਂ ਜੀਵ ਤੇ ਆਤਮਾ ਦੋ ਚੀਜ਼ਾਂ ਵੱਖੋ-ਵੱਖਰੀਆਂ ਹਨ ਤੇ ਜਿਹੜਾ ਜੀਵ ਹੈ, ਉਹ ਅੰਤਰਕਰਨ ਦੇ ਚਾਰ ਤੱਤ ਮਨ, ਚਿੱਤ, ਬੁੱਧੀ ਅਤੇ ਹੰਕਾਰ, ਉਹ ਚਾਰ ਤੱਤ ਜਿਹੜੇ ਨੇ, ਉਹ ਆਤਮਾ ਨੂੰ ਰਿਫਲੈਕਟ ਕਰਦੇ ਹਨ ਅਤੇ ਉਹਦੇ ਉੱਪਰ ਸੰਸਕਾਰਾਂ ਨਾਲ ਆਤਮਾ ਨੂੰ ਢੱਕਣ ਦਾ ਯਤਨ ਕਰਦੇ ਹਨ ਤੇ ਜੇ ਤੁਸੀਂ ਜੀਵ ਨੂੰ ਆਤਮਾ ਦੇ ਅਰਥ ਵਿਚ ਵਰਤਿਆ ਹੈ ਤਾਂ ਆਤਮਾ ਬ੍ਰਹਮ ਦਾ ਰੂਪ ਹੈ। ਜੇ ਜੀਵ ਨੂੰ ਇਹਨਾਂ ਚਾਰ ਤੱਤਾਂ ਦੇ ਅੰਤਹਕਰਨ ਦੇ ਰੂਪ ਵਿਚ ਵਰਤਿਆ ਹੈ ਤਾਂ ਫੇਰ ਉਹ, ਉਹ ਸੰਸਕਾਰ ਨੇ ਜਿਹੜੇ ਆਤਮਾ ਨੂੰ ਢੱਕਣ ਵਾਸਤੇ ਆਪਣਾ ਕੰਮ ਕਰਦੇ ਹਨ। ਮਨ, ਬੁਧੀ, ਚਿਤ ਤੇ ਹੰਕਾਰ ਇਥੇ ਜੇ ਤੁਸੀਂ ਜਗਤ ਨੂੰ ਅਧਿਆਤਮਿਕ ਪੱਖ ਤੋਂ ਦੇਖੋਗੇ ਤਾਂ ਇਕ ਬ੍ਰਹਮ ਦੀ ਸਾਰੀ ਸੱਤਾ ਉਹਦੇ ਵਿਚ ਲਪੇਟੀ ਹੋਈ ਹੈ। 'ਸਭ ਮਹਿ ਜੋਤਿ ਜੋਤਿ ਹੈ ਸੋਇ' ਜਾਂ ਬ੍ਰਹਮ ਸਾਰੇ ਜਗਤ ਵਿਚ ਆਪਣੀ ਜੋਤ ਕਰਕੇ ਪ੍ਰਗਟ ਹੈ। ਜੇ ਤੁਸੀਂ ਵਿਹਾਰਿਕ ਪੱਖ ਤੋਂ ਦੇਖੋਗੇ ਤਾਂ ਜਿਹੜਾ ਜਗਤ ਹੈ, ਉਹ ਸਾਡੇ ਲਈ ਇਕ ਨਾਸ਼ਵਾਨ ਹੈ। ਜੇ ਅਧਿਆਤਮਿਕ ਪੱਖ ਤੋਂ ਵੇਖੋਗੇ ਤਾਂ ਫਿਰ ਉਹ ਬ੍ਰਹਮ ਦਾ ਰੂਪ ਹੈ, ਤੇ ਬ੍ਰਹਮ, ਜਗਤ ਤੇ ਜੀਵ ਦਾ, ਜਿਹੜਾ ਪ੍ਰਸਾਰ ਸੀਕੁਐਂਸ ਹੈ, ਉਸ ਦਾ ਅਸੀਂ ਵਿਸ਼ਲੇਸ਼ਣਾਤਮਕ ਜਾਂ ਸਮੁੱਚ ਰੂਪ ਵਿਚ ਅਧਿਐਨ ਕਰਦੇ ਹਾਂ ਤਾਂ ਜੀਵ ਆਤਮਾ ਵੱਖਰੀ ਹੈ ਤੇ ਜੀਵ ਵੱਖਰਾ ਹੈ ਤੇ ਉਹਦਾ ਤੁਸੀਂ ਕਿਸ ਤਰ੍ਹਾਂ ਅਧਿਐਨ ਕਰਦੇ ਹੋ, ਇਸ ਬਾਰੇ ਥੋੜ੍ਹਾ ਜਿਹਾ ਚਾਨਣਾ ਪਾ ਸਕੋ ਤਾਂ ਚੰਗਾ ਹੈ।

## ਡਾ. ਨਵਰਤਨ ਕਪੂਰ

ਭੈਣ ਜੀ ਨੇ ਪਰੋਖ ਰੂਪ ਵਿਚ ਨਾਮਦੇਵ ਦੀ ਚਰਚਾ ਕੀਤੀ ਹੈ। ਇਸ ਗੱਲ ਨਾਲ ਮੈਂ ਸਹਿਮਤ ਹਾਂ ਕਿ ਗੁਰੂ ਮਹਾਰਾਜ ਨੇ ਭਗਤ ਜੀ ਦੀ ਟੈਕਸਟ (ਬਾਣੀ) ਵਿਚ ਕੋਈ ਪਰਿਵਰਤਨ ਨਹੀਂ ਕੀਤਾ। ਮੈਂ ਕੋਈ ਢਾਈ ਸਾਲ ਤੋਂ ਪੂਨੇ ਰਹਿ ਰਿਹਾ ਹਾਂ। ਮੈਂ ਮਰਾਠੀ ਵਸੀਲਿਆਂ ਤੋਂ ਇਕ ਗੱਲ ਦੇਖੀ ਹੈ ਕਿ ਉਥੇ 'ਬੇਡੀ' ਸ਼ਬਦ ਹੈ 'ਬੇੜੀ' ਨਹੀਂ ਹੈ। ਉਥੇ 'ਬੇਡੀ' ਹੀ ਚਲਦਾ ਹੈ, 'ੜ' ਨਹੀਂ ਹੈ। ਇਸ ਦਾ ਮਤਲਬ ਇਹ ਹੈ ਕਿ ਗੁਰੂ ਮਹਾਰਾਜ ਨੇ ਇਸ ਲਿਹਾਜ਼ ਨਾਲ ਭਾਸ਼ਾ ਵਿਚ ਕੋਈ ਪਰਿਵਰਤਨ ਨਹੀਂ ਕੀਤਾ।

# ਖੋਜ-ਪੱਤਰ ਲੇਖਕਾਂ ਵੱਲੋਂ ਸਪਸ਼ਟੀਕਰਨ

## ਡਾ. ਸਤਿੰਦਰ ਸਿੰਘ ਨੂਰ

ਮੈਂ ਪਹਿਲਾਂ ਹੀ ਕਿਹਾ ਸੀ ਕਿ ਮੈਂ ਸਾਰੀਆਂ ਸੱਤਰਾਂ ਨਹੀਂ ਪੜ੍ਹ ਰਿਹਾ, ਭਾਈ ਗੁਰਦਾਸ ਦੀਆਂ ਸੱਤਰਾਂ ਨੇ ਜਿਹੜੀਆਂ, ਉਹ ਮੈਂ ਪੇਪਰ ਵਿਚ quote ਕੀਤੀਆਂ ਹੋਈਆਂ ਹਨ। ਔਰ ਜਦੋਂ ਤੁਸੀਂ ਓਅੰਕਾਰ ਨੂੰ ਏਕੰਕਾਰ ਪੜ੍ਹਨਾ ਹੈ, ਤੋਂ ਸੰਕਲਪ ਵਿਚ ਏਕਓਂਕਾਰ ਹੀ ਹੈ। ਮੈਂ ਉਸੇ ਤਰ੍ਹਾਂ ਅੰਕਣ ਵਿਚ ਕੀਤਾ ਹੋਇਆ ਹੈ।

ਧੰਨਵਾਦ !

ਨੋਟ : ਰਿਕਾਰਡਿੰਗ ਠੀਕ ਨਾ ਹੋਣ ਕਾਰਨ ਇਸ ਨੂੰ ਅਸੀਂ ਠੀਕ ਤਰ੍ਹਾਂ ਛਾਪ ਨਹੀਂ ਸਕੇ।

## ਡਾ. ਬਲਜੀਤ ਕੌਰ

ਮੈਂ ਇਹਨਾਂ ਦੇ ਸੁਝਾਵਾਂ ਦੀ ਧੰਨਵਾਦੀ ਹਾਂ। ਜਿਹੜੇ ਕੁਝ ਨੁਕਤੇ ਮੈਂ ਪੇਪਰ ਵਿਚ ਛੱਡੇ ਹਨ, ਉਹ ਉਹਨਾਂ ਦੇ ਪੇਪਰ ਵਿਚ ਕੁਝ ਗੱਲਾਂ ਆ ਗਈਆਂ ਹਨ। ਫੇਰ ਵੀ ਜਿਹੜੇ ਨੁਕਤੇ ਉਠਾਏ ਗਏ ਹਨ, ਉਹ ਸਿਰਫ਼ ਛੋਹੇ ਗਏ ਹਨ, ਵਿਸਥਾਰ ਵਿਚ ਨਹੀਂ ਜਾ ਸਕੇ, ਉਹਨਾਂ ਲਈ ਬਹੁਤ ਵਿਸਥਾਰ ਦੀ ਲੋੜ ਹੈ। ਉਹਨਾਂ ਲਈ ਵੱਖਰੇ-ਵੱਖਰੇ ਪਰਚਿਆਂ ਦੀ ਲੋੜ ਹੈ। ਇਸ ਲਈ ਗੁਰਬਾਣੀ ਦੀ ਅਭਿਵਿਅਕਤੀ-ਵਿਧੀ ਦਾ ਮਸਲਾ ਹੈ। ਇਸ ਦੇ ਅਧਿਐਨ ਦੇ ਮਸਲੇ ਲਈ ਪੂਰਾ ਪਰਚਾ ਚਾਹੀਦਾ ਹੈ। ਸੰਚਾਰ ਯੋਗਤਾ ਦਾ ਮਸਲਾ ਹੈ, ਇਸ ਲਈ ਪੂਰਾ ਪਰਚਾ ਚਾਹੀਦਾ ਹੈ।

## ਡਾ. ਕ੍ਰਿਪਾਲ ਸਿੰਘ

ਪਹਿਲਾ ਸਵਾਲ ਇਹ ਹੈ, 'ਆਵਨਿ ਅਠਤਰੈ ਜਾਨਿ ਸਤਾਨਵੈ' ਇਸ ਦੇ ਅਰਥ ਜੋ ਕਿਤਾਬੀ ਨੇ, ਜੋ ਸਾਰੇ ਟੀਕਿਆਂ ਵਿਚ ਨੇ ਉਹ ਤੇ ਉਹ ਨੇ ਕਿ ਬਿਕਰਮੀ ਸੰਮਤ 1578 ਵਿਚ ਆਇਆ ਤੇ 1597 ਵਿਚ ਵਾਪਸ ਚਲਾ ਗਿਆ। ਬਾਬਰ ਦੇ ਆਉਣ ਦਾ ਸੰਮਤ ਹੈ ਤੇ ਹਮਾਯੂੰ ਜਾਣ ਦਾ। ਟੀਕਿਆਂ ਵਿਚ ਤਾਂ ਇਹ ਹੈ। ਪਰ ਬੜੇ ਲੋਕ ਹੋਰ ਤਰ੍ਹਾਂ ਹੀ ਅਰਥ ਕਰਦੇ ਹਨ। ਇਕ ਨਾਮਧਾਰੀ ਸੱਜਣ ਮੈਨੂੰ ਮਿਲੇ। ਉਹ ਕਹਿਣ ਲਗੇ, ਤੁਸੀਂ ਕੀ ਅਰਥ ਕਰਦੇ ਹੋ। ਹੋਰ ਵੀ ਅਰਥ ਨੇ। ਮੈਂ ਕਿਹਾ ਫਿਰ ਮੈਨੂੰ ਤਾਂ ਸਮਝ ਨਹੀਂ। ਜੋ ਕਿਤਾਬਾਂ ਵਿਚ ਲਿਖਿਆ ਹੋਇਆ ਹੈ, ਉਹ ਤਾਂ ਸ਼ੇਰ ਸ਼ਾਹ ਹੀ ਲਿਖਿਆ ਹੈ। ਉਹ ਕਹਿਣ ਲਗੇ ਨਹੀਂ, ਸਾਰੇ ਪੜ੍ਹੇ ਲਿਖੇ ਗ਼ਲਤ ਅਰਥ ਕਰਦੇ ਹੋ। ਅਸਲ ਅਰਥ ਇਹ ਨੇ–ਇਕ ਨਿਹੰਗ ਸੀ, ਉਹ ਮਿਲਿਆ ਕਹਿਣ ਲਗਾ ਤੁਹਾਨੂੰ ਲੋਕਾਂ ਨੂੰ ਅਰਥ ਆਉਂਦੇ ਹੀ

ਨਹੀਂ। ਅਰਥ ਮੈਂ ਦੱਸਦਾ ਹਾਂ। ਮੈਂ ਕਿਹਾ ਤੁਸੀਂ ਦੱਸੋ, ਮੈਨੂੰ ਖੁਸ਼ੀ ਹੋਏਗੀ। ਮੈਂ ਬੜੀ ਨਿਮਰਤਾ ਨਾਲ ਕਿਹਾ। ਕਿਉਂਕਿ ਜਿਸ ਕੋਲੋਂ ਕੋਈ ਚੀਜ਼ ਮਿਲੇ ਨਿਮਰਤਾ ਹੀ ਚਾਹੀਦੀ ਹੈ। ਕਹਿਣ ਲਗਾ ਕਿ ਇਹ ਵੇ ਅਰਥ ਇਸ ਦਾ–ਅੱਠ ਤਰੈ। ਕਹਿਣ ਲਗਾ, ਗੁਰੂ ਸਾਹਿਬਾਨ ਹੋਣਗੇ ਅੱਠ ਤੇ ਤਿੰਨ। ਦਸ ਗੁਰੂ ਸਾਹਿਬਾਨ ਤੇ 11ਵਾਂ ਗੁਰੂ ਗ੍ਰੰਥ ਸਾਹਿਬ। 11 ਗੁਰੂ ਸਾਹਿਬਾਨ ਹੋਣਗੇ ਤੇ ਸਤਾਉਣ ਵਾਲੇ ਤੁਰ ਜਾਣਗੇ। ਇਹ 97 ਦਾ ਅਰਥ ਹੈ। ਪਰ ਮੈਂ ਇਹ ਅਰਥ ਕਿਧਰੇ ਪੜ੍ਹੇ ਨਹੀਂ। ਸੋ ਮੈਂ ਜਿਹੜੇ ਅਰਥ ਕਿਤਾਬਾਂ ਵਿਚ ਪੜ੍ਹੇ ਹਨ, ਉਹ ਮੈਂ ਦੱਸ ਦਿੱਤੇ ਹਨ, ਇਸ ਤੋਂ ਵੱਧ ਮੈਨੂੰ ਕੁਝ ਨਹੀਂ ਪਤਾ। ਇਕ ਨਾਮਧਾਰੀ ਸੱਜਣ ਮੈਨੂੰ ਮਿਲੇ ਜੋ ਕਹਿਣ ਲਗੇ 'ਹੋਰ ਭੀ ਉਠਸੀ ਮਰਦ ਦਾ ਚੇਲਾ' ਇਹ ਹਾਲੀ ਹੋਣਾ ਹੈ, ਹੋਇਆ ਨਹੀਂ।

ਜਿਨੀ ਕੁਝ ਮੈਨੂੰ ਸਮਝ ਹੈ, ਉਹ ਮੈਂ ਦੱਸ ਦਿੱਤਾ ਹੈ। ਇਤਿਹਾਸ ਵਿਚ ਕੋਈ ਨਵੀਂ ਗੱਲ ਨਹੀਂ। ਦੂਜੀ ਗੱਲ ਸੁਲਤਾਨ, ਤੀਜੀ ਗੱਲ ਹਿੰਦੁਸਤਾਨ। ਹਿੰਦੁਸਤਾਨ ਵਿਚ ਪਹਿਲਾ ਟਾਈਟਲ ਲੈਣ ਵਾਲਾ ਮਹਿਮੂਦ ਗਜ਼ਨਵੀ ਸੀ। ਜੋ ਪਿੱਛੋਂ ਕਸ਼ਮੀਰ ਤੋਂ ਆਇਆ ਸੀ।

ਪਹਿਲਾ ਬੰਦਾ ਜਿਸ ਨੇ ਸੁਲਤਾਨ ਦਾ ਟਾਈਟਲ ਲਿਆ, ਉਹ ਮਹਿਮੂਦ ਗਜ਼ਨਵੀ ਸੀ, ਉਸ ਨੇ ਈਰਾਨ ਤੋਂ ਲਿਆ। ਸਾਰਾ ਸਾਡਾ ਪੈਟਰਨ ਮਧਕਾਲੀਨ ਈਰਾਨ ਦਾ ਪੈਟਰਨ ਹੈ। ਈਰਾਨ ਦੀ ਬਾਦਸ਼ਾਹੀ, ਤਖਤੇ-ਤਾਊਸ ਹਿੰਦੁਸਤਾਨ ਲਫ਼ਜ਼ ਮੌਜੂਦ ਸੀ ਪਹਿਲਾਂ। ਤਾਰੀਖ਼ ਅਫ਼ਰੀਦੀ ਪੜ੍ਹੋ। ਫ਼ਾਰਸੀ ਦੀਆਂ ਤਵਾਰੀਖਾਂ ਪੜ੍ਹੋ, ਉਹਨਾਂ ਵਿਚ ਹਿੰਦੁਸਤਾਨ ਦਾ ਜ਼ਿਕਰ ਆਉਂਦਾ ਹੈ। ਸੋ ਗੁਰੂ ਨਾਨਕ ਸਾਹਿਬ ਨੇ ਹਿੰਦੁਸਤਾਨ ਲਫ਼ਜ਼ ਵਰਤਿਆ। ਹਿੰਦੁਸਤਾਨ ਦਾ ਮਤਲਬ ਫ਼ਾਰਸੀ ਤਵਾਰੀਖਾਂ ਵਿਚ ਵੀ ਜੋ ਮੈਂ ਸਮਝਦਾ ਹਾਂ ਗੁਰੂ ਨਾਨਕ ਸਾਹਿਬ ਨੇ ਵੀ ਉੱਤਰੀ ਭਾਰਤ ਹੀ ਲਿਖਿਆ ਹੈ। ਜ਼ਿਆਦਾ ਹਿੰਦੁਸਤਾਨ ਦਾ ਦਾਇਰਾ ਲਿਆ ਜੋ ਮੈਂ ਸਮਝਦਾ ਹਾਂ ਉਹ ਉੱਤਰੀ ਭਾਰਤ ਹੈ। ਦੱਖਣ ਦੀ ਕੋਈ ਗੱਲ ਨਹੀਂ ਜ਼ਿਆਦਾ ਕਰਦੇ। ਇਹ ਤਾਂ ਅੰਗਰੇਜ਼ਾਂ ਨੇ ਉੱਤਰੀ ਭਾਰਤ ਨੂੰ ਰੇਲਾਂ ਨਾਲ ਜੋੜ ਦਿੱਤਾ। ਸ਼ਾਇਦ ਪੱਕੇ ਭਾਰਤੀ ਨਾ ਬਣੇ। ਸਾਨੂੰ ਦੱਖਣ ਵਾਲਿਆਂ ਦਾ ਨਹੀਂ ਪਤਾ, ਦੱਖਣ ਵਾਲਿਆਂ ਨੂੰ ਸਾਡਾ ਨਹੀਂ ਪਤਾ।

## ਡਾ. ਮਹਿੰਦਰ ਕੌਰ ਗਿੱਲ

ਪੰਜ ਮਹਾਂ ਪੁਰਖਾਂ ਨੇ ਸਵਾਲ ਕੀਤੇ ਹਨ, ਗੱਲ ਇਹ ਹੈ, ਪੇਪਰ ਲਿਖਣ ਵਾਲਾ ਆਪਣੇ ਨਜ਼ਰੀਏ ਤੋਂ ਪੇਪਰ ਲਿਖਦਾ ਹੈ, ਸੁਣਨ ਵਾਲਾ ਆਪਣੇ ਨਜ਼ਰੀਏ ਤੋਂ ਸੁਣਦਾ ਹੈ। ਸੁਣਕੇ, ਉਹ ਕੀ ਗ੍ਰਹਿਣ ਕਰਦਾ ਹੈ, ਇਹ ਵੀ ਉਸ ਦਾ ਨਜ਼ਰੀਆ ਹੈ। ਇਹ ਤ੍ਰਿਕੋਨ ਹਮੇਸ਼ਾ ਹੁੰਦੀ ਹੈ। ਇਸ ਨੂੰ ਸੰਚਾਰ ਕਿਹਾ ਜਾਂਦਾ ਹੈ। ਮੈਂ ਸਿਰਫ਼ ਪਰਚਾ ਲਿਖਿਆ ਹੈ। ਇਕ ਗੱਲ ਤਕਲੀਫ਼ ਵਾਲੀ ਹੈ, ਉਹ ਇਹ ਕਿ ਦੋ ਮਹੀਨੇ ਲਾ ਕੇ ਪਰਚਾ ਲਿਖਦੇ ਹੋ। ਸਭ ਤੋਂ ਮੂਰਖ ਮੈਨੂੰ ਲਗਦਾ ਹੈ, ਵਿਦਵਾਨ ਹੁੰਦਾ ਹੈ। ਜਿਹੜਾ ਇਕ ਸੱਦੇ ਤੇ ਦੋ ਮਹੀਨੇ ਲਗਾ ਕੇ ਪਰਚਾ ਲਿਖਦਾ ਹੈ। ਜਦੋਂ ਉਹ ਇੱਥੇ ਆਉਂਦਾ ਹੈ, ਪ੍ਰਧਾਨ ਸਾਹਿਬ ਦੀ ਮਿਹਰਬਾਨੀ ਹੁੰਦੀ ਹੈ ਕਿ ਪੰਜ ਮਿੰਟ ਦੇਣ ਜਾਂ 25 ਮਿੰਟ। ਐਸੇ ਸੈਮੀਨਾਰ ਵੀ ਵੇਖੇ ਨੇ, ਜਿੱਥੇ ਤੁਸੀਂ ਪੰਜ ਮਿੰਟ ਵਿਚ ਆਪਣਾ ਪਰਚਾ ਪੇਸ਼ ਕਰਨਾ ਹੁੰਦਾ ਹੈ ਤੇ ਜਦੋਂ ਦੋ ਮਹੀਨੇ ਦੀ

ਮਿਹਨਤ 5 ਮਿੰਟਾਂ ਜਾਂ 20 ਮਿੰਟਾਂ ਵਿਚ ਦੱਸਣੀ ਹੁੰਦੀ ਹੈ ਤਾਂ ਫਿਰ ਤੁਸੀਂ ਆਪਣੀ ਆਰਗੂਮੈਂਟ ਅੱਗੇ ਪਿੱਛੋਂ ਕਰਦੇ ਹੋ। ਤੁਸੀਂ ਇਹ ਸੋਚਦੇ ਹੋ ਕਿ ਤੁਸੀਂ ਕ੍ਰਮਵਾਰ ਚਲਣ ਦੀ ਬਜਾਏ ਜਿਹੜਾ ਇਸ ਦਾ ਸਾਰ ਹੈ, ਉਹ ਪਹਿਲਾਂ ਹੀ ਦੱਸ ਦਿਓ। ਜਿਹੜੀ ਗੱਲ ਤੁਹਾਡੀ ਹੈ ਬਈ ਉਗੜ-ਦੁਗੜੀ ਹੈ, ਇਹਦੇ ਵਿਚ ਹਾਰਮੋਨੀ ਨਹੀਂ। ਇਹ ਗੱਲ ਠੀਕ ਹੋ ਸਕਦੀ ਹੈ। ਜਦੋਂ ਤੁਸੀਂ ਪੇਸ਼ ਕਰਦੇ ਹੋ, ਤੁਸੀਂ ਆਪਣੀ ਗੱਲ ਨੂੰ ਇਸ ਤਰ੍ਹਾਂ ਹੀ ਕਰਦੇ ਹੋ। ਦੂਸਰੀ ਗੱਲ, ਇਕ ਗੱਲ ਜਿਹੜੀ ਮੈਨੂੰ ਘੱਟ ਸਮਝ ਆਉਂਦੀ ਹੈ, ਉਹ ਇਹ ਹੈ ਕਿ ਅਸੀਂ ਜੀਵ ਨੂੰ ਬ੍ਰਹਮ ਨਾਲੋਂ ਵੱਖਰਾ ਤੇ ਨਹੀਂ ਕਰਦੇ। 'ਏਕ ਹੈ ਅਨੇਕ ਹੈ, ਅਨੇਕ ਹੈ ਫਿਰ ਏਕ ਹੈ' ਆਪਾਂ ਸਾਰੇ ਸਿੱਖ ਇਤਿਹਾਸ ਦੇ ਵਾਕਿਫ਼ ਬੰਦੇ ਬੈਠੇ ਹਾਂ। 'ਗੁਰ ਕਿਹਾ ਸੁ, ਕਾਰ ਕਮਾਓ। ਕਾਹੇ ਗੁਰ ਕੀ ਕਰਨੀ ਧਾਓ'। ਜਦੋਂ ਗੁਰੂ ਤੇਗ ਬਹਾਦਰ ਸਾਹਿਬ, ਬੈਠਦੇ ਸਨ ਬਾਬੇ ਬਕਾਲੇ, ਆਪਣੇ ਭੋਰੇ ਵਿਚ ਉਸ ਵੇਲੇ ਮੱਖਣ ਸ਼ਾਹ ਲੁਬਾਣੇ ਦੇ ਜਹਾਜ਼ ਨੂੰ ਮੋਢਾ ਵੀ ਦੇ ਰਹੇ ਸਨ। ਇਕ ਸੀ ਗੁਰੂ ਕਿ ਦੋ ਸੀ। ਗੁਰੂ ਇਤਿਹਾਸ ਵਿਚੋਂ ਸ਼ਰੁਤੀ ਇਤਿਹਾਸ ਕੱਢਿਆ ਨਹੀਂ ਜਾ ਸਕਦਾ। ਗੁਰੂ ਇਤਿਹਾਸ ਦੇ ਨਾਲ-ਨਾਲ ਸ਼ਰੁਤੀ ਇਤਿਹਾਸ ਟੁਰੇਗਾ। ਤੁਹਾਡੀਆਂ ਜਨਮ ਸਾਖੀਆਂ ਇਸ ਗੱਲ ਦੀਆਂ ਗਵਾਹੀ ਨੇ। ਗੁਰੂ ਦੇ ਕਿਰਦਾਰ ਅਨੇਕ ਨੇ। ਤੁਸੀਂ ਜਦੋਂ ਇਹ ਗੱਲ ਕਹਿੰਦੇ ਹੋ ਕਿ ਜੀਵ ਅਤੇ ਜਗਤ, ਜਗਤ ਵਿਚੋਂ ਜੀਵ ਨੂੰ, ਜੀਵ ਵਿਚੋਂ ਬ੍ਰਹਮ ਨੂੰ ਨੀਮੇਟ ਨਹੀਂ ਕੀਤਾ ਜਾ ਸਕਦਾ, ਨਗੇਸਨ ਨਹੀਂ ਹੈਗੀ। ਉਹਦੇ ਨਾਲ ਹੀ ਇਕ ਸੁਰ ਹੈ। ਵੇਖਣ ਵਿਚ ਉਹਦਾ ਰੂਪ ਅਲੱਗ ਹੈ। ਜਿਵੇਂ ਵੱਖਰੇ-ਵੱਖਰੇ ਦੀਵੇ ਜਗਾ ਦਿੱਤੇ। ਲੋਅ ਸਾਰਿਆਂ ਦੀ ਇਕੋ ਹੀ ਹੈ। ਔਰ ਵਜੂਦ ਤਾਂ ਸਾਰਿਆਂ ਦੀਵਿਆਂ ਦਾ ਵੱਖਰਾ ਹੈ। ਇਹ ਇਸੇ ਤਰ੍ਹਾਂ ਦੀ ਗੱਲ ਹੈ। ਜਿਹੜੀ, ਇਕੱਈਸ਼ਵਰਵਾਦ ਦੀ ਗੱਲ ਹੈ ਉਸ ਨੂੰ ਤਰਕਪੂਰਣ ਸਿੱਧ ਕਰਨ ਲਈ ਹੌਲੀ-ਹੌਲੀ ਕੁਝ ਤਬਦੀਲੀਆਂ ਵੀ ਹੋਈਆਂ ਪਰ ਇਹ ਤਬਦੀਲੀਆਂ ਤਾਂ ਬਹੁਦੇਵਵਾਦ ਵਿਚ ਸਨ। ਅਸੀਂ ਜਦੋਂ ਗੱਲ ਦਾ ਨਿਤਾਰਾ ਕਰ ਸਕਦੇ ਹਾਂ ਪਰ ਜਦੋਂ ਧਰਮ ਦਾ ਅਧਿਐਨ ਕੀਤਾ ਜਾਂਦਾ ਹੈ ਉਹ ਉਸ ਦੀ ਸੰਜੁਗਤ ਦ੍ਰਿਸ਼ਟੀ ਤੋਂ ਕੀਤਾ ਜਾਂਦਾ ਹੈ। ਇਹ ਹੀ ਫਰਕ ਹੈ ਧਰਮ ਦਾ ਔਰ ਅਧਿਐਨ ਦਾ। ਸਾਇੰਸ ਤੋੜ ਕੇ ਦੇਖਦੀ ਹੈ। ਧਰਮ ਜੋੜ ਕੇ ਦੇਖਦਾ ਹੈ। ਜਦੋਂ ਧਰਮੀ ਦ੍ਰਿਸ਼ਟੀ ਦੇ ਨਾਲ ਤੁਸੀਂ ਧਰਮ ਦੀ ਗੱਲ ਕਰਦੇ ਹੋ ਗੱਲ ਤਾਂ ਉਦੋਂ ਅਧਿਐਨ ਹੋਰ ਹੈ ਅਤੇ ਜਦੋਂ ਤੁਸੀਂ ਵਿਗਿਆਨਿਕ ਦ੍ਰਿਸ਼ਟੀ ਤੋਂ ਗੱਲ ਕਰਦੇ ਹੋ, ਉਦੋਂ ਗੱਲ ਹੋਰ ਹੈ। ਬਸ ਇੰਨਾਂ ਕੁ ਹੀ ਉਹਨਾਂ ਤੇ ਇਹਨਾਂ ਵਿਚ ਫਰਕ ਹੈ। ਤੁਹਾਡਾ ਜੋ ਚਿੱਤ ਕਰੇ, ਤੁਸੀਂ ਉਹ ਮੰਨ ਸਕਦੇ ਹੋ ਮੰਨਣ ਵਾਸਤੇ ਤਾਂ ਤੁਸੀਂ ਸਾਰੇ ਹੀ ਆਜ਼ਾਦ ਹੋ। ਇਦੇ ਵਿਚ ਕੋਈ ਦੋ ਰਾਵਾਂ ਹੀ ਨਹੀਂ। ਇਹ ਮੇਰੇ ਵੀਰ ਸ. ਹਰਕਿਸ਼ਨ ਸਿੰਘ ਹੋਰਾਂ ਨੇ ਬੜੀ ਖ਼ੂਬਸੂਰਤੀ ਨਾਲ 'ਉਹ ਵੇਖੇ ਓਨਾ ਨਦਰਿ ਨਾ ਆਵੈ ਬਹੁਤਾ ਏਹ ਵੀਡਾਣੁ' ਦੀ ਗੱਲ ਕਰਕੇ ਸਪਸ਼ਟ ਕਰ ਦਿੱਤਾ ਅੱਗੇ ਕੀ ਹੈ। ਧਰਮ ਦੇ ਵਿਚ ਹੀ ਇਕ ਮਿਸਟੀ ਹੈ (ਓਹੁ ਵੇਖੈ ਓਨਾ ਨਦਰਿ ਨਾ ਆਵੈ ਬਹੁਤਾ ਏਹ ਵਿਡਾਣੁ) ਤੇ ਗੁਰੂ ਨੇ ਆਪ ਹੀ ਕਹਿ ਦਿੱਤਾ ਹੈ 'ਆਦੇਸ ਤਿਸੈ ਆਦੇਸ'। ਆਪ ਹੀ ਫਿਰ ਉਹਨਾਂ ਨੇ ਨਮਸਕਾਰ ਕਰ ਦਿੱਤੀ। ਕੁਝ ਐਸੇ ਰਹੱਸ ਨੇ ਜਿਹਨਾਂ ਦਾ ਕਥਨ ਨਹੀਂ ਕੀਤਾ ਜਾ ਸਕਦਾ ਇਸ ਕਰਕੇ 'ਉਸ ਨੂੰ ਅਗੰਮ, ਅਕਥ, ਅਗੋਚਰ ਕਿਹਾਂ ਗਿਆ ਹੈ। ਇਹ ਗੱਲ ਤੇ ਤੁਸੀਂ ਆਪ ਹੀ ਸਪਸ਼ਟ ਕਰ ਦਿੱਤਾ ਤੇ ਮੇਰਾ ਖਿਆਲ ਮੇਰਾ ਜੁਆਬ ਸਮਸ਼ੇਰ ਸਿੰਘ ਕੋਲ ਪਹੁੰਚ ਗਿਆ ਹੈ ਤੁਹਾਡਾ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ।'

# ਪ੍ਰਧਾਨਗੀ ਭਾਸ਼ਣ

*ਡਾ. ਜਗਤਾਰ ਸਿੰਘ ਗਰੇਵਾਲ**

ਇਸ ਸੈਸ਼ਨ ਦੇ ਸਾਰੇ ਪਰਚੇ ਮੈਂ ਬੜੇ ਧਿਆਨ ਨਾਲ ਸੁਣੇ। ਬਹੁਤ ਅੱਛੇ ਲੱਗੇ। ਮੈਂ ਇਹਦੇ ਉੱਤੇ ਬਹੁਤੀ ਲੰਬੀ ਚੌੜੀ ਟਿਪਣੀ ਤਾਂ ਨਹੀਂ ਕਰ ਸਕਦਾ ਲੇਕਿਨ ਇਕ ਦੋ ਗੱਲਾਂ ਮੈਂ ਜ਼ਰੂਰ ਕਹਿਣੀਆਂ ਚਾਹੁੰਦਾ ਹਾਂ ਕਿ 'ਪਹਿਲਾ ਪੇਪਰ ੧ਓ ਤੇ ਜਿਸ ਵਿਚ ਗੁਰੂ ਨਾਨਕ ਪਾਤਸ਼ਾਹ ਦੇ ਇਕ ਦੀ ਗੱਲ ਕੀਤੀ ਹੈ। ਨਾਨਕ ਦੀ ਬਾਣੀ ਪੜ੍ਹੀਏ ਤਾ ਉਹਦੇ ਉੱਤੇ ਜਗ੍ਹਾ-ਜਗ੍ਹਾ ਤੇ ਇਕ ਤੇ ਬੜਾ ਜ਼ੋਰ ਹੈ 'ਇਕੋ ਹੈ ਦੂਜਾ ਨਹੀਂ ਕੋਈ' ਬੜਾ ਪ੍ਰਿਗਮੈਟਿਕ ਹੈ। ਗੁਰੂ ਨਾਨਕ ਪਾਤਸ਼ਾਹ ਜਿਸ ਢੰਗ ਨਾਲ ੧ਓ ਦਾ ਨਾਦ ਗੁੰਜਾਉਂਦੇ ਹਨ। ਉਹ ਬੇਹਦ ਮਹੱਤਵਪੂਰਣ ਹੈ ਪਰ ਇਸ ਦੇ ਬਾਵਜੂਦ ਜੇਕਰ ਅਸੀਂ ਇਹ ਮੰਨ ਲਈਏ ਕਿ ਇਸਲਾਮ ਤੋਂ ਪਹਿਲਾਂ ਭਾਰਤ ਵਿਚ ਇਕ ਰੱਬ ਦਾ ਸੰਕਲਪ ਨਹੀਂ ਸੀ ਤਾਂ ਫਿਰ ਗ਼ਲਤ ਹੋਵੇਗਾ। ਪਰ ਭਾਰਤੀ ਧਰਮ ਦੀ ਪਰੰਪਰਾ ਵਿਚ ਜਿਸ ਢੰਗ ਨਾਲ ਗੁਰੂ ਨਾਨਕ ਪਾਤਸ਼ਾਹ ਨੇ ਇਕ ਰੱਬ ਦੀ ਗੱਲ ਕੀਤੀ ਅਤੇ ਉਸ ਇਕ ਨਾਲ ਅੱਗੇ ਸਮਾਜਿਕ ਨਿਸ਼ਾਨਦੇਹੀ ਕੀਤੀ ਉਹ ਨਵੀ ਵੀ ਹੈ ਤੇ ਨਿਵੇਕਲੀ ਵੀ। ਮੈਨੂੰ ਗੁਰੂ ਨਾਨਕ ਬਾਣੀ ਪੜ੍ਹ ਕੇ ਜਿਹੜੀ ਇਕ ਦੇ ਉੱਤੇ ਜੋਰ ਹੈ ਉਹ ਇਕ ਕਿਸਮ ਦਾ ਬਰਾਬਰ ਦੇ ਸੰਕਲਪ ਨਾਲ ਜੁੜਨ ਲੱਗ ਜਾਂਦਾ ਹੈ ਇਸ ਵਿਚਾਰ ਤੋਂ ਸਾਡੇ ਕੋਲ ਬੜੇ ਸ਼ਬਦ ਨੇ, ਕਈ ਤੁਕਾਂ ਨੇ ਜਿਹੜੀਆਂ ਅਸੀਂ ਕਹਿ ਸਕਦੇ ਹਾਂ। ਇਕ ਜੋਤ ਤੀ ਗੱਲ, ਹੈ ਅਤੇ ਇਕ ਸਮਾਜਿਕ ਸਹਿਚਾਰ ਹੇ। ਅਸਲ ਵਿਚ ਗੱਲ ਮਨੁੱਖੀ ਬਰਾਬਰੀ ਦਾ ਸਮਾਜਿਕ ਵੰਡੀਆ ਦੂਰ ਕਰਨ ਵੱਲ ਹੀ ਤੁਰਦੀ ਹੈ। ਇਸ ਤਰੀਕੇ ਨਾਲ ਇਸ ਨੂੰ ਵੇਖ ਸਕਦੇ ਹਾਂ। ਪ੍ਰੋ. ਕ੍ਰਿਪਾਲ ਸਿੰਘ ਹੁਰਾਂ ਜੇ ਕਿਹਾ ਕਿ ਹਿਸਟਰੀ ਦੀ ਅੰਡਰਸਟੈਂਡਿੰਗ ਤੋਂ ਕਈ ਲਫਜ਼ ਠੀਕ ਇੰਟਰਪਰੈਟ ਕਰ ਸਕਦੇ ਹਾਂ। ਇਹ ਬਿਲਕੁਲ ਠੀਕ ਗੱਲ ਹੈ। ਜਿੰਨੀ ਸਾਡੀ ਹਿਸਟਰੀ ਹੈ ਜਾਂ ਸ਼ੋਸਿਆਲੋਜੀ ਹੈ ਜਾ ਇਕਨਾਮਿਕਸ ਹੈ ਜਾਂ ਲਿਟਰੇਚਰ ਹੈ ਜਿੰਨਾ ਕੁ ਸਾਡਾ ਗਿਆਨ ਹੋਏ ਉਸ ਮੁਤਾਬਕ ਹੀ ਅਸੀਂ ਬਿਹਤਰ ਸਮਝ ਸਕਦੇ ਹਾਂ। ਇੰਟਰਪਰੈਟ ਬਿਹਤਰ ਕਰ ਸਕਦੇ ਹਾਂ। ਸੋ ਇਹ ਬੜਾ ਮਹੱਤਵਪੂਰਨ ਵਿਚਾਰ ਹੈ ਜਿਹੜੀਆਂ ਉਹਨਾਂ ਉਦਾਹਰਣਾ ਦਿੱਤੀਆਂ ਹਨ, ਉਹ ਵੀ ਬੜੀਆਂ ਅੱਛੀਆਂ ਹਨ।

ਮੈਨੂੰ ਸਿਰਫ ਇਹ ਖਿਆਲ ਆਇਆ ਕਿ ਕਈ ਦਫ਼ਾ ਅਸੀਂ ਇਹ ਸੋਚਦੇ ਹਾਂ ਕਿ ਮੈਂ ਇਕ ਕਿਤਾਬ ਲਿਖ ਦਿੱਤੀ ਸਭ ਨੇ ਪੜ੍ਹ ਲਈ ਹੋਏਗੀ, ਦੇਖ ਲਈ ਹੋਏਗੀ, ਤਾ ਫਿਰ ਹੈਰਾਨੀ ਹੁੰਦੀ ਹੈ ਕਿ ਜਿਹੜੇ ਫੀਲਡ ਦੇ ਵਿਚ ਵੀ ਸਾਡੇ ਸਕਾਲਰ ਦੋਸਤ ਮਿੱਤਰ ਨੇ ਉਹਨਾਂ ਜ਼ਰੂਰੀ ਨਹੀਂ, ਕਿ ਦੇਖੀ ਹੋਵੇ। ਤੇ ਮੈਨੂੰ ਖਿਆਲ ਆ ਗਿਆ ਆਪਣੀ ਕਿਤਾਬ ਤੇ Guru Nanak in History ਉਸ

*ਪਟਿਆਲਾ।

ਕਿਤਾਬ ਦੇ ਦੋ ਹਿੱਸੇ ਨੇ–ਪਹਿਲੇ ਹਿੱਸੇ ਵਿਚ ਤਾਂ ਹੈ ਕਿ ਗੁਰੂ ਨਾਨਕ ਸਾਹਿਬ ਦੇ ਵਕਤ ਦੇ ਹਾਲਾਤ ਕੀ ਹਨ। ਉਸ ਦੇ ਵਿਚ ਗੁਰਬਾਣੀ ਦਾ ਕੋਈ ਜ਼ਿਕਰ ਨਹੀਂ। ਕਿਉਂਕਿ ਜਿਹੜੇ ਹੋਰ ਸੋਮੇ ਨੇ ਨੋਨ-ਸਿੱਖ ਸੋਮੇ ਨੇ, ਉਹ ਸਾਰੀ ਹੀ–ਸੰਕਲਪਾਤਮਕ ਯੋਜਨਾ ਹੈ ਔਰ ਉਸ ਤੋਂ ਬਾਅਦ ਮੈਂ ਇਹ ਸੁਆਲ ਖੜਾ ਕੀਤਾ ਕਿ ਗੁਰੂ ਨਾਨਕ ਸਾਹਿਬ ਕੀ ਕਹਿੰਦੇ ਹਨ। ਇਸ ਸਥਿਤੀ ਤੋਂ ਮੈਂ ਉਹ ਨੋਟ ਕੀਤਾ ਅਜੇ ਵੀ ਜਿਹੜੇ ਵੀਹਵੀਂ ਸਦੀ ਦੇ ਹਿਸਟੋਰੀਅਨ ਲਿਖਣ ਵਾਲੇ ਨੇ ਉਸ ਟਾਈਮ ਦੀ ਕੁਆਲਟੀ ਕੀ ਸੀ, ਉਸ ਸਮੇਂ ਦੀ ਸੁਸਾਇਟੀ ਕੀ ਸੀ, ਉਸ ਸਮੇਂ ਦਾ ਰਿਲੀਜਨ ਕੀ ਸੀ। ਉਸ ਨੂੰ ਦੱਸ ਨਹੀਂ ਸਕੇ ਤੁਹਾਨੂੰ ਗੁਰੂ ਨਾਨਕ ਬਾਣੀ ਵਿਚੋਂ ਮਿਲ ਜਾਂਦੀ ਹੈ ਅਤੇ ਇਸ ਗੱਲ ਨੇ ਮੈਨੂੰ ਬੇਹਦ ਪ੍ਰਭਾਵਤ ਕੀਤਾ ਇਸ ਕਰਕੇ ਮੈਂ ਗੁਰਬਾਣੀ ਅਧਿਐਨ ਅਤੇ ਗੁਰਬਾਣੀ ਦੀ ਕਸਵੱਟੀ ਤੇ ਉਕਰੀਆਂ ਤਸਵੀਰਾਂ ਵੱਲ ਆਕਰਸ਼ਤ ਹੋਇਆ।

ਪੇਪਰਾਂ ਦੇ ਵਿਚ ਇਕ ਗੱਲ ਬਾਰ-ਬਾਰ ਆਖੀ ਹੈ ਕਿ ਗੁਰੂ ਨਾਨਕ ਤੋਂ ਪਹਿਲਾਂ ਦੇ ਪੰਜਾਬ ਵਿਚ ਕੀ ਸੀ। ਪਰ ਮੇਰੇ ਮੁਤਾਬਕ ਇਹ ਸਮਝਣ ਦੀ ਲੋੜ ਹੈ ਕਿ ਪੰਜਾਬ ਸ਼ਬਦ ਦੀ ਵਰਤੋਂ ਗੁਰੂ ਨਾਨਕ ਪਾਤਸ਼ਾਹ ਵੇਲੇ ਹੀ ਹੋਈ। ਇੱਥੋਂ ਤੱਕ ਕਿ ਬਾਬਰ ਗੁਰੂ ਨਾਨਕ ਦਾ ਸਮਕਾਲੀ ਹੈ ਪਰ ਉਸ ਦੀ ਰਚਨਾ ਵਿਚ ਪੰਜਾਬ ਸ਼ਬਦ ਨਹੀਂ ਮਿਲਦਾ। ਡਾ. ਕ੍ਰਿਪਾਲ ਸਿੰਘ ਹੋਰੀ ਤਾਂ ਗੱਲ ਹੀ ਹਮੇਸ਼ਾ ਉੱਤਰੀ ਰੀਜਨ ਜਾਂ ਉੱਤਰੀ ਭਾਰਤ ਦੀ ਕਰਦੇ ਹਨ। ਬਾਬਰ ਵੀ ਹਿੰਦੁਸਤਾਨ ਨੂੰ ਸਬ-ਕਾਨਟੀਨੈਂਟਅਲ ਮੰਨਦਾ ਹੈ ਕਿ ਇਸ ਦੇ ਤਿੰਨੇ ਪਾਸੇ ਸਮੁੰਦਰ ਹੈ ਅਤੇ ਇਕ ਪਾਸ ਧਰਤੀ। It is sub-continent ਛੋਟੀ ਜਹੀ ਜਾਣਕਾਰੀ ਹੈ, ਜਿਹੜੀ ਮੈਨੂੰ ਲਗਦਾ ਹੈ ਕਿ ਬੜੀ ਹੈ। ਸੋ ਤੀਸਰਾ ਪਰਚਾ ਸੀ ਪ੍ਰੋ. ਬਲਜੀਤ ਕੌਰ ਹੁਰਾਂ ਦਾ। ਇਹਨਾਂ ਨੇ ਬੜਾ ਅੱਛਾ ਪਰਚਾ ਪੇਸ਼ ਕੀਤਾ। ਮੈਨੂੰ ਸਿਰਫ ਇਕ ਗੱਲ ਦਾ ਧਿਆਨ ਆਇਆ ਕਿ ਇਸ ਤੋਂ ਪਹਿਲਾਂ ਕਿ ਅਸੀਂ ਧਰਮ ਸ਼ਬਦ ਦੀ ਵਰਤੋਂ ਕਰੀਏ ਪਰ ਆਪਣਾ ਅਰਥ ਦੇ ਕੇ। ਇਹ ਬੜਾ ਅੱਛਾ ਹੋ ਸਕਦਾ ਹੈ ਜੇ ਅਸੀਂ ਪਹਿਲਾਂ ਇਹ ਲਭਣਾ ਚਾਹੀਏ ਕਿ ਗੁਰੂ ਗ੍ਰੰਥ ਸਾਹਿਬ ਵਿਚ ਧਰਮ ਦੀ ਕੀ ਸਥਿਤੀ ਹੈ। ਉਹਦੇ ਨਾਲ ਕਈ ਤਰੀਕੇ ਦੀ ਮਦਦ ਹੋ ਜਾਂਦੀ ਹੈ। ਬਿਹਤਰ ਸਮਝ ਆਉਣ ਲੱਗ ਜਾਂਦੀ ਹੈ। ਚੌਥਾ ਪੇਪਰ ਡਾ. ਗਿੱਲ ਹੁਰਾਂ ਦਾ ਹੈ। ਇਹ ਤਾਂ ਕਹਿੰਦੇ ਹਨ ਕਿ ਇਹਨਾਂ ਨੇ ਬਹੁਤ ਕੁਝ ਸਿੱਖ ਲਿਆ ਹੈ। ਹੋਰ ਨਵੀਂ ਗੱਲ ਕਰਨ ਦੀ ਲੋੜ ਨਹੀਂ ਹੈ।

ਇਕ ਗੱਲ ਦਾ ਮੈਨੂੰ ਖਿਆਲ ਆਇਆ ਹੈ ਕਿ ਅਸੀਂ ਬਹੁਦੇਵਵਾਦ ਜਾਂ ਏਕੀਸ਼ਵਰਵਾਦ ਦੀ ਗੱਲ ਕਰਦੇ ਸੀ ਉਹ ਅਸਲ ਦੋ ਅਵਸਥਾਵਾਂ ਨੇ। ਅਸਲ ਵਿਚ ਤੱਥ ਤਾਂ ਇਹ ਹੈ ਕਿ ਗੁਰਬਾਣੀ ਅਵਤਾਰਵਾਦ ਨੂੰ ਮੂਲੋਂ ਹੀ ਨਕਾਰਦੀ ਹੈ ਅਤੇ ਇਕ ਰਬ ਜੋ ਨਿਰਗੁਣ ਸਰੂਪ ਹੈ ਉਸ ਦੇ ਸੰਕਲਪ ਨੂੰ ਉਭਾਰਦੀ ਹੈ। ਪ੍ਰੋ. ਧਰਮ ਸਿੰਘ ਹੋਰ ਨੇ ਜੋ ਦੱਸਿਆ ਹੈ ਕਿ ਗ੍ਰੰਥ ਤੇ ਪੋਥੀ ਦਾ ਅੰਤਰ ਕੀ ਹੈ। ਇਹਨਾਂ ਨਾਲ ਮੇਰਾ ਕੋਈ ਵਿਰੋਧ ਨਹੀਂ ਲੇਕਿਨ ਮੈਨੂੰ ਖਿਆਲ ਆਇਆ ਕਿ ਸ਼ੁਰੂ ਵਿਚ ਗ੍ਰੰਥ ਤੇ ਪੋਥੀ ਵਿਚ ਫਰਕ ਕੀ ਸੀ ਸ਼ੁਰੂ ਵਿਚ ਜ਼ਿਕਰ ਕਰਦਾ ਹਾਂ। ਸ਼ੁਰੂ ਦੇ ਵਿਚ ਪੋਥੀ ਔਰ ਗ੍ਰੰਥ ਦਾ ਫਰਕ ਸੀ ਕਿ ਜਿਲਦ ਕਿਵੇਂ ਬੰਨ੍ਹੀ ਜਾਵੇਂ ? ਪੋਥੀ ਵਿਚ ਧਾਗਾ ਕੋਈ ਨਹੀਂ ਔਰ ਗ੍ਰੰਥ ਵਿਚ ਧਾਗਾ ਦੇ ਕੇ ਗਠ ਦਿੰਦੇ ਸਨ। ਇਹੋ ਪੋਥੀ ਅਤੇ ਗ੍ਰੰਥ ਵਿਚ ਇਕ ਕਿਸਮ ਦਾ ਫਰਕ ਸੀ। ਸੋ ਬਹੁਤ-ਬਹੁਤ ਧੰਨਵਾਦ।

# ਗੁਰਬਾਣੀ ਵਿਆਕਰਨ

*ਡਾ. ਹਰਕੀਰਤ ਸਿੰਘ**

ਗੁਰਬਾਣੀ ਵਿਆਕਰਨ ਬਾਰੇ ਕੁਝ ਲਿਖਣ ਤੋਂ ਪਹਿਲਾਂ ਭਾਸ਼ਾ (ਬੋਲੀ) ਤੇ ਵਿਆਕਰਨ ਦੇ ਸੰਬੰਧਾਂ ਬਾਰੇ ਦੋ ਲਫ਼ਜ਼ ਲਿਖਣੇ ਅਨ-ਉਚਿਤ ਨਹੀਂ ਹੋਣਗੇ। ਸਾਧਾਰਨ ਸ਼ਬਦਾਵਲੀ ਵਿਚ ਕਿਹਾ ਜਾਂਦਾ ਹੈ ਕਿ ਭਾਸ਼ਾ ਦੇ ਨਿਯਮਾਂ ਨੂੰ 'ਵਿਆਕਰਨ' ਕਹਿੰਦੇ ਹਾਂ ਅਤੇ ਜਿਹੜੀ ਭਾਸ਼ਾ ਨਿਯਮਾਂ ਅਨੁਸਾਰ ਨਾ ਹੋਵੇ ਉਸ ਬਾਰੇ ਵਿਦਵਾਨ ਲੋਕ ਕਹਿੰਦੇ ਹਨ–ਇਹ ਭਾਸ਼ਾ ਵਿਆਕਰਨ ਦੇ ਪੱਖ ਤੋਂ ਗਲ਼ਤ ਹੈ। ਹੁਣ ਜ਼ਰਾ ਵਿਦਵਾਨਾਂ ਦੇ ਇਸ ਵਿਚਾਰ ਦੀ ਘੋਖ ਕਰ ਲਈਏ :

ਪੰਜਾਬੀ ਵਿਆਕਰਨ ਦੇ ਨਿਯਮ ਅਨੁਸਾਰ 'ਘੋੜਾ, ਗੱਡਾ, ਮੁੰਡਾ, ਸੌਦਾ, ਭਾਣਾ' ਆਦਿ ਨਾਂਵ ਇਕਵਚਨ, ਪੁਲਿੰਗ ਹਨ ਕਿਉਂਕਿ ਇਨ੍ਹਾਂ ਦਾ ਪਿਛੇਤਰ-ਆ (ਕੰਨਾ) ਇਕਵਚਨ ਪੁਲਿੰਗ ਦਾ ਚਿੰਨ੍ਹ ਹੈ। ਇਸ ਦੇ ਉਲਟ-ਈ ਅੰਤਿਕ 'ਨਾਂਵ'. ਘੋੜੀ, ਗੱਡੀ, ਕੁੜੀ, ਬੋਹਣੀ, ਨੇਕੀ, ਬਦੀ ਇਕਵਚਨ ਇਸਤਰੀ ਲਿੰਗ ਹਨ। ਪਿਛੇਤਰ-ਈ ਇਕਵਚਨ, ਇਸਤਰੀ ਲਿੰਗ ਦਾ ਪੱਕਾ ਚਿੰਨ੍ਹ ਹੈ। ਇਹ ਪੰਜਾਬੀ ਵਿਆਕਰਨ ਦੇ ਦੋ ਨਿਯਮ ਹਨ। ਆਓ ਹੁਣ ਜ਼ਰਾ ਇਹਨਾਂ ਨਿਯਮਾਂ ਦੀ ਪਰਖ ਕਰੀਏ।

'–ਆ (ਕੰਨਾ)' ਅੰਤਿਕ ਨਾਂਵ ਇਕ ਵਚਨ ਪੁਲਿੰਗ ਹਨ, ਤਾਂ ਫਿਰ 'ਸ਼ਰਧਾ, ਮਰਯਾਦਾ, ਸ਼ੋਭਾ, ਵਿੱਦਿਆ, ਨਿੰਦਿਆ' ਇਸਤਰੀ ਲਿੰਗ ਕਿਵੇਂ ਬਣ ਗਏ? ਨਾਲ ਹੀ 'ਜੋਗੀ, ਰੋਗੀ, ਨਾਈ, ਧੋਬੀ, ਮੋਚੀ, ਸਿਪਾਹੀ, ਆਦਮੀ' ਈ-ਅੰਤਿਕ ਹੁੰਦਿਆਂ ਪੁਲਿੰਗ ਕਿਉਂ ਮੰਨੇ ਜਾਂਦੇ ਹਨ? ਕਹਿਣ ਦਾ ਭਾਵ ਇਹ ਹੈ ਕਿ ਵਿਆਕਰਨ ਦੇ ਨਿਯਮ ਗਣਿਤ ਜਾਂ ਭੌਤਿਕ ਵਿਗਿਆਨ (ਫਿਜ਼ਿਕਸ) ਦੇ ਨਿਯਮ ਪ੍ਰਚਲਿਤ ਭਾਸ਼ਾ ਵਿਚੋਂ ਲੱਭੇ ਜਾਂਦੇ ਹਨ। ਸਪਸ਼ਟ ਤੇ ਸਿੱਧੇ ਸ਼ਬਦਾਂ ਵਿਚ ਇਹ ਕਹਾਂਗੇ ਕਿ ਵਿਆਕਰਨ ਭਾਸ਼ਾ ਉੱਤੇ ਆਧਾਰਿਤ ਹੈ, ਭਾਸ਼ਾ ਵਿਆਕਰਨ ਉੱਤੇ ਆਧਾਰਿਤ ਨਹੀਂ। ਜਿੱਥੇ ਕਿਤੇ ਪ੍ਰਚਲਿਤ ਭਾਸ਼ਾ ਵਿਆਕਰਨ ਅਨੁਸਾਰ ਨਹੀਂ ਜਾਪਦੀ, ਓਥੇ ਆਪਣਾ ਵਿਆਕਰਨ ਬਦਲੋ ਭਾਸ਼ਾ ਨੂੰ ਬਦਲਣ ਦਾ ਕਿਸੇ ਨੂੰ ਅਧਿਕਾਰ ਨਹੀਂ ਭਾਸ਼ਾ ਸਮਾਜ ਦੀ ਸੰਪਤੀ ਹੈ। ਇਸ ਦਾ ਸਹੀ ਰੂਪ ਉਹੋ ਹੈ ਜੋ ਸਮਾਜ ਦੀ ਵਰਤੋਂ ਵਿਚ ਹੈ।

ਇਕ ਹੋਰ ਨੁਕਤਾ–ਭਾਸ਼ਾ ਸਮੇਂ ਤੇ ਸਥਾਨ ਦੇ ਆਧਾਰ ਤੇ ਬਦਲਦੀ ਰਹਿੰਦੀ ਹੈ। ਪੰਜਾਬੀ ਤੇ ਬੰਗਲਾ ਦੋਵੇਂ ਭਾਸ਼ਾਵਾਂ ਸੰਸਕ੍ਰਿਤ ਵਿਚੋਂ ਵਿਕਸਿਤ ਹੋਈਆਂ ਹਨ, ਪਰ ਸਮੇਂ ਨੇ ਪੰਜਾਬੀ ਤੇ ਬੰਗਲਾ ਵਿਚ ਏਨਾ ਫ਼ਰਕ ਪਾ ਦਿੱਤਾ ਹੈ ਕਿ ਸਧਾਰਨ ਆਦਮੀ ਨੂੰ ਇਹ ਸਮਝਾਉਣਾ ਹੀ ਮੁਸ਼ਕਲ ਹੈ ਕਿ

*330, ਫੇਜ਼-1, ਅਰਬਨ ਐਸਟੇਟ, ਪਟਿਆਲਾ।

ਪੰਜਾਬੀ ਤੇ ਬੰਗਲਾ ਦੋਵੇਂ ਕਿਸੇ ਇਕੋ ਭਾਸ਼ਾ ਵਿਚੋਂ ਨਿਕਲੀਆਂ ਹਨ । ਸਥਾਨਕ ਦੂਰੀ ਨੇ ਵੀ ਇਹਨਾਂ ਭਾਸ਼ਾਵਾਂ ਦੇ ਰੂਪ ਵਿਚ ਅਜਿਹਾ ਫ਼ਰਕ ਪਾਇਆ ਹੈ ।

ਉਪਰੋਕਤ ਵਿਵਰਨ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਾਰੀ ਗੁਰਬਾਣੀ ਦਾ ਇਕੋ ਵਿਆਕਰਨ ਕਦੇ ਨਹੀਂ ਹੋ ਸਕਦਾ । ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ ਇਕ ਸਾਂਝਾ ਵਿਆਕਰਨ ਜ਼ਰੂਰ ਲਿਖਿਆ ਹੈ, ਪਰ ਥਾਂ-ਥਾਂ ਤੇ ਭਾਸ਼ਾਈ ਅੰਤਰ ਦੱਸ ਕੇ ਇਹ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਸਾਰੀ ਬਾਣੀ ਦਾ ਸਾਂਝਾ ਵਿਆਕਰਨ ਲਿਖਣਾ ਅਸੰਭਵ ਹੈ । ਇਸ ਛੋਟੇ ਜਿਹੇ ਲੇਖ ਵਿਚ ਅਸੀਂ ਗੁਰਬਾਣੀ-ਵਿਆਕਰਨ ਦੇ ਸਾਂਝੇ ਲੱਛਣ ਦਰਸਾਉਣ ਦਾ ਯਤਨ ਕਰਾਂਗੇ ।

ਗੁਰਬਾਣੀ ਦੀ ਭਾਸ਼ਾ ਦਾ ਅਜੋਕੀ ਹਿੰਦੀ ਜਾਂ ਪੰਜਾਬੀ ਨਾਲੋਂ ਇਕ ਫਰਕ ਇਹ ਹੈ ਕਿ ਗੁਰਬਾਣੀ ਦੀ ਭਾਸ਼ਾ ਅਜੋਕੀ ਭਾਸ਼ਾ ਨਾਲੋਂ ਕਾਫ਼ੀ ਜ਼ਿਆਦਾ ਸੰਯੋਗਾਤਮਿਕ ਹੈ :

–ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥

(ਮਹਲਾ ੧, ਪੰਨਾ ੧੩)

–ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ ॥

(ਮਹਲਾ ੧, ਪੰਨਾ ੫੭)

–ਕਹੁ ਨਾਨਕ ਪ੍ਰਾਣੀ ਤੀਜੈ ਪਹਰੈ
ਬਿਖੁ ਸੰਚੇ ਅੰਧੁ ਅਗਿਆਨੁ ॥

(ਮਹਲਾ ੫, ਪੰਨਾ ੭੭)

ਪਹਿਲੀ ਤੁਕ ਵਿਚ ਆਏ ਸ਼ਬਦ 'ਚਾਨਣਿ' ਦਾ ਅਰਥ ਹੈ ਚਾਨਣ ਦੁਆਰਾ । ਅਗਲੀ ਤੁਕ ਵਿਚ 'ਮਨਿ ਵਸੈ' ਵਿਚ ਦਾ ਅਰਥ ਹੈ 'ਮਨ ਵਿਚ ਵਸੇ' । ਤੀਜੀ ਤੁਕ ਵਿਚ ਤੀਜੈ ਪਹਰੈ ਤੋਂ ਭਾਵ ਹੈ 'ਤੀਜੇ ਪਹਿਰ ਵਿਚ ।' ਇੰਞ ਗੁਰਬਾਣੀ ਵਿਚ ਸੰਬੰਧਕਾਂ ਦੀ ਥਾਂ ਕੋਈ ਪਿਛੇਤਰ ਲਾ ਕੇ ਉਹ ਅਰਥ ਲਏ ਜਾਂਦੇ ਹਨ ਜੋ ਅਜੋਕੀ ਭਾਸ਼ਾ ਵਿਚ ਇਕ ਵੱਖਰਾ ਸ਼ਬਦ ਵਰਤ ਕੇ ਲੈਂਦੇ ਹਾਂ–'ਚਾਨਣ ਦੁਆਰਾ' (ਚਾਨਣਿ), 'ਮਨਿ' ਦੀ ਥਾਂ ਅੱਜ ਅਸੀਂ ਕਹਿੰਦੇ ਹਾਂ 'ਮਨ ਅੰਦਰ' 'ਤੀਜੈ ਪਹਰੈ' ਦੀ ਥਾਂ ਹੁਣ 'ਤੀਜੇ ਪਹਿਰ ਵਿਚ' ਬੋਲਿਆ ਜਾਂਦਾ ਹੈ । ਨਾਲ ਹੀ ਅਸਾਂ ਵੇਖਿਆ ਕਿ ਗੁਰਬਾਣੀ ਦੀ ਭਾਸ਼ਾ ਵਿਚ ਸੰਬੰਧਕਾਂ ਦੀ ਵਰਤੋਂ ਅਜੋਕੀ ਭਾਸ਼ਾ ਨਾਲੋਂ ਬਹੁਤ ਘੱਟ ਹੈ, ਕਿਉਂਕਿ ਸੰਬੰਧਕਾਂ ਦੀ ਥਾ ਕੋਈ ਪਿਛੇਤਰ ਲਾਇਆ ਜਾਂਦਾ ਹੈ :

ਚਾਨਣ ਦੁਆਰਾ ਦੀ ਥਾਂ 'ਚਾਨਣਿ'
'ਮਨ ਅੰਦਰ' 'ਮਨਿ' ਦੀ ਬਜਾਹਿ
'ਪਹਿਰ ਵਿਚ' 'ਪਹਿਰੈ ਦੀ ਥਾਂ'

ਗੁਰਬਾਣੀ ਦੀ ਭਾਸ਼ਾ ਦੀ ਇਕ ਹੋਰ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਸਹਾਇਕ ਕਿਰਿਆਵਾਂ ਦੀ ਵਰਤੋਂ ਬਹੁਤ ਘੱਟ ਹੈ :

–ਹਰਿ ਕੇ ਨਾਮ ਬਿਨਾ ਦੁਖ ਪਾਵੈ ।

(ਮ ੯, ਪੰਨਾ ੮੩੦)

–ਨਾਨਕ ਕਹਤ ਚੇਤ ਚਿੰਤਾਮਨਿ
–ਤੈ ਭੀ ਉਤਰਹਿ ਪਾਰਾ

(ਮ ੯, ਪੰਨਾ ੬੩੨)

'ਸਹਹਿ' ਦੀ ਥਾਂ ਅੱਜ ਬੋਲਿਆ ਜਾਂਦਾ ਹੈ 'ਸਹਿੰਦੇ ਹਨ', 'ਦੁਖ ਪਾਵੈ' ਦੀ ਕਿਰਿਆ 'ਪਾਵੈ' ਲਈ ਅੱਜ 'ਪਾਉਂਦਾ ਹੈ' ਕਿਹਾ ਜਾਂਦਾ ਹੈ ਅਤੇ 'ਕਹਤ' ਦੀ ਬਜਾਇ 'ਕਹਿੰਦਾ ਹੈ' ਆਖਦੇ ਹਾਂ। ਵੇਖਿਆ ਜਾਵੇ ਕਿ ਗੁਰਬਾਣੀ ਦੀਆਂ ਤੁਕਾਂ ਵਿਚ ਜਿੱਥੇ ਕਿਰਿਆ ਇਕ ਸ਼ਬਦ ਨਾਲ ਸੰਪੂਰਨ ਹੈ, ਉਥੇ ਅਜੋਕੀ ਪੰਜਾਬੀ ਵਿਚ 'ਹੈ', 'ਹਨ' ਆਦਿ ਸਹਾਇਕ ਕਿਰਿਆਵਾਂ ਵਰਤੀਆਂ ਗਈਆਂ ਹਨ।

ਗੁਰਬਾਣੀ ਦੀ ਸ਼ਬਦਾਵਲੀ ਦਾ ਵੀ ਅਜੋਕੀ ਪੰਜਾਬੀ, ਹਿੰਦੀ ਦੀ ਸ਼ਬਦਾਵਲੀ ਨਾਲੋਂ ਅੰਤਰ ਹੈ। ਆਮ ਵਰਤੋਂ ਵਾਲੇ ਸ਼ਬਦਾਂ ਵਿਚ ਕਿਤੇ-ਕਿਤੇ ਵਿਆਕਰਨਿਕ ਭੇਦ ਹੈ :

ਸਸੁਰੈ ਪੇਈਐ ਤਿਸੁ ਕੰਤ ਕੀ

(ਪੰਨਾ ੧੩੭)

ਇਸ ਇਕ ਤੁਕ ਵਿਚ ਜਿਥੇ ਸ਼ਬਦਾਵਲੀ ਦਾ ਕੁਝ ਫ਼ਰਕ ਹੈ, ਉਥੇ ਵਿਆਕਰਨ ਦਾ ਵੀ ਅੰਤਰ ਹੈ ਅੱਜ ਅਸੀਂ 'ਸਹੁਰੇ', 'ਪੇਕੇ' ਕਹਿੰਦੇ ਹਾਂ, ਅਰਥਾਤ ਦੁਲਾਵਾਂ ਦੀ ਥਾਂ ਲਾਂ ਲਾਉਂਦੇ ਹਾਂ। 'ਤਿਸੁ' ਤੇ 'ਕੰਤੁ' ਦਾ ਔਂਕੜ ਵਰਤੋਂ ਵਿਚ ਨਹੀਂ। 'ਸਾ' ਇਸਤਰੀ ਲਿੰਗ ਤੇ 'ਸੋ' ਪੁਲਿੰਗ ਹੈ :

–ਸੇਵਾ ਸਾ ਤਿਸੁ ਭਾਵਸੀ ਸੰਤਾਂ ਕੀ ਹੋਇ ਛਾਰੁ।

(ਪੰਨਾ ੧੩੭)

ਜਿਸੁ ਮਨਿ ਵਸੈ ਨਰਾਇਣੁ
ਸੋ ਕਹੀਐ ਭਗਵੰਤੁ।

(ਪੰਨਾ ੧੩੭)

ਏਵੇਂ ਹੀ 'ਏਹਾ' ਜਾਂ 'ਏਹ' ਇਸਤਰੀ ਲਿੰਗ ਹੈ ਤੇ 'ਏਹੋ' ਜਾਂ 'ਏਹੁ' ਪੁਲਿੰਗ।

ਦਿਨਸੁ ਰੈਣਿ ਜਿਉ ਤੁਧੁ ਧਿਆਈ
ਏਹੁ ਦਾਨੁ ਮੋਹਿ ਕਰਣਾ ਜੀਉ ॥

(ਪੰਨਾ ੧੦੦)

ਏਹੁ ਅਖਰੁ ਤਿਨਿ ਆਖਿਆ ॥

(ਪੰਨਾ ੩੦੬)

ਏਹ ਸੁਮਤਿ ਗੁਰੂ ਤੇ ਪਾਈ ॥

(ਪੰਨਾ ੯੯)

ਏਹਾ ਸਕਤਿ ਸਿਵੈ ਘਰਿ ॥

(ਪੰਨਾ ੧੨੫੭)

ਧੁਨੀਆਂ ਦੇ ਪੱਖ ਤੋਂ ਵਿਚਾਰਿਆ ਕੁਝ ਹੋਰ ਨੁਕਤੇ ਪ੍ਰਤੱਖ ਹੁੰਦੇ ਹਨ। ਗੁਰਬਾਣੀ ਵਿਚ

ਸ਼/ਖ਼/ਜ਼/ਗ਼/ਦੀਆਂ ਧੁਨੀਆਂ ਨਹੀਂ ਮਿਲਦੀਆਂ, ਕਿਉਂਕਿ ਇਹ ਧੁਨੀਆਂ ਉਸ ਸਮੇਂ ਪੰਜਾਬੀ, ਹਿੰਦੀ ਆਦਿ ਭਾਸ਼ਾਵਾਂ ਵਿਚ ਉਚਾਰੀਆਂ ਹੀ ਨਹੀਂ ਸਨ ਜਾਂਦੀਆਂ । /ਸ਼/(श)/ष/(ਸ਼) ਸੰਸਕ੍ਰਿਤ ਵਿਚ ਉਚਾਰੀਆਂ ਜਾਂਦੀਆਂ ਸਨ, ਪਰ ਸੰਸਕ੍ਰਿਤ ਤੋਂ ਪਿੱਛੋਂ ਆਈਆਂ ਭਾਸ਼ਾਵਾਂ-ਪਾਲੀ, ਪ੍ਰਾਕ੍ਰਿਤਾਂ, ਅਪਭ੍ਰੰਸ਼ਾਂ-ਵਿਚੋਂ, ਕਿਸੇ ਵਿਚ / ਤੋਂ /ਨਹੀਂ ਮਿਲਦੀਆਂ ਇਕੱਲਾ /ਸ/ਸ/ਹੀ ਮਿਲਦਾ ਹੈ । (ਇਹਨਾਂ ਭਾਸ਼ਾਵਾਂ ਦੇ ਵਿਆਕਰਨ ਆਮ ਮਿਲਦੇ ਹਨ, ਇਹ ਵਿਆਕਰਨ ਵੇਖ ਕੇ ਤਸੱਲੀ ਕੀਤੀ ਜਾ ਸਕਦੀ ਹੈ ।

ਅਪਭ੍ਰੰਸ਼ਾਂ ਵਿਚੋਂ ਸਾਡੀਆਂ ਅਜੋਕੀਆਂ ਭਾਸ਼ਾਵਾਂ (ਪੰਜਾਬੀ, ਹਿੰਦੀ, ਮਰਾਠੀ, ਸਿੰਧੀ ਆਦਿ) ਨਿਕਲੀਆਂ ਹਨ, ਇਸ ਲਈ ਇਹਨਾਂ ਭਾਸ਼ਾਵਾਂ ਵਿਚ ਵੀ /ਸ਼/ਤੇ/ष/ਦੀ ਧੁਨੀ ਨਹੀਂ ਮਿਲਦੀ । ਗੁਰਬਾਣੀ ਉਸ ਸਮੇਂ ਦੀ ਰਚਨਾ ਹੈ ਜਦੋਂ ਸਾਡੀਆਂ ਭਾਸ਼ਾਵਾਂ ਆਪਣੇ ਅੱਜ ਵਾਲੇ ਰੂਪ ਗ੍ਰਹਿਣ ਕਰ ਰਹੀਆਂ ਸਨ, ਇਸ ਲਈ ਗੁਰਬਾਣੀ ਦੀ ਭਾਸ਼ਾ ਵਿਚ/ /ਤੇ/ /ਨਹੀਂ ਮਿਲਦੀਆਂ ।

/ਖ਼/,/ਗ਼/ਜ਼/ਤੇ/ਹ਼/ਅਰਬੀ ਭਾਸ਼ਾ ਦੀਆਂ ਧੁਨੀਆਂ ਹਨ, ਫ਼ਾਰਸੀ ਰਾਹੀਂ ਸਾਡੀਆਂ ਭਾਸ਼ਾਵਾਂ ਵਿਚ ਵੀ ਆ ਗਈਆਂ, ਪਰ ਇਹਨਾਂ ਦਾ ਉਚਾਰਨ ਅਰਬੀ ਵਾਲਾ ਨਹੀਂ ਰਿਹਾ (ਇਸ ਸੰਬੰਧ ਵਿਚ ਇਕ ਸਧਾਰਨ ਨਿਯਮ ਯਾਦ ਰੱਖਣਾ ਪਏਗਾ-ਭਾਸ਼ਾਵਾਂ ਇਕ ਦੂਜੀ ਤੋਂ ਸ਼ਬਦ ਮਾਂਗਵੇਂ ਲੈਂਦੀਆਂ ਹਨ, ਪਰ ਕੋਈ ਭਾਸ਼ਾ ਦੂਜੀ ਭਾਸ਼ਾ ਦੀ ਧੁਨੀ ਵਿਉਂਤ ਤੇ ਉਸ ਦਾ ਵਿਆਕਰਨ ਨਹੀਂ ਅਪਣਾਉਂਦੀ । ਇਹ ਚਾਰੇ ਭਾਸ਼ਾਵਾਂ /ਖ/ਗ/ਜ/ਤੇ /ਹ/ ਵਿਚ ਬਦਲ ਗਈਆਂ । ਨਾਵਾਂ ਦੇ ਕਾਰਕੀ ਰੂਪਾਂ ਦਾ ਅੱਜ ਨਾਲੋਂ ਕਾਫ਼ੀ ਫਰਕ ਹੈ, ਪਰ ਸਭ ਤੋਂ ਵਧੇਰੇ ਫਰਕ ਪੜਨਾਵੀਂ ਰੂਪਾਂ ਦਾ ਹੈ, ਉਦਾਹਰਨ ਪਿੱਛੇ ਦਿੱਤੇ ਜਾ ਚੁੱਕੇ ਹਨ : ਏਹਾ, ਏਹੋ, ਸਾਈ, ਸਈ : ਮੋਹਿ/ ਮੈਂਡਾ, ਤੇਰਾ/ਤੈਡਾ/ਤੁਹਨੋ, ਤਿਸਨੋ, ਤੁਧੁ, ਤੋਹਿ; ਏਤੇ, ਕੇਤੇ, ਜੈਤੇ; ਆਦਿ ਪੜਨਾਂਵੀ ਰੂਪ ਅਜੋਕੀ ਪੰਜਾਬੀ ਵਿਚ ਨਹੀਂ ਮਿਲਦੇ । ਕਿਰਿਆਵੀ ਰੂਪਾਂ ਦਾ ਵੀ ਅੱਜ ਨਾਲੋਂ ਕਾਫ਼ੀ ਅੰਤਰ ਹੈ-ਗਾਵੈ, ਗਾਵਹਿ, ਗਾਵਨਿ ਕਹੀਅਨ; ਕੀਤੈ, ਜੀਤੈ; ਕਰਤ, ਖਾਵਤੁ, ਅੱਜ ਵਰਤੋਂ ਵਿਚ ਨਹੀਂ, ਜੋ ਗੁਰਬਾਣੀ ਦੀ ਭਾਸ਼ਾ ਵਿਚ ਆਮ ਮਿਲਦੇ ਹਨ ।

ਵਿਸ਼ੇਸ਼ਕਾਂ ਦੇ ਰੂਪਾਂ ਦਾ ਵੀ ਗੁਰਬਾਣੀ ਦੀ ਭਾਸ਼ਾ ਦੀ ਅਜੋਕੀ ਭਾਸ਼ਾ ਨਾਲੋਂ ਕੁਝ ਫ਼ਰਕ ਹੈ :

ਸਭਿ ਜੀਅ ਤੇਰੇ ਤੂੰ ਵਰਤਦਾ

(ਪੰਨਾ ੫੪੧)

-ਝਖ ਮਾਰਨੁ ਸਭਿ ਨਿੰਦਕ ਘੰਡਾ ਰਾਮ ॥

(ਪੰਨਾ ੫੪੧)

ਇਹਨਾਂ ਤੁਕਾਂ ਵਿਚ ਸਭਿ ਪੁਲਿੰਗ ਬਹੁ ਵਚਨ ਹੈ ।

-ਸਭ ਵੇਖੈ ਮਨਿ ਮੁਕਰਾਈਐ ਰਾਮ ॥

(ਪੰਨਾ ੫੪੧)

-ਸਭ ਬਿਰਥੀ ਘਾਲ ਗਵਾਈਐ ਰਾਮ ॥

(ਪੰਨਾ ੫੪੧)

ਇਹਨਾਂ ਦੋਹਾਂ ਤੁਕਾਂ ਵਿਚ ਸਭ ਦੀ ਵਰਤੋਂ 'ਸਭ ਕੁਛ' ਦੀ ਥਾਂ ਹੈ ਪੁਲਿੰਗ, ਇਸਤਰੀ ਲਿੰਗ ਦੁਹਾਂ ਲਈ।

–ਮਨੁ ਤਨੁ ਧਨੁ ਸਭੁ ਪ੍ਰਭੁ ਕੇਰਾ

(ਪੰਨਾ ੫੪੨)

'ਏਥੇ ਸਭੁ' ਇਕ ਵਚਨ ਪੁਲਿੰਗ (ਸਭ ਕੁਛ) ਲਈ ਆਇਆ ਹੈ।

ਸਧਾਰਨ ਸ਼ਬਦਾਵਲੀ ਦਾ ਵੀ ਅਜੋਕੀ ਭਾਸ਼ਾ ਨਾਲੋਂ ਕੁੱਝ ਫਰਕ ਹੈ :

'ਕੁਛ' ਦੀ ਥਾਂ 'ਕਿਛੁ' ਵਰਤੇ ਮਿਲਦੇ ਹਨ :

ਮਨਿ ਮੈਲੈ ਸਭੁ ਕਿਛੁ ਮੈਲਾ

(ਪੰਨਾ ੫੫੮)

ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੁ ਨ ਜਾਇ ॥

(ਪੰਨਾ ੫੫੮)

ਲਹਿੰਦੀ ਵਾਲੀ ਸ਼ਬਦਾਵਲੀ ਗੁਰਬਾਣੀ ਵਿਚ ਆਮ ਮਿਲਦੀ ਹੈ–ਮੇਰੀ ਜਿੰਦੜੀਏ, ਥੀਆ/ਥੀਸੀ, ਮੁੰਦੜੇ ਨਦਰੀ ਕਰਮ ਲਘਾਇ ਪਾਰ; ਦਿਤੋਨੁ ਰਿਜਕੁ ਸੰਬਾਹਿ। ਗਡੀ (=ਗੱਡੀਆਂ), ਮਤੀ (ਮੱਤਾਂ), ਸਭਨੀ (ਸਭਨਾ ਨੂੰ) ਜਾਸਨ (ਜਾਣਗੇ), ਥੀਸੀ (ਹੋਵੇਗਾ), ਕੂੜ (ਝੂਠ), ਵਤੈ (ਫਿਰੇ), ਖਸਮੈ ਭਾਵੇ (ਮਾਲਕ ਨੂੰ ਭਾਵੈ), ਕਰੇਨ (ਕਰਦੇ ਹਨ) ਆਦਿ।

ਗੁਰਬਾਣੀ ਪੜ੍ਹਨ ਵਾਲੇ ਜਾਣਦੇ ਹਨ ਕਿ ਗੁਰਬਾਣੀ ਕਿਸੇ ਇਕ ਭਾਸ਼ਾ ਵਿਚ ਨਹੀਂ ਰਚੀ ਗਈ, ਇਸ ਵਿਚ ਕਈ ਭਾਸ਼ਾਵਾਂ ਵਰਤੀਆਂ ਮਿਲਦੀਆਂ ਹਨ। ਇਸ ਲਈ ਗੁਰਬਾਣੀ ਦਾ ਸਾਂਝਾ ਵਿਆਕਰਨ ਲਿਖਣਾ ਅਸੰਭਵ ਹੈ। ਉੱਤੇ ਦਿੱਤੇ ਵਿਵਰਨ ਵਿਚ ਕੁਝ ਮੋਟੇ-ਮੋਟੇ ਪੱਖ ਹੀ ਪੇਸ਼ ਕੀਤੇ ਗਏ ਹਨ। ਲਹਿੰਦੀ ਦੀ ਵਰਤੋਂ ਗੁਰਬਾਣੀ ਵਿਚ ਆਮ ਹੈ ਅਤੇ ਲਹਿੰਦੀ ਦਾ ਪੂਰਾ ਵਿਆਕਰਨ ਹੀ ਘੱਟੋ-ਘੱਟ ਹਜ਼ਾਰ ਪੰਨੇ ਦਾ ਬਣੇਗਾ। ਭਾਵੇਂ ਗੁਰਬਾਣੀ ਵਿਚ ਪੂਰੇ ਉਦਾਹਰਨ ਨਹੀਂ ਮਿਲਦੇ। ਇਕ ਰੂਪ ਵੇਖਿਆ ਜਾਵੇ :

ਮਰੇਸੀ (ਉਹ ਮਾਰੇਗਾ), ਮਰੇਸੀਆ (ਉਹ ਤੈਨੂੰ ਮਾਰੇਗਾ, ਮਰੇਸੀਆਈ (ਮੈ ਤੈਨੂੰ ਕਹਿ ਰਿਹਾ ਹਾਂ ਕਿ ਉਹ ਤੈਨੂੰ ਮਾਰੇਗਾ)

ਇਸ ਆਧਾਰ ਤੇ ਇਹ ਲੇਖ ਗੁਰਬਾਣੀ ਦਾ ਇਕ ਅਧੂਰਾ ਜਿਹਾ ਵਿਆਕਰਨ ਹੈ। ਪੂਰੇ ਵਿਆਕਰਨ ਲਈ ਘੱਟੋ-ਘੱਟ ਦੋ ਕਿਤਾਬਾਂ ਮਿਲਦੀਆਂ ਹਨ–'ਪ੍ਰੋ. ਸਾਹਿਬ ਸਿੰਘ ਜੀ ਦਾ ਗੁਰਬਾਣੀ ਵਿਆਕਰਨ' ਤੇ ਏਸੇ ਲੇਖ ਦੇ ਲੇਖਕ ਦਾ 'ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ'।

# ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ-ਦਿੱਖ ਤੇ ਦ੍ਰਿਸ਼

*ਪ.ਸ. ਸਿੱਧੂ (ਡਾ.)**

*ਰਮਨਪ੍ਰੀਤ ਕੌਰ***

I

ਧਰਮ ਗ੍ਰੰਥਾਂ ਦੀ ਭਾਸ਼ਾ ਸੰਬੰਧੀ ਪਰੰਪਰਾਈ ਸੋਚ ਸਤਹੀ ਪੱਧਰ 'ਤੇ ਹੀ ਵਿਚਰਦੀ ਰਹੀ ਹੈ। ਸਿੱਟੇ ਵੱਜੋਂ ਪ੍ਰਾਪਤ ਅਧਿਐਨਾਂ ਵਿਚ ਧਰਮ ਗ੍ਰੰਥਾਂ ਦੀ ਟੀਕਾਕਾਰੀ ਅਤੇ ਕੋਸ਼ਕਾਰੀ ਲਈ ਵਧੇਰੇ ਯਤਨ ਕੀਤੇ ਗਏ, ਜਦਕਿ ਇਨ੍ਹਾਂ ਦੀ ਵਿਆਕਰਨਿਕ ਜੁਗਤ ਦੇ ਅਧਿਐਨ ਨੂੰ ਤਕਰੀਬਨ ਅਣਗੌਲਿਆ ਹੀ ਰਹਿਣ ਦਿੱਤਾ ਗਿਆ। ਜਿਹੜੇ ਵਿਕੋਲਿਤਰੇ ਵਿਆਕਰਨਿਕ ਅਧਿਐਨ ਮਿਲਦੇ ਵੀ ਹਨ, ਉਨ੍ਹਾਂ ਵਿਚ ਵੀ ਧਰਮ-ਗ੍ਰੰਥਾਂ ਦੀ ਭਾਸ਼ਾ ਪ੍ਰਤਿ ਪਹੁੰਚ ਵਿਦਵਾਨਾਂ ਦੀ ਦ੍ਰਿਸ਼ਟੀ-ਦੋਸ਼ ਦਾ ਸ਼ਿਕਾਰ ਰਹੀ ਹੈ। ਇਸ ਲਈ ਉਹ ਧਰਮ-ਗ੍ਰੰਥਾਂ ਦੀ ਭਾਸ਼ਾ ਦੀ ਬਹੁ-ਭਾਸ਼ਾਈ, ਬਹੁ-ਉਪਭਾਸ਼ਾਈ ਅਤੇ ਦੋ ਭਾਸ਼ਕਤਾ ਵਾਲੀ ਸਥਿਤੀ ਦਾ ਪਰਤੱਖਣ ਕਰਨ ਤੋਂ ਅਸਮਰੱਥ ਰਹੇ ਹਨ। ਇਹ ਪਹੁੰਚ ਹੋਰ ਵੀ ਪ੍ਰਬਲ ਰੂਪ ਇਖ਼ਤਿਆਰ ਕਰ ਗਈ, ਜਦੋਂ ਉਨ੍ਹਾਂ ਦਾ ਸਾਹਮਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭਾਸ਼ਾਈ ਸਰੂਪ ਨਾਲ ਪਿਆ, ਕਿਉਂਕਿ ਇਹ ਇਕੱਤੀ ਰਾਗਾਂ ਦੀ ਬੰਦਿਸ਼ ਵਾਲੀ ਛੱਤੀ ਬਾਣੀਕਾਰਾਂ ਦੀ ਬਾਣੀ ਦੇ ਛੰਦ-ਬੱਧ ਪ੍ਰਵਾਹ ਦਾ ਸੰਪਾਦਿਤ ਗ੍ਰੰਥ ਹੈ। ਇਸ ਵਿਚ ਛੇ ਗੁਰੂ ਸਾਹਿਬਾਨ ਤੋਂ ਛੁੱਟ ਪੰਦਰਾਂ ਸੂਫ਼ੀ ਸੰਤ-ਭਗਤਾਂ, ਗਿਆਰਾਂ ਭੱਟਾਂ ਅਤੇ ਚਾਰ ਗੁਰਸਿੱਖਾਂ ਜਾਂ ਗੁਰੂ ਘਰ ਦੇ ਸੰਬੰਧੀ ਰਾਗੀ ਰਬਾਬੀਆਂ ਦੀ ਬਾਣੀ ਸੰਕਲਿਤ ਹੈ। ਇਹ ਬਾਣੀਕਾਰ ਬਾਰ੍ਹਵੀਂ ਤੋਂ ਸਤਾਰ੍ਹਵੀਂ ਸਦੀ ਦੇ ਇਤਿਹਾਸਿਕ ਕਾਲ ਨਾਲ ਸੰਬੰਧਿਤ ਹਨ। ਇਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਪਾਦਿਤ ਬਾਣੀ ਨੇ ਨਾ-ਸਿਰਫ਼ ਭਵਿੱਖ ਲਈ ਸਾਂਭਿਆ, ਬਲਕਿ ਹਮੇਸ਼ਾ ਲਈ ਪੁਨਰ-ਸੁਰਜੀਤ ਕਰ ਦਿੱਤਾ। ਅਸੀਂ ਜਾਣਦੇ ਹਾਂ ਕਿ ਇਨ੍ਹਾਂ ਵੱਖੋ-ਵੱਖਰੇ ਫਿਰਕਿਆਂ, ਖੇਤਰਾਂ ਅਤੇ ਧਰਮਾਂ ਨਾਲ ਸੰਬੰਧਿਤ ਪਹਿਚਾਣ ਰੱਖਣ ਵਾਲੇ, ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ ਅਤੇ ਮੁਸਲਮਾਨ ਸਮਾਜਿਕ ਸਰੂਪ ਵਾਲੇ ਇਨ੍ਹਾਂ ਬਾਣੀਕਾਰਾਂ ਦੀ ਬਾਣੀ ਨੂੰ ਸੰਪਾਦਿਤ ਕਰਨ ਦਾ ਵਿਰਾਟ ਕਾਰਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ। ਭਾਵੇਂ ਇਸ ਗ੍ਰੰਥ ਦਾ ਵਿਸ਼ੇਸ਼-ਭਾਗ ਪੰਜਾਬ ਦੀ ਧਰਤੀ 'ਤੇ ਰਚਿਆ ਗਿਆ ਹੈ ਪਰ ਇਸ ਵਿਚ ਉੱਤਰ ਪ੍ਰਦੇਸ਼, ਮਹਾਂਰਾਸ਼ਟਰ, ਰਾਜਸਥਾਨ, ਸਿੰਧ ਆਦਿ ਪ੍ਰਾਂਤਾਂ ਦੇ ਭਗਤਾਂ ਦੀ ਰਚਨਾ ਵੀ ਸੰਕਲਿਤ ਹੈ।

---

* ਪ੍ਰੋਫ਼ੈਸਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

** ਜੂਨੀਅਰ ਰੀਸਰਚ ਫੈਲੋ (ਯੂ.ਜੀ.ਸੀ.), ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਇਸ ਲਈ ਭੂਗੋਲਿਕ, ਇਤਿਹਾਸਿਕ, ਸਮਾਜਿਕ ਅਤੇ ਧਾਰਮਿਕ ਵੱਖਰਤਾਵਾਂ ਦੇ ਬਾਵਜੂਦ ਇਹ ਗ੍ਰੰਥ ਇਕ ਇਕਾਈ ਵਿਚ ਬੱਝਿਆ ਹੋਇਆ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਪਾਦਨ ਕਲਾ ਦਾ ਉੱਚਤਮ ਨਮੂਨਾ ਹੈ।

ਵਿਸ਼ਾਲ ਆਕਾਰ ਅਤੇ ਵਿਸ਼ਾਲ ਭੂਗੋਲਿਕ ਖਿੱਤੇ ਨਾਲ ਸੰਬੰਧਿਤ ਇਸ ਬਾਣੀ ਦੀ ਸੰਪਾਦਨਾ ਮਹਾਨ ਸੰਪਾਦਕ ਦੀ ਵਿਸ਼ਾਲ ਸੰਪਾਦਕੀ ਸੂਝ ਦੀ ਲਖਾਇਕ ਹੈ। ਮਹੱਤਵਪੂਰਨ ਗੱਲ ਇਹ ਹੈ ਕਿ ਵਿਸ਼ਵ-ਪੱਧਰ 'ਤੇ ਇਹ ਇਕੋ-ਇਕ ਅਜਿਹਾ ਗ੍ਰੰਥ ਹੈ, ਜਿਸ ਨੂੰ ਸਿੱਖ ਧਰਮ ਵਿਚ 'ਗੁਰੂ' ਸਰੂਪ ਵੱਜੋਂ ਸਵੀਕਾਰਿਆ ਤੇ ਸਤਿਕਾਰਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਵਿਚ ਬਾਣੀ ਦਾ ਸੰਕਲਨ, ਬਾਣੀ ਇਕੱਤਰੀਕਰਨ ਦੇ ਸਰੋਤ, ਬਾਣੀ ਦਾ ਅੰਕਣ ਪ੍ਰਬੰਧ, ਉਪਕ੍ਰਮ, ਉਪਸੰਹਾਰ, ਰਾਗ-ਪ੍ਰਬੰਧ, ਸਿਰਲੇਖ-ਪ੍ਰਬੰਧ ਆਦਿ ਗ੍ਰੰਥ-ਸਿਰਜਣਾ ਦੇ ਨਿਯਮਾਂ ਦਾ ਨਿਭਾਉ ਉਚੇਰੀ ਪੱਧਰ ਦਾ ਹੈ।

II

ਸ੍ਰੀ ਗੁਰੂ ਗ੍ਰੰਥ ਸਾਹਿਬ ਛੱਤੀ ਬਾਣੀਕਾਰਾਂ ਦੀ ਰਾਗਾਂ ਦੀ ਬੰਦਿਸ਼ ਵਾਲੀ ਬਾਣੀ ਦਾ ਛੰਦ ਬਧ ਸੰਪਾਦਿਤ ਸਰੂਪ ਹੈ। ਪੰਜਾਬੀ ਸਾਹਿਤ ਅਤੇ ਸਿੱਖ-ਇਤਿਹਾਸ ਦੇ ਵਿਦਵਾਨਾਂ ਅਨੁਸਾਰ ਵੱਖੋ-ਵੱਖਰੇ ਇਤਿਹਾਸਿਕ ਕਾਲ ਨਾਲ ਸੰਬੰਧਿਤ ਇਹ ਬਾਣੀਕਾਰ ਉੱਤਰੀ ਭਾਰਤ ਦੇ ਅਲੱਗ-ਅਲੱਗ ਖੇਤਰਾਂ, ਜਾਤਾਂ ਤੇ ਧਰਮਾਂ ਵਾਲੇ ਇਲਾਕਾਈ, ਸਮਾਜਿਕ ਅਤੇ ਧਾਰਮਿਕ ਪਿਛੋਕੜ ਨਾਲ ਸੰਬੰਧਿਤ ਹਨ। ਇੱਥੇ ਬਾਣੀਕਾਰਾਂ ਦੇ ਵਿਅਕਤੀਗਤ ਜੀਵਨ ਦੇ ਵਖਰੇਵੇਂ ਅਤੇ ਇਕੋ ਗੁਰੂ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਇਨ੍ਹਾਂ ਦੀ ਬਾਣੀ ਦਾ ਸਮਾਲ ਸੰਪਾਦਿਤ ਸਰੂਪ, ਆਪਸ ਵਿਚ ਦੋ ਅੰਤਰ-ਵਿਰੋਧੀ ਸਥਿਤੀਆਂ ਵਾਲੇ ਵੇਰਵੇ ਜਾਪਦੇ ਹਨ। ਇਸੇ ਲਈ ਕਈ ਵਾਰ ਇਹ ਸਮਝ ਲਿਆ ਜਾਂਦਾ ਹੈ ਕਿ ਵਖਰੇਵਿਆਂ ਵਾਲੇ ਬਾਣੀਕਾਰਾਂ ਦੀ ਬਾਣੀ ਦੀ ਭਾਸ਼ਾ ਵਿਚ ਵੱਖਰਤਾਵਾਂ ਦਾ ਹੋਣਾ ਸੁਭਾਵਿਕ ਹੀ ਹੈ। ਪੰਜਾਬੀ ਸਾਹਿਤ ਦੇ ਇਤਿਹਾਸਾਂ, ਬਾਣੀ ਦੇ ਟੀਕਿਆਂ ਅਤੇ ਗੁਰਬਾਣੀ ਦੇ ਵਿਸ਼ੇਸ਼ਗਾਂ ਦੁਆਰਾ ਗੁਰਬਾਣੀ ਦੀ ਭਾਸ਼ਾ ਨੂੰ 'ਸਾਧ ਭਾਸ਼ਾ' ਜਾਂ 'ਸੰਤ-ਭਾਸ਼ਾ' ਦੇ ਸੰਕਲਪ ਨਾਲ ਜੋੜਿਆ ਗਿਆ ਹੈ। ਪੰਜਾਬੀ ਭਾਸ਼ਾ ਦੇ ਵਿਆਕਰਨਕਾਰਾਂ ਅਤੇ ਭਾਸ਼ਾ ਵਿਗਿਆਨੀਆਂ ਦੁਆਰਾ ਗੁਰਬਾਣੀ ਦੀ ਭਾਸ਼ਾ ਨੂੰ ਬਹੁ-ਭਾਸ਼ਾਈ, ਬਹੁ-ਉਪਭਾਸ਼ਾਈ ਜਾਂ/ਅਤੇ ਦੋ-ਭਾਸ਼ਕਤਾ ਵਾਲੀ ਪ੍ਰਕਿਰਤੀ ਵਾਲੀ ਭਾਸ਼ਾ ਵੀ ਕਿਹਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਸੰਬੰਧੀ ਪ੍ਰਾਪਤ ਇਹ ਸਾਰੇ ਵੇਰਵੇ ਇਕੋ ਤੱਥ ਨੂੰ ਉਜਾਗਰ ਕਰਦੇ ਹਨ ਕਿ ਛੱਤੀ ਬਾਣੀਕਾਰਾਂ ਦੀ ਬਾਣੀ ਮਿਸ਼ਰਿਤ ਭਾਸ਼ਾਈ ਰੂਪਾਂ ਦੀ ਦਿੱਖ ਪੱਧਰ ਵਾਲੀ ਹੈ। ਇੱਥੇ ਇਕ ਤਾਂ ਗੁਰਬਾਣੀ ਦੀ ਭਾਸ਼ਾ ਸੰਬੰਧੀ ਸੋਚ ਨੂੰ ਸਪਸ਼ਟ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਦੂਜਾ ਗੁਰਬਾਣੀ ਦੀ ਭਾਸ਼ਾ ਵਿਚ ਦਿੱਸਦੇ ਮਿਸ਼ਰਿਤ ਭਾਸ਼ਾਈ ਰੂਪਾਂ ਵਿਚ ਕੇਂਦਰੀ ਤੱਤ ਨੂੰ ਉਜਾਗਰ ਕਰਨ ਅਤੇ ਇਸ ਵਿਚ ਮਿਸ਼ਰਨ ਦੀ ਅਨੁਪਾਤ, ਪ੍ਰਕਿਰਤੀ ਅਤੇ ਪਿਛੋਕੜ ਨੂੰ ਉਲੀਕਣ ਵਾਲੀ ਦ੍ਰਿਸ਼ਟੀ ਦਾ ਉਲੇਖ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀਕਾਰਾਂ ਦੀ ਬਾਣੀ ਦੇ ਦਿੱਖ ਪੱਧਰ ਦੇ ਮਾਧਿਅਮ ਨੂੰ 'ਗੁਰਬਾਣੀ ਦੀ ਭਾਸ਼ਾ' ਦਾ ਨਾਂ ਦਿੱਤਾ ਗਿਆ ਹੈ। ਇਸ ਤਰ੍ਹਾਂ ਇਸ ਬਾਣੀ ਦੀ ਭਾਸ਼ਾ ਦੇ ਅੰਤਰਗਤ

ਬਾਣੀ ਦਾ ਵਿਆਕਰਨਿਕ ਰੂਪ ਅਤੇ ਸੰਕਲਪਿਕ ਸਰੂਪ ਦੋਵੇਂ ਹੀ ਆ ਜਾਂਦੇ ਹਨ। ਖੇਤਰੀ, ਕਾਲਿਕ, ਸਮਾਜਿਕ ਅਤੇ ਧਾਰਮਿਕ ਵਖਰੇਵਿਆਂ ਨਾਲ ਸੰਬੰਧਿਤ ਪਿਛੋਕੜ ਵਾਲੇ ਇਨ੍ਹਾਂ ਬਾਣੀਕਾਰਾਂ ਦੀ ਬਾਣੀ ਦਾ ਇਕੋ ਗੁਰੂ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣਾ ਇਨ੍ਹਾਂ ਦੀ ਸਮਾਨ ਸੁਰਤ ਤੇ ਸੋਚ ਵਾਲੀ ਸਾਂਝ ਨੂੰ ਪ੍ਰਤੀਬਿੰਬਤ ਕਰਦਾ ਹੈ। ਇਸ ਲਈ ਅਸੀਂ ਸਮਝਦੇ ਹਾਂ ਕਿ ਗੁਰਬਾਣੀ ਦੀ ਭਾਸ਼ਾ ਬਾਰੇ ਕਿਸੇ ਕਿਸਮ ਦਾ ਵੀ ਯਤਨ, ਕੇਵਲ ਵਿਆਕਰਨਿਕ ਰੂਪਾਂ ਨੂੰ ਉਲੀਕਣ ਤੱਕ ਹੀ ਸੀਮਿਤ ਨਹੀਂ ਰਹਿਣਾ ਚਾਹੀਦਾ ਬਲਕਿ ਇਸ ਦੀ ਭਾਸ਼ਾ ਦੇ ਰੂਪ ਅਤੇ ਭਾਵ ਦੋਹਾਂ ਪੱਖਾਂ ਉੱਤੇ ਕੇਂਦਰਿਤ ਹੋਣਾ ਚਾਹੀਦਾ ਹੈ। ਅੱਜ ਮਨੁੱਖੀ ਭਾਸ਼ਾਵਾਂ ਕੋਲ ਬੋਲ ਤੇ ਲਿਖਿਤ ਪੱਧਰ ਤੇ 'ਮਿਆਰੀ ਭਾਸ਼ਾ' ਦਾ ਸੰਕਲਪ ਕਾਰਜਸ਼ੀਲ ਹੈ। ਅਸੀਂ ਅਜੋਕੀਆਂ ਮਨੁੱਖੀ ਭਾਸ਼ਾਵਾਂ ਦੇ 'ਮਿਆਰੀ ਭਾਸ਼ਾ ਦੇ ਸੰਕਲਪ' ਰਾਹੀਂ ਹੀ ਧਾਰਮਿਕ ਗ੍ਰੰਥਾਂ ਦੀ ਭਾਸ਼ਾ ਨੂੰ ਵੇਖਣ ਤੇ ਸਮਝਣ ਦਾ ਯਤਨ ਕਰਦੇ ਹਾਂ। ਗੁਰਬਾਣੀ ਦੀ ਭਾਸ਼ਾ ਦੇ ਵਿਆਕਰਨ ਰੂਪਾਂ ਵਿਚ ਮਿਸ਼ਰਨ ਦਾ ਸੰਕਲਪ ਵੀ ਸਾਡੇ ਇਸੇ ਦ੍ਰਿਸ਼ਟੀ-ਦੋਸ਼ ਦਾ ਹੀ ਨਤੀਜਾ ਹੈ। ਮਿਆਰੀ ਭਾਸ਼ਾ ਦੇ ਸੰਕਲਪ ਦੀ ਕਰਮ-ਭੂਮੀ ਪਹਿਲੀ ਜਾਂ ਦੂਜੀ ਭਾਸ਼ਾ ਦੇ ਅਧਿਆਪਨ, ਦਫ਼ਤਰੀ ਕੰਮ-ਕਾਜ, ਸੰਚਾਰ-ਮਾਧਿਅਮ ਆਦਿ ਤੱਕ ਸੀਮਿਤ ਹੈ। ਸਿਰਜਨਾਤਮਿਕ ਸਾਹਿਤ ਤਾਂ ਅੱਜ ਵੀ ਮਿਆਰੀ ਭਾਸ਼ਾ ਦੀ ਬੰਦਿਸ਼ ਵਿਚ ਵਿਚਰਨ ਦੀ ਥਾਂ ਉਪਭਾਸ਼ਾਈ ਖੁੱਲ੍ਹਾਂ ਨੂੰ ਸਹਿਜੇ ਹੀ ਅਪਣਾ ਲੈਂਦਾ ਹੈ। ਫਿਰ ਗੁਰਬਾਣੀ ਤਾਂ ਬਾਣੀਕਾਰਾਂ ਦੇ ਅਧਿਆਤਮਿਕ ਅਭਿਆਸ ਰਾਹੀਂ ਸਦੀਵੀ ਸੱਚ ਨਾਲ ਬਣੀ ਸਾਂਝ ਵਿਚੋਂ ਉਪਜੇ ਇਲਹਾਮ ਨੂੰ ਸੰਚਾਰਿਤ ਕਰਦੀ ਹੈ। ਇਸ ਦੀ ਭਾਸ਼ਾ ਨੂੰ ਮਿਆਰੀ ਭਾਸ਼ਾ ਦੀ ਸੋਚ ਰਾਹੀਂ ਵੇਖਣ ਨਾਲ ਤਾਂ 'ਮਿਸ਼ਰਿਤ ਰੂਪ' ਹੀ ਨਜ਼ਰ ਆਉਣਗੇ। ਅਸੀਂ ਸਮਝਦੇ ਹਾਂ ਕਿ ਗੁਰਬਾਣੀ ਦੀ ਭਾਸ਼ਾ ਨੂੰ ਸਮਝਣ ਲਈ ਦਿੱਖ ਤੋਂ ਦ੍ਰਿਸ਼ ਪੱਧਰ 'ਤੇ ਪਹੁੰਚਣ ਦੀ ਲੋੜ ਹੈ। ਨੈਣਾਂ ਦੁਆਰਾ ਕੀਤਾ ਗਿਆ ਸਧਾਰਨ ਅਵਲੋਕਣ ਦਿੱਖ ਪੱਧਰ ਤੇ ਵਿਚਰਦਾ ਹੈ ਜਦਕਿ ਦ੍ਰਿਸ਼ਟੀ-ਯੁਕਤ ਨਿਗਾਹ ਸਤਹ ਦੀਆਂ ਤੈਹਾਂ ਵਿਚ ਪਏ ਦ੍ਰਿਸ਼ ਨੂੰ ਉਜਾਗਰ ਕਰਦੀ ਹੈ। ਇੱਥੇ ਅਜਿਹੇ ਯਤਨ ਦੀ ਹੀ ਇਕ ਰੂਪ-ਰੇਖਾ ਪੇਸ਼ ਕੀਤੀ ਜਾ ਰਹੀ ਹੈ।

### III

ਧਰਮ-ਗ੍ਰੰਥਾਂ ਦੀ ਭਾਸ਼ਾ ਦੇ ਸਤਹੀ ਪੱਧਰ 'ਤੇ ਸ਼ਬਦਾਵਲੀ ਦੇ ਸ਼ਬਦ-ਰੂਪ ਅਤੇ ਤੈਹਾਂ ਵਿਚ ਵਿਆਕਰਨਿਕ ਨੇਮ ਵਿਚਰਦੇ ਹਨ। ਇਹ ਦੋਵੇਂ ਸਤਹੀ ਅਤੇ ਤੈਹੀ ਵਰਤਾਰੇ ਦਿੱਖ ਪੱਧਰ ਤੇ ਔਰਥੋਗਰਾਫ਼ੀ ਰਾਹੀਂ ਸਰੂਪ ਧਾਰਨ ਕਰਦੇ ਹਨ। ਔਰਥੋਗਰਾਫ਼ੀ ਦਾ ਇਕ ਮਹੱਤਵਪੂਰਨ ਤੱਤ ਲਿੱਪੀ ਹੁੰਦਾ ਹੈ ਪਰ ਇਹ ਅਤੇ ਇਸ ਤੋਂ ਇਲਾਵਾ ਬਾਕੀ ਸਾਰੇ ਤੱਤ (ਖਾਕਾ, ਤਰਕੀਬਾਂ, ਵਿਸ਼ਰਾਮ ਚਿੰਨ੍ਹ, ਸ਼ਬਦ-ਜੋੜ) ਭਾਸ਼ਾ ਦੀ ਸ਼ਬਦਾਵਲੀ ਦੇ ਸ਼ਬਦ-ਰੂਪਾਂ ਅਤੇ ਵਿਆਕਰਨਿਕ ਨੇਮਾਂ ਨੂੰ ਉਜਾਗਰ ਕਰਨ ਲਈ ਮਾਧਿਅਮ ਦੀ ਭੂਮਿਕਾ ਨਿਭਾਉਂਦੇ ਹਨ। ਅਸੀਂ ਸਮਝਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਮੁਖੀ ਔਰਥੋਗਰਾਫ਼ੀ ਦਾ ਸਭ ਤੋਂ ਪ੍ਰਾਚੀਨਤਮ, ਇਤਿਹਾਸਿਕ ਤੇ ਪ੍ਰਮਾਣਿਕ ਦਸਤਾਵੇਜ ਹੈ। ਭਾਵੇਂ ਗੁਰਮੁਖੀ ਅੱਖਰਾਂ ਦਾ ਪ੍ਰਚਲਨ ਗੁਰੂ ਸਾਹਿਬਾਨ ਤੋਂ ਪਹਿਲਾਂ ਦੀ ਪਰੰਪਰਾ ਵਿਚ ਵੀ ਮਿਲਦਾ ਹੈ ਪਰੰਤੂ ਇਸ ਵਿਹ ਕੋਈ ਸ਼ੱਕ ਨਹੀਂ ਕਿ ਗੁਰੂ ਸਾਹਿਬਾਨ ਨੇ ਇਨ੍ਹਾਂ ਅੱਖਰਾਂ ਨੂੰ ਸਵਾਰਿਆ ਬਣਾਇਆ ਅਤੇ ਗੁਰਮੁਖੀ ਨੂੰ ਇਕ ਵਿਵਸਥਿਤ ਲਿਪੀ ਤੇ ਔਰਥੋਗਰਾਫ਼ੀ ਦਾ ਰੂਪ ਦੇ ਕੇ ਆਮ ਪ੍ਰਚਲਿਤ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀਆਂ 'ਪੱਟੀ', 'ਦੱਖਣੀ ਓਅੰਕਾਰ' ਅਤੇ 'ਬਾਵਨ ਅੱਖਰੀ' ਵਿਚ ਗੁਰਮੁਖੀ ਅੱਖਰਾਂ ਨੂੰ ਹੀ ਆਧਾਰ ਬਣਾ ਕੇ ਬਾਣੀ ਰਚਨਾ ਕੀਤੀ ਗਈ ਹੈ। ਗੁਰਮੁਖੀ ਦੇ ਇਤਿਹਾਸਿਕ ਵਿਕਾਸ ਦੇ ਮਾਹਿਰ ਵੀ ਇਸ ਤੱਥ ਨਾਲ ਸਹਿਮਤ ਹਨ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ' ਗੁਰਮੁਖੀ ਔਰਥੋਗਰਾਫ਼ੀ ਵਿਚ ਅੰਕਿਤ ਸਭ ਤੋਂ ਭਰੋਸੇਯੋਗ ਅਤੇ ਪ੍ਰਾਚੀਨਤਮ ਲਿਖਿਤ ਹੈ। ਇਹ ਪ੍ਰਮਾਣਿਕ 'ਗ੍ਰੰਥ' ਆਪਣੇ ਅੰਦਰ ਛੇ ਸਦੀਆਂ ਦਾ ਭਾਸ਼ਾਈ ਵਿਕਾਸ ਸੰਭਾਲੀ ਬੈਠਾ ਹੈ ਜਿਸ ਨੂੰ ਗੁਰਮੁਖੀ ਅੱਖਰਾਂ ਦੀ ਪੁਸ਼ਾਕ ਪਹਿਨਾਈ ਗਈ ਹੈ। ਇਸ ਤਰ੍ਹਾਂ ਵੱਖ-ਵੱਖ ਕਾਲਾਂ, ਭੂਗੋਲਿਕ ਖਿੱਤਿਆਂ, ਧਰਮਾਂ-ਜਾਤਾਂ ਨਾਲ ਸੰਬੰਧਿਤ ਬਾਣੀਕਾਰਾਂ ਦੀ ਬਾਣੀ ਭਾਸ਼ਾਈ ਵੱਖਰਤਾ ਦੇ ਬਾਵਜੂਦ, ਗੁਰਮੁਖੀ ਅੱਖਰਾਂ ਵਿਚ ਅੰਕਿਤ ਹੋਣ ਕਰਕੇ, ਸੰਪੂਰਨ ਗ੍ਰੰਥ ਵਿਚ ਔਰਥੋਗਰਾਫ਼ਿਕ ਪੱਧਰ ਉੱਪਰ ਇਕਸਾਰਤਾ ਨਜ਼ਰ ਆਉਂਦੀ ਹੈ। ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਕ ਮਹੱਤਵਪੂਰਨ ਵਿਸ਼ੇ ਉੱਪਰ ਕੇਂਦਰਿਤ ਹੈ ਅਤੇ ਉਹ ਹੈ–ਸਰਬ ਸ਼ਕਤੀਮਾਨ ਪਰਮਸੱਤਾ ਜਾਂ ਅਕਾਲਪੁਰਖ। ਜੇਕਰ ਸਮੁੱਚਾ ਗ੍ਰੰਥ ਵਿਸ਼ੇ ਪੱਧਰ ਉੱਪਰ ਇਕਸਾਰਤਾ ਦਾ ਧਾਰਨੀ ਹੈ ਤਾਂ ਯਕੀਨਨ ਰੂਪ ਪੱਧਰ ਦੀ ਇਕਸਾਰਤਾ ਨੂੰ ਵੀ ਸੰਪਾਦਨਾ ਸਮੇਂ ਬਹੁਤ ਗਹਿਨ-ਸੂਝ ਅਤੇ ਸਮਰੱਥਾ ਨਾਲ ਨਿਭਾਇਆ ਗਿਆ ਹੋਣਾ ਚਾਹੀਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮੁੱਚੀ ਬਾਣੀ ਭਾਸ਼ਾਈ ਪੱਧਰ ਤੇ ਗੁਰਮੁਖੀ ਔਰਥੋਗਰਾਫ਼ੀ ਦੇ ਨੇਮਾਂ ਅਨੁਸਾਰ ਵਿਚਰਦੀ ਹੈ। ਵੱਖੋ-ਵੱਖਰੇ ਕਾਲਾਂ ਅਤੇ ਵਰਗਾਂ ਵਾਲੇ ਪਿਛੋਕੜ ਨਾਲ ਸੰਬੰਧਿਤ ਇਨ੍ਹਾਂ ਬਾਣੀਕਾਰਾਂ ਦੀ ਬਾਣੀ ਨੂੰ ਗੁਰੂ ਸਾਹਿਬਾਨ ਨੇ ਗੁਰਮੁਖੀ ਔਰਥੋਗਰਾਫ਼ੀ ਦੇ ਨੇਮਾਂ ਅਨੁਸਾਰ ਅੰਕਿਤ ਕਰਵਾਕੇ ਦਿੱਖ ਪੱਧਰ 'ਤੇ ਭਾਸ਼ਾਈ ਸਾਂਝ ਵਾਲਾ ਸਰੂਪ ਬਖ਼ਸ਼ਿਆ ਹੈ।

IV

ਗੁਰੂ ਸਾਹਿਬਾਨ ਨੇ ਗੁਰਮੁਖੀ ਔਰਥੋਗਰਾਫ਼ੀ ਵਿਚ ਨਾ ਸਿਰਫ਼ ਆਪ ਬਾਣੀ ਦੀ ਰਚਨਾ ਕੀਤੀ ਬਲਕਿ ਇਸ ਦੇ ਪ੍ਰਚਾਰ ਅਤੇ ਪ੍ਰਸਾਰ ਦੇ ਪ੍ਰਬੰਧ ਵੀ ਕੀਤੇ। ਇਸ ਤਰ੍ਹਾਂ ਗੁਰੂ ਸਾਹਿਬ ਨੇ ਪੰਜਾਬ ਦੇ ਭੂਗੋਲਿਕ ਘੇਰੇ ਅੰਦਰ ਵਰਤੇ ਜਾਂਦੇ ਅੱਖਰਾਂ ਨੂੰ ਵਿਵਸਥਿਤ ਔਰਥੋਗਰਾਫ਼ੀ ਦਾ ਰੂਪ ਦੇ ਕੇ ਇਸ ਵਿਚ ਭਿੰਨ-ਭਿੰਨ ਆਂਚਲਿਕਤਾ ਵਾਲੇ ਸਮਕਾਲੀ ਅਤੇ ਪੂਰਬਲੇ ਬਾਣੀਕਾਰਾਂ ਦੀਆਂ ਬਾਣੀਆਂ ਨੂੰ ਅੰਕਿਤ ਕੀਤਾ। ਇਹ ਉਨ੍ਹਾਂ ਦਾ ਅਜਿਹਾ ਯਤਨ ਸੀ ਜਿਸ ਨੇ ਸਦੀਵੀ ਸੱਚ ਅਤੇ ਮਾਨਵਤਾ ਵਿਚਕਾਰ ਦੀਵਾਰ ਬਣੇ ਵਰਗ-ਵਿਸ਼ੇਸ਼ ਦੇ ਏਕਾਧਿਕਾਰ ਨੂੰ ਸਮਾਪਤ ਕਰਕੇ ਇਕ ਭਾਸ਼ਾਈ ਸਾਂਝ ਸਥਾਪਿਤ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਭਾਸ਼ਾਈ ਸਾਂਝ ਦਾ ਸਤਹੀ ਪਰਤੱਖਣ ਤਾਂ ਗੁਰਮੁਖੀ ਸਰੂਪ ਨਾਲ ਸਹਿਜੇ ਹੀ ਹੋ ਜਾਂਦਾ ਹੈ ਪਰ ਜਦੋਂ ਇਸ ਦੇ ਭਾਸ਼ਾਈ ਸਰੂਪ ਨੂੰ ਸ਼ਬਦਾਵਲੀ ਅਤੇ ਵਿਆਕਰਨਿਕ ਪੱਧਰ 'ਤੇ ਸਮਝਣ ਦੇ ਅਧੂਰੇ ਅਤੇ ਅਸਪਸ਼ਟ ਯਤਨ ਕੀਤੇ ਜਾਂਦੇ ਹਨ ਤਾਂ ਕੁੱਝ ਸਤਹੀ ਅਤੇ ਸ੍ਵੈ-ਵਿਰੋਧੀ ਧਾਰਨਾਵਾਂ ਸਾਹਮਣੇ ਆਉਂਦੀਆਂ ਹਨ। ਉਦਾਹਰਣ ਵੱਜੋਂ ਗੁਰਬਾਣੀ ਦੀ ਭਾਸ਼ਾ ਬਾਰੇ ਕਥਨ ਹਨ ਕਿ :

– ਗੁਰਬਾਣੀ ਦੀ ਬੋਲੀ ਵਿਚ ਲਹਿੰਦੀ ਦਾ ਅੰਸ਼, ਹਿੰਦਵੀ ਤੇ ਸੰਤ-ਭਾਖਾ ਦਾ ਪ੍ਰਭਾਵ ਪ੍ਰਤੱਖ ਹੈ।....
– ਬਾਣੀ ਵਿਚ ਤਿੰਨ ਤਰ੍ਹਾਂ ਦੀ ਬੋਲੀ ਮਿਲਦੀ ਹੈ–(1) ਗਾਥਾ ਜਾਂ ਸਹਸਕ੍ਰਿਤੀ (2)

ਲਹਿੰਦੀ (3) ਕੇਂਦਰੀ ਪੰਜਾਬੀ । ਗਾਥਾ ਯਾ ਸਹਸਕ੍ਰਿਤੀ ਪੰਜਾਬੀ ਦਾ ਪ੍ਰਾਕ੍ਰਿਤਾਭਾਸ ਯਾ ਸੰਸਕ੍ਰਿਤਾਭਾਸ ਬਹੁਤ ਪੁਰਾਤਨ ਰੂਪ ਹੈ ।

- ਗੁਰੂ ਸਾਹਿਬਾਨ ਦੀ ਬੋਲੀ ਆਮ ਵਰਤੀਂਦੀ ਬੋਲੀ ਦਾ ਸਾਹਿਤਿਕ ਰੂਪ ਨਹੀਂ । ਉਹ ਉਸ ਸਮੇਂ ਦੀ ਸਾਹਿਤਿਕ ਭਾਸ਼ਾ ਸੰਤ-ਭਾਖਾ ਦਾ ਹੀ ਪੰਜਾਬੀ ਰੂਪ ਹੈ ।[1]
- ਆਦਿ ਗ੍ਰੰਥ ਦਾ ਕੁਝ ਭਾਗ ਪੁਰਾਣੀ ਪੰਜਾਬੀ ਵਿਚ ਰਚਿਆ ਗਿਆ ਹੈ ਅਤੇ ਵਧੇਰੇ ਭਾਗ ਪੁਰਾਣੀ ਹਿੰਦੀ ਵਿਚ ।
- ਇਹ ਬੋਲੀ ਪੰਜਾਬੀ, ਹਿੰਦੀ (=ਹਿੰਦੋਸਤਾਨੀ ਅਤੇ ਬ੍ਰਜ ਦੀ ਖਿਚੜੀ ਸੀ) ।
- ਗੁਰਬਾਣੀ ਦੀ ਹਿੰਦੀ ਵਿਚ ਕਿਤੇ-ਕਿਤੇ ਪੰਜਾਬੀ ਸ਼ਬਦ ਅਤੇ ਰੂਪ ਰਲੇ-ਮਿਲੇ ਦਿਸਦੇ ਹਨ । ਹੋਰਨਾਂ ਪ੍ਰਾਂਤਾਂ ਦੇ ਸੰਤ ਕਵੀਆਂ ਦੀ ਬਾਣੀ ਦੀ ਭਾਸ਼ਾ ਵੀ ਅਸਲੀ ਨਹੀਂ ਰਹੀ । ਜੈਦੇਵ ਦੀ ਬਾਣੀ ਦੀ ਭਾਸ਼ਾ ਅਸਲੀ ਨਹੀਂ ਰਹੀ । ਨਾ ਜੈਦੇਵ ਦੀ ਬਾਣੀ ਬੰਗਾਲੀ ਨਾਲ ਮਿਲਦੀ ਹੈ ਅਤੇ ਨਾ ਹੀ ਨਾਮਦੇਵ ਦ ਅਤੇ ਤ੍ਰਿਲੋਚਨ ਦੀ ਬਾਣੀ ਮਰਾਠੀ ਨਾਲ ਮਿਲਦੀ ਹੈ ।
- ਆਦਿ ਗ੍ਰੰਥ ਦੀ ਬਾਣੀ ਵਿਚ ਚਾਹੇ ਉਹ ਪੰਜਾਬੀ ਹੈ ਜਾਂ ਲਹਿੰਦੀ ਜਾਂ ਹਿੰਦੀ, ਉਸ ਵਿਚ ਸੰਸਕ੍ਰਿਤ ਦੇ ਸ਼ਬਦ ਜਾਂ ਉਨ੍ਹਾਂ ਦੇ ਵਿਕਸਿਤ ਰੂਪ ਵਰਤੇ ਗਏ ਹਨ । ਆਦਿ ਗ੍ਰੰਥ ਦੀ ਪਾਸ਼ਾ ਅਤੇ ਲਿਖਾਈ ਦਾ ਅਪਭ੍ਰੰਸ਼ ਅਤੇ ਉਸ ਦੀ ਲਿਖਾਈ ਨਾਲ ਬਹੁਤ ਨੇੜੇ ਦਾ ਸੰਬੰਧ ਹੈ ।
  (1) ਗੁਰਬਾਣੀ ਕਿਸੇ ਹੱਦ ਤੀਕਰ ਅਪਭ੍ਰੰਸ਼ ਨਾਲ ਮਿਲਦੀ ਹੈ ।
  (2) ਗੁਰਬਾਣੀ ਦੇ ਸ਼ਬਦ ਜੋੜ ਅਪਭ੍ਰੰਸ਼ ਨਾਲ ਮਿਲਦੇ ਹਨ ।
  (3) ਹੋ ਸਕਦਾ ਹੈ ਕਿ ਉਸ ਸਮੇਂ ਤੀਕਰ ਸ਼ਬਦਾਂ ਦੇ ਅੰਤਲੇ ਹ੍ਰਸਵ ਸੂਰ ਕੁਝ ਹੱਦ ਤੀਕਰ ਬਚੇ ਹੋਣ, ਪਰ ਕੁੱਝ ਮੱਧਮ ਪੈ ਗਏ ਹੋਣ ।[2]

ਇਸ ਤਰ੍ਹਾਂ ਦੇ ਕਥਨ ਧਰਮ-ਗ੍ਰੰਥਾਂ ਦੀ ਭਾਸ਼ਾ ਦੀ ਵਿਆਕਰਨਿਕ ਬਣਤਰ ਸੰਬੰਧੀ ਸਿਧਾਂਤਿਕ ਸਪਸ਼ਟਤਾ ਦੀ ਅਣਹੋਂਦ ਦਾ ਸਿੱਟਾ ਕਹੇ ਜਾ ਸਕਦੇ ਹਨ । ਮੱਧਕਾਲ ਦੀਆਂ ਰਚਨਾਵਾਂ ਦੀ ਵਿਆਕਰਨਿਕ ਬਣਤਰ ਨੂੰ ਸਮਝਣ ਲਈ ਲਿਖਤੀ ਭਾਸ਼ਾ ਦੇ ਅਜੋਕੇ ਮਿਆਰਾਂ ਨੂੰ ਹੀ ਹਵਾਲਾ ਬਿੰਦੂ ਬਣਾਇਆ ਜਾਂਦਾ ਰਿਹਾ ਹੈ । ਅਸੀਂ ਸਮਝਦੇ ਹਾਂ ਕਿ ਇਸ ਤਰ੍ਹਾਂ ਧਰਮ-ਗ੍ਰੰਥਾਂ ਦੀ ਸ਼ਬਦ-ਬਣਤਰ ਨੂੰ ਉਜਾਗਰ ਕਰਨ ਸਮੇਂ 'ਮਿਆਰੀ ਭਾਸ਼ਾ' ਦਾ ਵਰਤਮਾਨ ਸੰਕਲਪ ਸਭ ਤੋਂ ਵੱਡੀ ਰੁਕਾਵਟ ਬਣਦਾ ਹੈ । ਇਸੇ ਲਈ ਇਨ੍ਹਾਂ ਅਧਿਐਨ-ਕਰਤਿਆਂ ਨੂੰ ਕਦੇ ਜਾਪਦਾ ਹੈ ਕਿ ਇਸ ਵਿਚ ਪੰਜਾਬੀ ਵਿਆਕਰਨਿਕ ਰੂਪਾਂ ਨੂੰ ਹਿੰਦੀ ਅਨੁਸਾਰ ਵਰਤਿਆ ਗਿਆ ਹੈ ਅਤੇ ਕਦੀ ਉਹ ਇਸ ਭੁਲੇਖੇ ਦਾ ਸ਼ਿਕਾਰ ਵੀ ਹੋਏ ਹਨ ਕਿ ਇਹ ਗੁਰਮੁਖੀ ਅੱਖਰਾਂ ਵਿਚ ਹਿੰਦੀ ਸਾਹਿਤ ਹੈ । ਇਨ੍ਹਾਂ ਰਚਨਾਵਾਂ ਦੀ ਬਹੁ-ਭਾਸ਼ਾਈ, ਬਹੁ-ਉਪਭਾਸ਼ਾਈ ਅਤੇ ਦੋ-ਭਾਸ਼ਕਤਾ ਵਾਲੀ ਸਥਿਤੀ ਨੂੰ 'ਸਾਧ' ਜਾਂ 'ਸੰਤ' ਭਾਸ਼ਾ ਮਦ ਨਾਲ ਵੀ ਅੰਕਿਤ ਕਰਨ ਦੇ ਯਤਨ ਕੀਤੇ ਗਏ ਹਨ । ਇਸ ਮਦ (ਸਾਧ ਭਾਸ਼ਾ) ਬਾਰੇ ਵੀ ਸਪਸ਼ਟਤਾ ਸ਼ਬਦਾਵਲੀ ਦੇ ਮਿਸ਼ਰਨ ਤੱਕ ਹੀ ਸੀਮਿਤ ਹੈ । ਇਸ ਤਰ੍ਹਾਂ ਦੇ ਅਧਿਐਨਾਂ ਵਿਚ ਇਕ ਹੋਰ ਪੱਖ ਹੈ ਕਿ ਉਧਾਰੀ-ਸ਼ਬਦਾਵਲੀ ਨੂੰ ਬਾਹਰੀ ਜਾਂ ਵਿਦੇਸ਼ੀ ਪ੍ਰਭਾਵ ਵੱਜੋਂ ਸੰਚਾਰਿਤ ਕਰਨ ਦੇ ਸਤਹੀ ਯਤਨ

ਵੀ ਕੀਤੇ ਗਏ ਹਨ। ਧਰਮ-ਗ੍ਰੰਥਾਂ ਦੀ ਮਿਸ਼ਰਿਤ ਜਾਂ ਉਧਾਰੀ ਸ਼ਬਦਾਵਲੀ ਅਸਲ ਵਿਚ ਮਨੁੱਖੀ ਭਾਸ਼ਾਵਾਂ ਦੀ ਵਿਸ਼ਵ-ਵਿਆਪਕ ਪ੍ਰਵਿਰਤੀ ਅਨੁਸਾਰ ਹੈ। ਪਰ ਜਦੋਂ ਪੂਰਵ-ਨਿਰਧਾਰਿਤ ਵਿਆਕਰਨਿਕ ਕਥਨਾਂ ਦੀ ਪ੍ਰੋੜ੍ਹਤਾ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਉਦਾਹਰਨਾਂ ਲਈਆਂ ਜਾਂਦੀਆਂ ਹਨ ਤਾਂ ਉਪਰੋਕਤ ਤਰ੍ਹਾਂ ਦੀਆਂ ਸ੍ਵੈ-ਵਿਰੋਧੀ ਧਾਰਨਾਵਾਂ ਹੀ ਦਿੱਤੀਆਂ ਜਾ ਸਕਦੀਆਂ ਹਨ। ਇਸੇ ਲਈ ਇਹ ਬਾਣੀ ਦੀ ਸ਼ਬਦ-ਬਣਤਰ ਨੂੰ ਉਜਾਗਰ ਕਰਨ ਤੋਂ ਅਸਮਰੱਥ ਰਹਿੰਦੀਆਂ ਹਨ।

V

ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਮੱਧਕਾਲ ਦੇ ਹੋਰ ਗ੍ਰੰਥਾਂ ਦੀ ਭਾਸ਼ਾ ਦੀ ਵਿਆਕਰਨ ਸੰਬੰਧੀ ਸਤਹੀ ਦੇ ਸਵੈ-ਵਿਰੋਧੀ ਕਥਨਾਂ ਦੀ ਥਾਂ ਵਿਧੀਪੂਰਵਕ ਤੇ ਸਪਸ਼ਟ ਕਥਨ ਦੇਣ ਲਈ ਇਕ ਨਿਸ਼ਚਿਤ ਤਕਨੀਕ ਅਪਨਾਉਣੀ ਪਵੇਗੀ। ਅਸੀਂ ਇਹ ਤਾਂ ਸਵੀਕਾਰ ਕਰਦੇ ਹਾਂ ਕਿ ਮੱਧਕਾਲ ਦੀਆਂ ਇਨ੍ਹਾਂ ਕਿਰਤਾਂ ਵਿਚ ਮਿਸ਼ਰਿਤ ਅਤੇ ਉਧਾਰੀ ਸ਼ਬਦਾਵਲੀ ਦੀ ਵਰਤੋਂ ਹੋਈ ਹੈ, ਪਰ ਅਸੀਂ ਸਮਝਦੇ ਹਾਂ ਕਿ ਇੱਥੇ ਇਹ ਸਪਸ਼ਟ ਕਰਨ ਦੀ ਜ਼ਰੂਰਤ ਹੈ ਕਿ ਇਹ ਮਿਸ਼ਰਨ ਕਿੰਨਾ ਹੈ ਅਤੇ ਕਿਸ ਪੱਧਰ ’ਤੇ ਵਿਚਰਦਾ ਹੈ। ਇਸ ਪ੍ਰਯੋਜਨ ਲਈ ਰਚਨਾ-ਵਿਸ਼ੇਸ਼ ਵਿਚ ਸ਼ਬਦਾਵਲੀ ਦੇ ਅੰਕੜਾ-ਵਿਗਿਆਨਿਕ ਵੇਰਵੇ ਪ੍ਰਾਪਤ ਕਰਨੇ ਪੈਣਗੇ। ਇਸ ਲਈ ਪਹਿਲਾਂ ਰਚਨਾ-ਵਿਸ਼ੇਸ਼ ਦੀ ਸਮੁੱਚੀ ਸ਼ਬਦਾਵਲੀ ਦੀ ਗਣਨਾ ਕਰਨੀ ਪਵੇਗੀ ਅਤੇ ਫਿਰ ਉਸ ਵਿਚ ਵਰਤੇ ਸ਼ਬਦ-ਰੂਪਾਂ ਦੀ ਦੁਹਰਾਉ-ਮੁਕਤ ਗਿਣਤੀ ਪ੍ਰਾਪਤ ਕੀਤੀ ਜਾਵੇਗੀ। ਇਸ ਤਰ੍ਹਾਂ ਪ੍ਰਾਪਤ ਸ਼ਬਦ-ਰੂਪਾਂ ਨੂੰ ਸ਼ਬਦ-ਸ਼੍ਰੇਣੀਆਂ ਅਨੁਸਾਰ ਵੰਡ ਕੇ ਇਨ੍ਹਾਂ ਦੀ ਸ਼ਬਦ ਬਣਤਰ ਨੂੰ ਉਜਾਗਰ ਕਰਨ ਲਈ ਇਨ੍ਹਾਂ ਦੇ ਰੂਪਾਂਤਰਨ ਅਤੇ ਵਿਉਤਪਤੀ ਸੰਬੰਧੀ ਪ੍ਰਾਪਤ ਨੇਮਾਂ ਦੇ ਤੁਲਨਾਤਮਿਕ ਵੇਰਵੇ, ਇਸ ਕਾਲ ਦੀਆਂ ਰਚਨਾਵਾਂ ਦੀ ਭਾਸ਼ਾਈ ਸ਼ਬਦਾਵਲੀ ਵਿਚ ਸ਼ਬਦ-ਬਣਤਰ ਦੀ ਪੱਧਰ ਤੇ, ਮਿਸ਼ਰਨ ਅਤੇ ਹੋਰਨਾਂ ਭਾਸ਼ਾਵਾਂ ਤੋਂ ਉਧਾਰੀ ਸ਼ਬਦਾਵਲੀ ਲੈਣ ਦੀ ਪ੍ਰਵਿਰਤੀ ਨੂੰ ਸਪਸ਼ਟ ਕਰਨ ਵਿਚ ਮਦਦਗਾਰ ਹੋਣਗੇ। ਇਸ ਤਰ੍ਹਾਂ ਦੇ ਅੰਕੜਾ ਵਿਗਿਆਨਿਕ ਅਧਿਐਨਾਂ ਲਈ ਕੰਪਿਊਟਰ ਤਕਨਾਲੋਜੀ ਦੀ ਵਰਤੋਂ ਕੀਤੀ ਜਾ ਸਕਦੀ ਹੈ। ਇਸ ਤਕਨੀਕ ਨਾਲ ਹੁਣ ਤਕ ਅਸੀਂ ਪੰਜਾਬੀ ਸਾਹਿਤ ਦੇ ਮੱਧਕਾਲ ਦੀਆਂ ਰਚਨਾਵਾਂ ਵਿਚ ਸੋਲ੍ਹਵੀਂ ਅਤੇ ਸਤ੍ਹਾਰਵੀਂ ਸਦੀ ਦੇ ਸੂਫ਼ੀ ਤੇ ਕਿੱਸਾ ਕਾਵਿ,[3] ਸ੍ਰੀ ਗੁਰੂ ਗ੍ਰੰਥ ਸਾਹਿਬ[4] ਅਤੇ ਦਸਮ ਗ੍ਰੰਥ ਸਾਹਿਬ ਦੀਆਂ ਕੁਝ ਬਾਣੀਆਂ ਦੀ ਸ਼ਬਦ ਬਣਤਰ ਨੂੰ ਉਜਾਗਰ ਕਰਨ ਲਈ ਇਨ੍ਹਾਂ ਦੀ ਸ਼ਬਦਾਵਲੀ ਦੇ ਅੰਕੜਾ-ਵਿਗਿਆਨਿਕ ਵੇਰਵੇ ਪ੍ਰਾਪਤ ਕਰ ਚੁੱਕੇ ਹਾਂ। ਮੱਧਕਾਲ ਦੀਆਂ ਇਨ੍ਹਾਂ ਰਚਨਾਵਾਂ (ਵਿਸ਼ੇਸ਼ ਤੌਰ ਤੇ ਸੂਫ਼ੀ ਤੇ ਕਿੱਸਾ ਕਾਵਿ) ਦੀ ਸਮੁੱਚੀ ਸ਼ਬਦਾਵਲੀ ਦੇ ਸਾਰੇ ਸ਼ਬਦ-ਰੂਪਾਂ ਨੂੰ ਨਾਵਾਂ, ਪੜਨਾਵਾਂ, ਵਿਸ਼ੇਸ਼ਣਾਂ, ਸੰਬੰਧਕਾਂ, ਕਿਰਿਆ-ਵਿਸ਼ੇਸ਼ਣਾਂ, ਕਿਰਿਆਵਾਂ, ਯੋਜਕਾਂ ਆਦਿ ਵਿਚ ਵੰਡ ਕੇ ਇਨ੍ਹਾਂ ਦੇ ਰੂਪਾਂਤਰਨ ਅਤੇ ਵਿਉਂਤਪਤੀ ਲਈ ਵਰਤੇ ਗਏ ਵਧੇਤਰਾਂ ਨੂੰ ਉਲੀਕਿਆ ਜਾ ਚੁੱਕਾ ਹੈ।

ਅਸੀਂ ਸਮਝਦੇ ਹਾਂ ਕਿ ਭਾਸ਼ਾ-ਵਿਸ਼ੇਸ਼ ਵਿਚ ਸ਼ਬਦ-ਬਣਤਰ ਅਤੇ ਸ਼ਬਦ ਰਚਨਾ ਲਈ ਵਰਤੇ ਜਾਂਦੇ ਵਧੇਤਰ (ਅਗੇਤਰ, ਪਿਛੇਤਰ ਤੇ ਮਧੇਤਰ) ਹੀ ਉਸ ਭਾਸ਼ਾ ਦੀ ਪਹਿਚਾਣ ਸਥਾਪਿਤ ਕਰਨ ਵਾਲੀਆਂ ਇਕਾਈਆਂ ਹੁੰਦੀਆਂ ਹਨ। ਇਸੇ ਕਰਕੇ ਹੀ ਉਧਾਰੀ ਤੇ ਮਿਸ਼ਰਿਤ ਸ਼ਬਦਾਵਲੀ ਦਾ ਰੂਪਾਂਤਰਨ ਅਤੇ ਵਿਉਤਪਤੀ ਵੀ ਇਨ੍ਹਾਂ ਵਧੇਤਰਾਂ ਨਾਲ ਹੀ ਹੁੰਦੀ ਹੈ। ਇਸ ਤਕਨੀਕ ਨਾਲ ਹੁਣ ਤੱਕ ਸ਼ਬਦਾਵਲੀ ਸੰਬੰਧੀ ਪ੍ਰਾਪਤ ਅੰਕੜਿਆਂ ਦੇ ਆਧਾਰ ’ਤੇ ਅਸੀਂ ਸਮਝ ਸਕੇ ਹਾਂ ਕਿ ਮੱਧਕਾਲ ਦੇ

ਸੂਫ਼ੀ ਤੇ ਕਿੱਸਾ ਕਾਵਿ ਵਿਚ ਮਿਸ਼ਰਿਤ ਅਤੇ ਉਧਾਰੀ ਲਈ ਸ਼ਬਦਾਵਲੀ ਦਸ ਪ੍ਰਤਿਸ਼ਤ ਤੋਂ ਵੀ ਘੱਟ ਹੈ। ਇਸ ਦਸ ਪ੍ਰਤਿਸ਼ਤ ਸ਼ਬਦਾਵਲੀ ਵਿਚ ਵੀ 98% ਨਾਂਵੀ ਰੂਪ ਹਨ ਅਤੇ ਇਨ੍ਹਾਂ ਨਾਵੀਂ ਰੂਪਾਂ ਦਾ ਰੂਪਾਂਤਰਨ ਪੰਜਾਬੀ ਦੇ ਵਿਆਕਰਨਿਕ ਨੇਮਾਂ ਅਨੁਸਾਰ ਹੀ ਹੁੰਦਾ ਹੈ। ਇਸ ਉਧਾਰੀ ਅਤੇ ਮਿਸ਼ਰਿਤ ਸ਼ਬਦਾਵਲੀ ਵਿਚ ਕਿਰਿਆ-ਰੂਪਾਂ ਦੀ ਇਕ ਵੀ ਉਦਾਹਰਨ ਨਹੀਂ ਮਿਲੀ। ਹੱਥਲੇ ਪਰਚੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਫ਼ਰੀਦ ਬਾਣੀ,[5] ਗੁਰੂ ਨਾਨਕ ਬਾਣੀ,[6] ਆਸਾ ਦੀ ਵਾਰ,[7] ਸਿਧ ਗੋਸ਼ਟਿ,[8] ਮਹਲਾ ਦੂਜਾ[9] ਅਤੇ ਮਹਲਾ ਨੌਵਾਂ[10] ਦੀਆਂ ਬਾਣੀਆਂ ਦੀ ਸ਼ਬਦਾਵਲੀ ਦੇ ਅੰਕੜਾ-ਵਿਗਿਆਨਿਕ ਵੇਰਵਿਆਂ ਦੇ ਆਧਾਰ ਤੇ ਅਸੀਂ ਇਨ੍ਹਾਂ ਬਾਣੀਆਂ ਦੀ ਸ਼ਬਦ-ਬਣਤਰ ਰਾਹੀਂ ਵਿਆਕਰਨਿਕ ਪੱਧਰ ’ਤੇ ਗੁਰਬਾਣੀ ਦੀ ਭਾਸ਼ਾ ਦੇ ‘ਦਿਖ’ ਤੇ ‘ਦ੍ਰਿਸ਼’ ਵਿਚਲੀ ਸਾਂਝ ਦੇ ਸੰਕਲਪ ਨੂੰ ਸਮਝਣ ਦਾ ਯਤਨ ਕਰ ਰਹੇ ਹਾਂ।

## VI

ਅਸੀਂ ਸਮਝਦੇ ਹਾਂ ਕਿ ਅੰਤਰ-ਭਾਸ਼ਾਈ ਅੰਤਰ-ਕਿਰਿਆ ਦੌਰਾਨ ਮਨੁੱਖੀ ਭਾਸ਼ਾਵਾਂ ਵਿਚ ਸ਼ਬਦਾਵਲੀ ਦਾ ਆਦਾਨ-ਪ੍ਰਦਾਨ ਹੁੰਦਾ ਰਹਿੰਦਾ ਹੈ। ਸਮਾਜਿਕ ਅਤੇ ਸਭਿਆਚਾਰਿਕ ਤਬਦੀਲੀਆਂ ਪਦਾਰਥ ਅਤੇ ਸੰਕਲਪ ਦੇ ਪੱਧਰ ਤੇ ਨਵਾਂ ਵਸਤੂ-ਜਗਤ ਸਿਰਜਦੀਆਂ ਰਹਿੰਦੀਆਂ ਹਨ। ਸਿੱਟੇ ਵੱਜੋਂ ਇਨ੍ਹਾਂ ਦੇ ਸੰਚਾਰ ਲਈ ਭਾਸ਼ਾਵਾਂ ਵਿਚ ਨਾਂਵੀਂ ਪੱਧਰ ਦੀ ਸ਼ਬਦਾਵਲੀ ਦਾ ਜਮ੍ਹਾਂ ਤੇ ਮਨਫ਼ੀ ਹੋਣ ਦਾ ਕਰਮ ਚਲਦਾ ਰਹਿੰਦਾ ਹੈ। ਭਾਸ਼ਾ ਵਿਗਿਆਨਿਕ ਸਿਧਾਂਤਾਂ ਅਨੁਸਾਰ ਕਿਰਿਆ ਰੂਪਾਂ ਵਿਚ ਅਜਿਹੀ ਤਬਦੀਲੀ ਬਹੁਤ ਧੀਮੀ ਹੁੰਦੀ ਹੈ ਅਤੇ ਬਹੁਤ ਦੇਰ ਬਾਅਦ ਵਾਪਰਦੀ ਹੈ। ਕਿਰਿਆ ਰੂਪ ਸਿਰਜਣਾ ਦੇ ਨੇਮਾਂ ਦੀ ਤਬਦੀਲੀ ਅਸਲ ਵਿਚ ਨਵੇਂ ਭਾਸ਼ਾਈ ਵਿਕਾਸ-ਪੜਾਵਾਂ ਨੂੰ ਜਨਮ ਦਿੰਦੀ ਹੈ। ਨਾਂਵੀਂ ਰੂਪਾਂ ਦਾ ਮਿਸ਼ਰਨ ਵੀ ਸਤਹੀ ਪੱਧਰ ’ਤੇ ਰਹਿੰਦਾ ਹੈ, ਕਿਉਂਕਿ ਇਨ੍ਹਾਂ ਦਾ ਰੂਪਾਂਤਰਨ ਟੀਚਾ–ਭਾਸ਼ਾ ਅਨੁਸਾਰ ਹੀ ਵਾਪਰਦਾ ਹੈ। ‘ਕਿਰਿਆ-ਰੂਪਾਂ’ ਦੀ ਤਕਰੀਬਨ ਸਥਿਰ ਵਿਆਕਰਨਿਕ ਬਣਤਰ ਨੂੰ ਧਿਆਨ ਵਿਚ ਰੱਖ ਕੇ ਅਸੀਂ ਅਧਿਐਨ ਅਧੀਨ ਚਾਰ ਬਾਣੀਕਾਰਾਂ ਦੀਆਂ ਪੰਜ ਬਾਣੀਆਂ ਵਿਚ ਕਿਰਿਆਂ-ਰੂਪ ਦੇ ਅੰਕੜਾ-ਵਿਗਿਆਨਿਕ ਵੇਰਵਿਆਂ ਨੂੰ ਇੱਥੇ ਵਿਚਾਰ ਰਹੇ ਹਾਂ।

ਬਾਬਾ ਫ਼ਰੀਦ, ਸ੍ਰੀ ਗੁਰੂ ਨਾਨਕ ਦੇਵ ਜੀ (ਆਸਾ ਦੀ ਵਾਰ ਅਤੇ ਸਿਧਿ ਗੋਸਟਿ), ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਤੇਗ-ਬਹਾਦਰ ਜੀ ਦੀਆਂ ਬਾਣੀਆਂ ਵਿਚ ਦੁਹਰਾਉ-ਮੁਕਤ ਕੁਲ ਸ਼ਬਦਾਵਲੀ ਦੀ ਗਿਣਤੀ 4651 ਹੈ ਅਤੇ ਇਸ ਵਿਚ 1311 ਕਿਰਿਆ ਰੂਪ ਵਰਤੇ ਗਏ ਹਨ। ਰਚਨਾ-ਵਿਸ਼ੇਸ਼ ਅਨੁਸਾਰ ਇਨ੍ਹਾਂ ਕਿਰਿਆ ਰੂਪਾਂ ਦੀ ਗਿਣਤੀ ਅਤੇ ਇਨ੍ਹਾਂ ਦੀ ਬਣਤਰ ਵਿਚ ਵਰਤੇ ਵਧੇਤਰਾਂ ਦਾ ਵੇਰਵਾ ਸਾਰਨੀ-1 ਅਤੇ ਸਾਰਨੀ-੨ ਵਿਚ ਅੰਕਿਤ ਕੀਤਾ ਗਿਆ ਹੈ। ਇਸ (ਸਾਰਨੀ-1) ਤੋਂ ਪਤਾ ਚਲਦਾ ਹੈ ਕਿ ਬਾਬਾ ਫ਼ਰੀਦ ਜੀ ਦੀ ਬਾਣੀ ਵਿਚ 345 ਕਿਰਿਆ ਰੂਪਾਂ ਦੀ ਰਚਨਾ 80 ਵਧੇਤਰਾਂ ਦੀ ਵਰਤੋਂ ਨਾਲ ਕੀਤੀ ਗਈ ਹੈ ਜਦ ਕਿ ਗੁਰੂ ਨਾਨਕ ਦੇਵ ਜੀ ਦੀਆਂ ਦੋਵਾਂ ਬਾਣੀਆਂ ਦੇ 772 ਕਿਰਿਆਂ ਰੂਪਾਂ ’ਚ ਕੁਲ 78 ਵਧੇਤਰ ਵਰਤੇ ਗਏ ਹਨ। ਮਹਲਾ ਦੂਜਾ ਅਤੇ ਮਹਲਾ ਨੌਵਾਂ ਦੀਆਂ ਬਾਣੀਆਂ ਦੇ ਕਿਰਿਆ-ਰੂਪਾਂ (ਕ੍ਰਮਵਾਰ 131 ਅਤੇ 125) ਦੀ ਸਿਰਜਣਾ ਵਿਚ ਕ੍ਰਮਵਾਰ 30 ਅਤੇ 20 ਵਧੇਤਰਾਂ ਦੀ ਵਰਤੋਂ ਕੀਤੀ ਹੋਈ ਮਿਲੀ ਹੈ। ਇਨ੍ਹਾਂ ਨੂੰ ਵਿਆਕਰਨਿਕ ਸਮਾਨਤਾ ਦੇ ਆਧਾਰ ਤੇ 76 ਰੂਪਾਂ ਵਿਚ ਵੰਡਿਆ ਗਿਆ ਹੈ। ਇਸ ਤਰ੍ਹਾਂ ਪੰਜ ਬਾਣੀਆਂ ਵਿਚਲੇ ਕਿਰਿਆ-ਰੂਪਾਂ

ਦੀ ਬਣਤਰ ਵਿਚ 76 ਵਧੇਤਰਾਂ ਦੀ ਵਰਤੋਂ ਕੀਤੀ ਗਈ ਹੈ। ਸਾਰਨੀ-2 ਤੋਂ ਸਪਸ਼ਟ ਹੈ ਕਿ ਇਨ੍ਹਾਂ ਦੀ ਅਨੁਪਾਤੀ ਸੰਖਿਆ ਦੇ ਆਧਾਰ ਤੇ ਇਨ੍ਹਾਂ ਵਿਚ ਤਕਰੀਬਨ 41.25% ਤੋਂ 86.66 ਪ੍ਰਤੀਸ਼ਤ ਸਾਂਝੇ ਰੂਪ ਵੇਖੇ ਜਾ ਸਕਦੇ ਹਨ। ਬਾਬਾ ਫ਼ਰੀਦ, ਗੁਰੂ ਅੰਗਦ ਦੇਵ ਅਤੇ ਗੁਰੂ ਤੇਗ ਬਹਾਦਰ ਦੀਆਂ ਬਾਣੀਆਂ ਵਿਚਲੇ ਇਨ੍ਹਾਂ ਸਾਂਝੇ ਕਿਰਿਆ ਰੂਪਾਂ ਦੀ, ਗੁਰੂ ਨਾਨਕ ਦੇਵ ਜੀ ਦੀ ਬਾਣੀ (ਆਸਾ ਦੀ ਵਾਰ ਤੇ ਸਿਧ ਗੋਸ਼ਟਿ) ਵਿਚਲੇ ਸਾਂਝੇ ਰੂਪਾਂ ਨਾਲ ਕ੍ਰਮਵਾਰ 91.66%, 100%, 93.75% ਸਮਾਨਤਾ ਦੇਖੀ ਗਈ ਹੈ। ਕਿਰਿਆ-ਰੂਪਾਂ ਦੀ ਬਣਤਰ ਵਿਚ ਵਰਤੇ ਵਧੇਤਰਾਂ ਦੀ ਭਾਸ਼ਾਈ ਸਾਂਝ ਦੇ ਇਹ ਵੇਰਵੇ ਬਹੁਤ ਹੀ ਘੱਟ ਅੰਕੜਿਆਂ ਉੱਪਰ ਆਧਾਰਿਤ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਸਾਰੇ ਵਧੇਤਰਾਂ ਦੇ ਅੰਕੜਿਆਂ ਦੀ ਮਦਦ ਨਾਲ ਇਸ ਬਾਣੀ ਦੀ ਭਾਸ਼ਾਈ ਸਾਂਝ ਨੂੰ ਵਧੇਰੇ ਸਪਸ਼ਟਤਾ ਨਾਲ ਉਜਾਗਰ ਕੀਤਾ ਜਾ ਸਕਦਾ ਹੈ। ਉਦਾਹਰਨ ਵੱਜੋਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਕੁਲ 279 ਕਿਰਿਆ-ਰੂਪ ਪ੍ਰਾਪਤ ਹੋਏ ਹਨ। 'ਗੁਰਬਾਣੀ ਵਿਆਕਰਨ' (ਸਾਹਿਬ ਸਿੰਘ) ਵਿਚ ਕੇਵਲ 161 ਕਿਰਿਆ-ਰੂਪਾਂ ਦਾ ਵੇਰਵਾ ਮਿਲਦਾ ਹੈ। ਇਨ੍ਹਾਂ 161 ਕਿਰਿਆ-ਰੂਪਾਂ ਵਿਚੋਂ ਵੀ 96 ਕਿਰਿਆ-ਰੂਪ ਗੁਰੂ ਨਾਨਕ ਬਾਣੀ ਦੇ ਕਿਰਿਆ-ਰੂਪਾਂ ਨਾਲ ਮੇਲ ਖਾਂਦੇ ਹਨ। ਹੁਣ ਜਦੋਂ ਅਸੀਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਕਿਰਿਆ-ਰੂਪਾਂ ਨਾਲ ਸ਼ੇਖ ਫ਼ਰੀਦ, ਗੁਰੂ ਅੰਗਦ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੀਆਂ ਬਾਣੀਆਂ ਦੇ ਕਿਰਿਆ ਰੂਪਾਂ ਨੂੰ ਮੇਲ ਕੇ ਵੇਖਦੇ ਹਾਂ ਤਾਂ ਮੇਲ ਦੀ ਕ੍ਰਮਵਾਰ ਪ੍ਰਤਿਸ਼ਤ ਮਾਤਰਾ 97.50%, 100% ਅਤੇ 100% ਬਣ ਜਾਂਦੀ ਹੈ। ਫ਼ਰੀਦ ਬਾਣੀ ਵਿਚਲੇ ਕੇਵਲ ਦੋ ਕਿਰਿਆ-ਰੂਪ–'ਵਦੜੋ' ਅਤੇ–'ਇਨਗੇ' ਗੁਰੂ ਨਾਨਕ ਬਾਣੀ ਦੇ ਕਿਰਿਆ-ਰੂਪਾਂ ਨਾਲ ਮੇਲ ਨਹੀਂ ਖਾਂਦੇ, ਨਹੀਂ ਤਾਂ ਇਨ੍ਹਾਂ ਦੇ ਮੇਲ ਦੀ ਪ੍ਰਤਿਸ਼ਤ ਵੀ 100% ਹੋਣੀ ਸੀ।

## VII

ਉਪਰੋਕਤ ਵੇਰਵਿਆਂ ਅਤੇ ਵਿਸ਼ਲੇਸ਼ਣ ਤੋਂ ਸਪਸ਼ਟ ਹੈ ਕਿ ਅਧਿਐਨ ਅਧੀਨ ਚਾਰ ਬਾਣੀਕਾਰਾਂ ਦੀਆਂ ਪੰਜ ਬਾਣੀਆਂ ਵਿਚ ਸਤਹੀ ਪੱਧਰ 'ਤੇ ਦਿੱਸਦੀ ਗੁਰਮੁਖੀ ਔਰਥੋਗਰਾਫ਼ੀ ਦੀ ਸਾਂਝ ਅਤੇ ਸ਼ਬਦਾਵਲੀ ਦੇ ਵਖਰੇਵਿਆਂ ਪਿੱਛੇ ਅਦਿੱਖ ਪੱਧਰ 'ਤੇ ਭਾਸ਼ਾ ਵਿਸ਼ੇਸ਼ ਦੀ ਮੁੱਖ ਪਹਿਚਾਣ ਬਣਾਉਣ ਵਾਲੇ ਕਿਰਿਆ-ਰੂਪਾਂ ਦੇ ਵਧੇਤਰਾਂ ਵਿਚ ਲਗਭਗ ਮੁਕੰਮਲ ਭਾਸ਼ਾਈ ਸਾਂਝ ਹੈ। ਵਿਆਕਰਨਿਕ ਸਾਂਝ ਤਾਂ ਕੇਵਲ ਇਕ ਮਾਧਿਅਮ ਹੈ। ਦਿਸਦੀ 'ਅਨੇਕਤਾ' ਪਿੱਛੇ ਨਾ-ਦਿਸਦੀ 'ਏਕਤਾ' ਨੂੰ ਪਹਿਚਾਨਣ ਲਈ ਵਿਆਕਰਨਿਕ ਦ੍ਰਿਸ਼ਟੀ ਦੀ ਲੋੜ ਹੈ।

### ਸਾਰਨੀ-1
### ਰਚਨਾ ਵਿਸ਼ੇਸ਼ ਅਨੁਸਾਰ ਸ਼ਬਦਾਂ ਅਤੇ ਕਿਰਿਆ ਰੂਪਾਂ ਦੀ ਗਿਣਤੀ

| | 1<br>ਬਾਬਾ ਫ਼ਰੀਦ | 2<br>ਆਸਾ ਦੀ ਵਾਰ | 3<br>ਸਿਧ ਗੋਸਟਿ | 4<br>ਮਹਲਾ ੨ | 5<br>ਮਹਲਾ ੯ |
|---|---|---|---|---|---|
| ਕੁਲ ਸ਼ਬਦ ਰੂਪ | 1052 | 1697 | 988 | 514 | 400 |
| ਕਿਰਿਆ ਰੂਪ | 345 | 482 | 288 | 131 | 125 |

## ਸਾਰਨੀ-2

## ਰਚਨਾ ਵਿਸ਼ੇਸ਼ ਵਿਚ ਵਰਤੇ ਵਧੇਤਰਾਂ ਦਾ ਵਰਤਾਰਾ

| | 1<br>ਬਾਬਾ ਫ਼ਰੀਦ | 2<br>ਆਸਾ ਦੀ ਵਾਰ | 3<br>ਸਿਧ ਗੋਸਟਿ | 4<br>ਮਹਲਾ ੨ | 5<br>ਮਹਲਾ ੯ |
|---|---|---|---|---|---|
| 1. | –ਇ$^{44}$ | –ਇ$^{47}$ | –ਇ$^{40}$ | –ਇ$^{25}$ | –ਇ$^{14}$ |
| 2. | –ਉ$^{13}$ | –– | –ਉ$^{8}$ | –ਉ$^{6}$ | –ਉ$^{5}$ |
| 3. | –ਟੀ$^{23}$ | –ਟੀ$^{16}$ | –ਟੀ$^{17}$,–ਵਈ$^{1}$ | –ਟੀ$^{6}$,–ਵਈ$^{1}$ | –ਟੀ$^{6}$ |
| 4. | –ਤੀ$^{1}$ | –– | –– | –– | –– |
| 5. | –ਓ$^{1}$ | –– | –ਓ$^{1}$ | –– | –ਓ$^{1}$ |
| 6. | –ਇਓ$^{4}$,–ਇਓ$^{2}$ | –ਇਓ$^{4}$,–ਇਓ$^{7}$ | –– | –– | –ਇਓ$^{17}$ |
| 7. | –ਹੁ$^{4}$ | –ਹੁ$^{3}$ | –ਹੁ$^{6}$,–ਵਹੁ$^{1}$ | –ਹੁ$^{3}$,–ਵਹੁ$^{1}$ | –ਹੁ$^{5}$ |
| 8. | –ਆ$^{18}$ | –ਆ$^{12}$ | –ਆ$^{8}$ | –ਆ$^{2}$ | –ਆ$^{1}$ |
| 9. | –ਇਆ$^{30}$ | –ਇਆ$^{45}$ | –ਇਆ$^{12}$ | –ਇਆ$^{16}$ | –– |
| 10. | –ਈਆ$^{7}$ | –ਈਆ$^{3}$ | –ਈਆ$^{1}$ | –– | –– |
| 11. | –ਇਐ$^{1}$ | –ਇਐ$^{1}$ | –ਇਐ$^{1}$ | –ਇਐ | –– |
| 12. | –ਈਐ$^{12}$ | –ਈਐ$^{43}$ | –ਈਐ$^{10}$ | –ਈਐ$^{12}$ | –ਈਐ$^{3}$ |
| 13. | –ਐ$^{24}$,–ਵੈ$^{2}$ | –ਐ$^{32}$,–ਵੈ$^{10}$ | –ਐ$^{34}$,–ਵੈ$^{6}$ | –ਐ$^{38}$,–ਵੈ$^{2}$ | –ਐ$^{9}$ |
| 14. | –ਏ$^{21}$,–ਵੇ$^{1}$ | –ਏ$^{30}$ | –ਏ$^{30}$ | –ਏ$^{8}$,–ਵੇ$^{1}$ | –ਏ$^{6}$ |
| 15. | –– | –ਹੈ$^{2}$ | –ਹੈ$^{2}$ | –– | –– |
| 16. | –ਹਿ$^{11}$,–ਵਹਿ$^{2}$ | –ਹਿ$^{31}$,–ਵਹਿ$^{7}$ | –ਹਿ$^{9}$,–ਵਹਿ$^{1}$ | –ਹਿ$^{8}$,–ਵਹਿ$^{1}$ | –ਹਿ$^{2}$,–ਵਹਿ$^{2}$ |
| 17. | –ਹੀ$^{1}$,–ਵਹੀ$^{1}$ | –– | –– | –– | –ਵਹੀ$^{1}$ |
| 18. | –ਸੀ$^{4}$,–ਵਸੀ$^{1}$ | –ਸੀ$^{1}$,–ਵੀ$^{1}$<br>–ਏਸੀ$^{1}$,–ਮਹੀ$^{1}$ | –– | –– | –– |
| 19. | –ਆਈ$^{2}$ | –ਆਈ$^{1}$ | –– | –– | –– |
| 20. | –ਆਇ$^{4}$,–ਆਹਿ$^{1}$ | –ਆਇ$^{4}$,–ਆਹਿ$^{1}$ | –ਆਹਿ$^{1}$,–ਆਇ$^{9}$ | –– | –– |
| 21. | –ਆਏ$^{1}$ | –ਆਏ$^{4}$ | –ਆਏ$^{9}$,–ਆਏ$^{1}$ | | |
| 22. | –ਨ$^{1}$,–ਵ$^{4}$,–ਵਣ$^{2}$ | –ਵਣ$^{1}$ | –ਣ$^{1}$,–ਵਣ$^{1}$ | –ਣ$^{6}$,–ਵਣ$^{1}$ | –ਣ$^{3}$ |

| | | | | | |
|---|---|---|---|---|---|
| 61. | –ਆਇਆ[1] | –ਆਇਆ[7] | –ਆਇਆ[4] | –– | –– |
| 62. | –– | –ਆਇਆ[4] | –– | –– | –– |
| 63. | –– | –ਆਇਆ[2] | –– | –– | –– |
| 64. | –ਆਈਐ[2] | –ਆਈਐ[2] | –ਆਈਐ[1] | –– | –– |
| 65. | –ਆਇਦਾ[1] | –ਆਇਦਾ[2] | –– | –– | –– |
| 66. | –– | –ਆਇਦੇ[2] | –– | –– | –– |
| 67. | –– | –ਵਾਈਅਹਿ[2] | –– | –– | –– |
| 68. | –– | –ਆਓ[1] | –– | –– | –– |
| 69. | –ਏਇ[1] | –ਏਇ[1] | –– | –ਏਇ[2] | –– |
| 70. | –– | –ਆਵਹਿ[1] | –ਆਵਹਿ[1] | –– | –– |
| 71. | –– | –– | –– | –ਆਣ[1] | –– |
| 72. | –ਸਨਿ[1] | –– | –– | –– | –– |
| 73. | –ਇਨਗੋ[1] | –– | –– | –– | –– |
| 74. | –ਏਸੀਆ[1] | –– | –– | –– | –– |
| 75. | –ਆਇਰਗੀ[2] | –– | –– | –– | –– |
| 76. | –ਟੀਅਰ[1] | –– | –– | –– | –– |
| | 80 | 60 | 40 | 30 | 20 |

## ਸਾਰਨੀ-3

## ਰਚਨਾਵਾਂ ਵਿਚ ਵਧੇਤਰਾਂ ਦੀ ਵਰਤੋਂ ਦਾ ਤੁਲਨਾਤਮਕ ਵੇਰਵਾ

| ਲੜੀ ਨੰ. | ਵਧੇਤਰ | ਰਚਨਾ ਵਿਸ਼ੇਸ਼ ਦਾ ਅੰਕ | | ਵਧੇਤਰ | ਰਚਨਾ ਵਿਸ਼ੇਸ਼ ਦਾ ਅੰਕ | | ਵਧੇਤਰ | ਰਚਨਾ ਵਿਸ਼ੇਸ਼ ਦਾ ਅੰਕ | | ਵਧੇਤਰ | ਰਚਨਾ ਵਿਸ਼ੇਸ਼ ਦਾ ਅੰਕ |
|---|---|---|---|---|---|---|---|---|---|---|---|
| 1. | –ਇ | 1,2,3,4,5 | 1. | –ਉ | 1,2,4,5 | 1. | –ਨਿ | 1,2,4 | 1. | –ਆਈ | 1,2 |
| 2. | –ਏ | ” | 2. | –ਇਆ | 1,2,3,4 | 2. | –ਇਓ | 1,2,5 | 2. | –ਨੀ | ” |
| 3. | –ਐ | ” | 3. | –ਵੇ | ” | 3. | –ਵਣਾ | 1,2,4 | 3. | –ਆਇਦਾ | ” |
| 4. | –ਹਿ | ” | 4. | –ਣੁ | ” | 4. | –ਣਿ | ” | 4. | –ਦੇਦੀ | ” |
| 5. | –ਈ | ” | 5. | –ਇਐ | ” | 5. | –ਏਇ | ” | 5. | –ਨੀ | ” |
| 6. | –ਈਐ | ” | 6. | –ਵਣ | ” | 6. | –ਆਈਐ | 1,2,3 | 6. | –ਦੇ | 1,4 |
| 7. | –ਵਹਿ | ” | | | | 7. | –ਣਾ | 1,2,4 | 7. | –ਦਿਖਾ | 1,2 |
| 8. | –ਆ | ” | | | | 8. | –ਓ | 1,3,5 | 8. | –ਦੀਮਹਿ | ” |
| 9. | –ਹੁ | ” | | | | 9. | –ਆਇਆ | 1,2,3 | 9. | –ਦੀ | 1,4 |
| | | | | | | 10. | –ਆਏ | ” | 10. | –ਇਓਨਿ | 1,2 |
| | | | | | | 11. | –ਨਾ | 2,3,5 | 11. | –ਆਵਹਿ | 2,3 |
| | | | | | | 12. | –ਤ | ” | 12. | –ਣੈ | 2,4 |
| | | | | | | 13. | –ਆਹਿ | 2,3,4 | 13. | –ਇਅਨੑ | ” |
| | | | | | | 14. | –ਵਤੁ | 3,4,5 | 14. | –ਤਾ | 2,3 |
| | | | | | | | | | 15. | –ਤੀ | ” |
| | | | | | | | | | 16. | –ਤੇ | ” |
| | | | | | | | | | 17. | –ਤੈ | ” |
| | | | | | | | | | 18. | –ਵਹੁ | 2,4 |
| | | | | | | | | | 19. | –ਵਈ | 3;4 |
| | | | | | | | | | 20. | –ਵਹੀ | 1,5 |

## ਟਿੱਪਣੀਆਂ ਤੇ ਹਵਾਲੇ

1. ਪ੍ਰੋ. ਵਿ. ਭਾ. ਅਰੁਣ, *ਪੰਜਾਬੀ ਭਾਸ਼ਾ ਦਾ ਇਤਿਹਾਸ*, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ। 1956, ਪੰਨਾ 77-ਸ
2. ਦੁਨੀ ਚੰਦ, *ਪੰਜਾਬੀ ਭਾਸ਼ਾ ਦਾ ਵਿਕਾਸ*, ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨ ਬਿਓਰੋ, ਚੰਡੀਗੜ੍ਹ-1987, ਪੰਨਾ 53-59
3. ਕੰਵਲਪ੍ਰੀਤ ਕੌਰ, *ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਦੇ ਪੰਜਾਬੀ ਸੂਫ਼ੀ ਤੇ ਕਿੱਸਾ ਕਾਵਿ ਦੀ ਸ਼ਬਦ ਬਣਤਰ* ਪੀ.ਐਚ.ਡੀ. ਖੋਜ-ਪ੍ਰਬੰਧ ਅਪ੍ਰਕਾਸ਼ਿਤ) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ 2003)
4. ਰਮਨਪ੍ਰੀਤ ਕੌਰ, *ਦਸਮ ਗ੍ਰੰਥ ਦੀ ਸ਼ਬਦ ਬਣਤਰ*, ਪੀ-ਐਚ.ਡੀ. ਡਿਗਰੀ ਲਈ ਰਜਿਸਟਰਡ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।
5. ਮਨਜੀਤ, *ਬਾਬਾ ਫ਼ਰੀਦ ਦੇ ਸ਼ਲੋਕਾ ਦੇ ਕੋਸ਼ ਲਈ, ਮੁੱਖ ਸ਼ਬਦਾਂ ਦੀ ਸਥਾਪਨਾ*, ਐਮ.ਏ. ਆਨਰਜ਼ ਲਈ ਪ੍ਰਸਤੁਤ ਖੋਜ-ਨ੍ਰਿੰਧ ਅਪ੍ਰਕਾਸ਼ਿਤ, ਗੁਰੂ ਨਾਨਕ ਦੇਵ ਯੂਨੀਵਰਸਿਟੀ, 1999
6. ਭੁਪਿੰਦਰ ਕੌਰ, *ਗੁਰੂ ਨਾਨਕ ਬਾਣੀ ਦੇ ਕਿਰਿਆ-ਰੂਪ*, ਤਿਆਰੀ ਅਧੀਨ ਪੀ-ਐਚ.ਡੀ. ਖੋਜ ਪ੍ਰਬੰਧ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।
7. ਰਜਨੀਤ ਸੋਹੀ, *ਆਸਾ ਦੀ ਵਾਰ ਦੀ ਸ਼ਬਦ-ਅਨੁਕ੍ਰਮਣਿਕ*, ਖੋਜ ਨਿਬੰਧ ਐਮ.ਏ. ਆਨਰਜ਼ (ਅਪ੍ਰਕਾਸ਼ਿਤ) ਗੁਰੂ ਨਾਨਕ ਦੇਵ ਯੂਨੀਵਰਸਿਟੀ, 2003
8. ਮਨਿੰਦਰ ਕੌਰ, *ਸਿਧ ਗੋਸ਼ਟਿ ਦਾ ਕੋਸ਼ ਭਾਸ਼ਾ-ਵਿਗਿਆਨਕ ਅਧਿਐਨ*, ਐਮ ਫਿਲ ਖੋਜ ਨਿਬੰਧ (ਅਪ੍ਰਕਾਸ਼ਿਤ) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1994
9. ਕਮਲਪ੍ਰੀਤ ਕੌਰ, *ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਦੇ ਸਲੋਕਾਂ ਦੀ ਸ਼ਾਬਦਿਕ ਅਨੁਪ੍ਰਸੰਗਿਕਤਾ* ਐਮ.ਏ. ਆਨਰਜ਼ ਖੋਜ-ਨਿਬੰਧ, (ਅਪ੍ਰਕਾਸ਼ਿਤ) ਗੁਰੂ ਨਾਨਕ ਦੇਵ ਯੂਨਵਰਸਿਟੀ, ਅੰਮ੍ਰਿਤਸਰ, 2001
10. ਨਵਪ੍ਰੀਤ ਕੌਰ, *ਗੁਰੂ ਤੇਗ ਬਹਾਦਰ ਜੀ ਦੇ ਸਲੋਕਾਂ ਦੀ ਸ਼ਬਦ-ਪ੍ਰਸੰਗ ਅਨੁਕ੍ਰਮਣਿਕ* ਐਮ.ਏ. ਆਨਰਜ਼ ਖੋਜ-ਨਿਬੰਧ (ਅਪ੍ਰਕਾਸ਼ਿਤ) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2000

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਸ਼ਾਈ ਸੁਮੇਲ

*ਡਾ. ਨਵਰਤਨ ਕਪੂਰ**

ਆਦਮੀ ਜਾਂ ਔਰਤ ਦੀ ਪਛਾਣ ਤਾਂ ਉਸ ਦੇ ਚਿਹਰੇ-ਮੁਹਰੇ ਤੋਂ ਹੋ ਜਾਂਦੀ ਹੈ। ਪਰ ਉਹ ਬੰਦਾ ਕਿਸ ਦੇਸ਼ (Country) ਜਾਂ ਖਿੱਤੇ (Area) ਦਾ ਵਾਸੀ ਹੈ, ਇਸ ਦੀ ਪਰਖ ਬਹੁਤਾ ਕਰਕੇ ਉਸ ਦੀ ਭਾਸ਼ਾ ਤੋਂ ਹੀ ਕੀਤੀ ਜਾਂਦੀ ਹੈ। ਬਹੁਤ ਸਾਰੀਆਂ ਭਾਰਤੀ ਭਾਸ਼ਾਵਾਂ ਦਾ ਮੁੱਢ ਸੰਸਕ੍ਰਿਤ ਤੋਂ ਮੰਨਿਆ ਜਾਂਦਾ ਹੈ, ਜਦੋਂ ਕਿ ਇਸਲਾਮੀ ਭਾਸ਼ਾਵਾਂ ਦਾ ਆਧਾਰ ਅਰਬੀ-ਫ਼ਾਰਸੀ ਹੀ ਹਨ। ਸੱਚੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਵਿਤਕਰਿਆਂ ਤੋਂ ਉਤਾਂਹ ਉਠ ਕੇ "ਭਾਸ਼ਾਈ ਸੁਮੇਲ" ਦਾ ਆਦਰਸ਼ "ਜਪੁ ਜੀ ਸਾਹਿਬ" ਦੀ ਰਚਨਾ ਵੇਲੇ ਹੀ ਸਥਾਪਿਤ ਕਰ ਦਿੱਤਾ ਸੀ। ਤੜਕਸਾਰ ਮਨੋਂ ਮਨੀਂ ਜਪੀ ਜਾਣ ਵਾਲੀ ਇਸ ਪਵਿੱਤਰ ਬਾਣੀ ਨੂੰ "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ"[1] ਆਖਿਆ ਜਾਂਦਾ ਹੈ। ਸਿਰਮੌਰ ਵਾਂਗ ਸੁਸ਼ੋਭਿਤ ਇਸ ਪੁਨੀਤ ਰਚਨਾ ਨੂੰ "ਸ੍ਰੀ ਗੁਰੂ ਗ੍ਰੰਥ ਸਾਹਿਬ" ਦੇ ਆਰੰਭ ਵਿਚ ਹੀ ਸਜਾਇਆ ਗਿਆ ਹੈ। ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਦੇ ਤਤਸਮ ਅਤੇ ਤਦਭਵ ਸ਼ਬਦਾਂ ਨਾਲ ਸ਼ਿੰਗਾਰੀ ਹੋਈ ਇਸ ਪਾਵਨ ਕਿਰਤ ਦਾ ਇਕ ਨਮੂਨਾ ਉਦਾਹਰਨ ਵੱਜੋਂ ਪੇਸ਼ ਹੈ :

ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥
ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥[2]

ਇਸ ਪਉੜੀ ਦੇ ਸ਼ਬਦਾਂ ਦੀ ਛਾਂਟੀ ਕਰਨ ਤੇ ਬੜੇ ਦਿਲਚਸਪ ਤੱਥ (facts) ਸਾਮ੍ਹਣੇ ਆਉਂਦੇ ਹਨ, ਜਿਵੇਂ :

ਸੰਸਕ੍ਰਿਤ ਸ਼ਬਦ : 'ਜੀਅ' ('ਜੀਵ' ਦਾ ਤਦ੍ਭਵ ਰੂਪ)[3]; 'ਵੀਚਾਰੁ' (ਵਿਚਾਰ)[4]; 'ਵਾਰਿਆ' ('ਨਯੋਛਾਵਰ' ਦਾ ਤਦ੍ਭਵ ਰੂਪ)[5]; ਭਾਵੈ ('ਭਾਵਿਤ' ਦਾ ਤਦ੍ਭਵ ਰੂਪ); ਸਦਾ ਨਿਰੰਕਾਰ (ਦੋਵੇਂ ਤਤਸਮ ਰੂਪ)।

ਅਰਬੀ ਸ਼ਬਦ : ਕਲਾਮ[6]; ਕੁਦਰਤਿ[7]; ਸਲਾਮਤਿ[8]।

ਫ਼ਾਰਸੀ ਸ਼ਬਦ : ਰੰਗਾ (ਰੰਗ)[9]; ਵਾਰ[10]।

ਸੰਸਕ੍ਰਿਤ-ਫ਼ਾਰਸੀ ਸੁਮੇਲ : ਜਾਤਿ (ਸੰਸਕ੍ਰਿਤ) = ਜ਼ਾਤ (ਫ਼ਾਰਸੀ); ਵਾਰ (ਸੰਸਕ੍ਰਿਤ ਅਤੇ ਫ਼ਾਰਸੀ)।

---

*ਸਾਬਕਾ ਪ੍ਰੋਫ਼ੈਸਰ, ਮਹਿੰਦਰਾ ਕਾਲਜ, ਪਟਿਆਲਾ।

ਸਭਨਾ, ਲਿਖਿਆ, ਵੁੜੀ, ਤੁਧੁ ਆਦਿ ਸ਼ਬਦ ਆਪਣੇ ਪੰਜਾਬੀਪਣ ਦੀ ਨੁਹਾਰ ਦੇ ਲਖਾਇਕ ਹਨ। ਭਾਸ਼ਾਈ ਸਮੋਨਵਾਦ ਦੀ ਅਜਿਹੀ ਗੰਗਾ-ਜਮੁਨੀ 'ਨਾਨਕ-ਨਾਮ-ਲੇਵਾ' ਹੋਰ ਗੁਰੂ ਸਾਹਿਬਾਨ ਨੇ ਵੀ ਆਪਣੀਆਂ ਰਚਨਾਵਾਂ ਵਿਖੇ ਪੂਰੀ ਸ਼ਰਧਾ ਨਾਲ ਵਗਾਈ, ਜਿਵੇਂ :

ਗੁਰੂ ਅੰਗਦ ਦੇਵ ਜੀ

> ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥
> ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥[11]

'ਦੋਸਤੀ'[12] ਅਤੇ 'ਅੰਦਰਿ'[13] ਸ਼ਬਦ ਫ਼ਾਰਸੀ ਦੇ ਤੱਤਸਮ ਰੂਪ ਹਨ। 'ਲੀਕ' ਸ਼ਬਦ ਅਰਬੀ ਦੇ 'ਲਕੀਰ' ਦਾ ਤਤਸਮ ਰੂਪ ਹੈ। 'ਇਆਣੇ' ਦਾ ਨਿਕਾਸ ਸੰਸਕ੍ਰਿਤ ਦੇ 'ਅਗਿਆਨ'[14] ਸ਼ਬਦ ਤੋਂ ਹੋਇਆ ਹੈ। ਇਸੇ ਤਰ੍ਹਾਂ 'ਨੇਹ' ਸ਼ਬਦ ਸੰਸਕ੍ਰਿਤ ਦੇ 'ਸਨੇਹ' ਦਾ ਤਦਭਵ ਰੂਪ ਹੈ। 'ਥਾਉ ਨ ਥੇਹੁ' ਸਤਿਗੁਰਾਂ ਦਾ ਖ਼ੁਦ ਘੜਿਆ ਹੋਇਆ ਮੁਹਾਵਰਾ (idiom) ਹੈ, ਜਿਸ ਵਿਚ ਸੰਸਕ੍ਰਿਤ ਦੇ 'ਸਥਾਨ' ਸ਼ਬਦ ਦੀ ਖੁਸ਼ਬੂ ਲੁਕੀ ਹੋਈ ਹੈ।

ਗੁਰੂ ਅਮਰ ਦਾਸ ਜੀ

> ਮੰਮੈ ਮਤਿ ਹਿਰਿ ਲਈ ਤੇਰੀ ਮੂੜੇ ਹਉਮੈ ਵਡਾ ਰੋਗੁ ਪਇਆ ॥
> ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ ॥[15]

"ਰਾਗੁ ਆਸਾ" ਵਿਚ ਗੁਰੂ ਨਾਨਕ ਦੇਵ ਜੀ ਨੇ 'ਪਟੀ' ਦੀ ਰਚਨਾ ਕੀਤੀ ਸੀ। ਉਨ੍ਹਾਂ ਵਾਂਗ ਹੀ ਤੀਜੇ ਪਾਤਿਸ਼ਾਹ ਜੀ ਨੇ ਇਸ ਸ਼ੈਲੀ ਨੂੰ ਅਪਣਾਇਆ। ਉਨ੍ਹਾਂ ਨੇ ਉਪਰੋਕਤ ਟੂਕ ਵਿਚ 'ਮਤਿ ਹਿਰਿ ਲਈ'[16] ਸ਼ਬਦਾਵਲੀ ਵਾਲੇ ਹਿੰਦੀ ਮੁਹਾਵਰੇ ਅਤੇ "ਮੁਹਤਾਜ ਭਇਆ"[17] ਰਾਹੀਂ ਅਰਬੀ ਭਾਸ਼ਾ ਦਾ ਰੰਗ ਪੇਸ਼ ਕਰਦਿਆਂ ਦੂਜੇ ਪਾਤਿਸ਼ਾਹ ਵਾਂਗ ਮੁਹਾਵਰੇਗੋਈ (formation of idioms) ਦਾ ਆਦਰਸ਼ ਸਥਾਪਿਤ ਕੀਤਾ ਹੈ। "ਰਾਗੁ ਆਸਾ" ਵਿਖੇ ਦਰਜ ਪ੍ਰਥਮ ਅਤੇ ਤੀਜੇ ਪਾਤਿਸ਼ਾਹ ਜੀ ਦੀ 'ਪਟੀ' ਸਿਰਲੇਖ ਵਾਲੀਆਂ ਰਚਨਾਵਾਂ ਦੀ ਤੁਲਨਾ ਕਰਕੇ ਪ੍ਰੋਫੈਸਰ ਸਾਹਿਬ ਸਿੰਘ ਨੇ ਲਿਖਿਆ ਹੈ :

> "ਮਨ ਐਸਾ ਲੇਖਾ ਤੂੰ ਕੀ ਪੜਿਆ ॥
> ਲੇਖਾ ਦੇਣਾ ਤੇਰੈ ਸਿਰਿ ਰਹਿਆ ॥ ਰਹਾਉ ॥"

'ਰਹਾਉ' ਦੀਆਂ ਇਨ੍ਹਾਂ ਤੁਕਾਂ ਦੇ ਨਾਲ ਗੁਰੂ ਨਾਨਕ ਦੇਵ ਜੀ ਦੀ 'ਪਟੀ' ਦੀ 'ਰਹਾਉ' ਦੀ ਤੁਕ ਰਲਾ ਕੇ ਪੜ੍ਹੋ :

> ਮਨ ਕਾਹੇ ਭੂਲੇ ਮੂੜ ਮਨਾ ॥
> ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥ ਰਹਾਉ ॥

ਲਫ਼ਜ਼ਾਂ ਤੇ ਖਿਆਲਾਂ ਦੀ ਸਾਂਝ ਸਾਫ਼ ਦੱਸਦੀ ਹੈ ਕਿ ਗੁਰੂ ਅਮਰਦਾਸ ਜੀ ਦੇ ਪਾਸ ਗੁਰੂ ਨਾਨਕ ਦੇਵ ਜੀ ਦੀ ਬਾਣੀ ਮੌਜੂਦ ਸੀ।[18]

**ਭਗਤ-ਬਾਣੀ ਦੇ ਮੂਲ ਰੂਪ ਦੀ ਸਾਂਭ-ਸੰਭਾਲ**

ਇਸ ਭਾਸ਼ਾਈ ਸੁਮੇਲ ਦੀ ਦਾਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੇਵਲ ਆਪਣੇ ਤੋਂ ਮਗਰਲੇ

ਗੁਰੂ ਸਾਹਿਬਾਨ ਨੂੰ ਹੀ ਨਹੀਂ ਬਖ਼ਸ਼ੀ, ਸਗੋਂ ਉਨ੍ਹਾਂ ਨੂੰ ਆਪਣੀਆਂ ਉਦਾਸੀਆਂ ਦੌਰਾਨ ਭਗਤਾਂ ਦੀ ਜਿੰਨੀ ਵੀ ਬਾਣੀ ਲੱਭੀ, ਉਸ ਦੇ ਮੂਲ ਰੂਪ ਨੂੰ ਉਨ੍ਹਾਂ ਨੇ ਹੀ ਨਹੀਂ ਸਗੋਂ ਮਗਰਲੇ ਸਾਰੇ ਗੁਰੂ ਸਾਹਿਬਾਨ ਨੇ ਉਵੇਂ ਜਿਵੇਂ ਸੰਭਾਲ ਕੇ ਰੱਖਿਆ। ਇਹੋ ਕਾਰਨ ਹੈ ਕਿ ਸਮੂਹ ਭਗਤਾਂ ਦੀ ਬਾਣੀ ਵਿਚ ਵਰਤੀ ਹੋਈ ਉਨ੍ਹਾਂ ਦੀ ਨਿਜੀ ਸ਼ਬਦਾਵਲੀ ਦੇ ਖੁਲ੍ਹੇ ਦਰਸ਼ਨ ਹੁੰਦੇ ਹਨ। ਅਜਿਹੇ ਕੁਝ ਉਦਾਹਰਨ ਪੇਸ਼ ਹਨ :

**(ੳ) ਸ਼ੇਖ ਫ਼ਰੀਦ ਦੀ ਲਹਿੰਦੀ ਰੰਗ ਵਾਲੀ ਰਚਨਾ**

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥
ਫ਼ਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥[19]

**(ਅ) ਭਗਤ ਪੀਪਾ ਦੀ ਰਾਜਸਥਾਨੀ ਛਾਪ ਵਾਲੀ ਰਚਨਾ**

'ਲਹਿੰਦੀ' ਤਾਂ 'ਪੋਠੋਹਾਰੀ' ਅਤੇ 'ਪੁਆਧੀ' ਵਾਂਗ ਪੰਜਾਬੀ ਦੀਆਂ ਹੀ ਉਪ ਭਾਸ਼ਾਵਾਂ ਹਨ। ਪਰ ਰਾਜਸਥਾਨੀ ਤਾਂ ਭਾਰਤ ਦੇ ਪੱਛਮੀ ਹਿੱਸੇ ਦੀ ਭਾਸ਼ਾ ਹੈ, ਜਿਸ ਦੀ ਮਹਿਕ ਭਗਤ ਪੀਪਾ ਜੀ ਦੀ ਹੇਠਲੀ ਟੂਕ ਵਿਚੋਂ ਆਉਂਦੀ ਹੈ :

ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥
ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥ ੧ ॥
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥ ੨ ॥[20]

**(ੲ) ਭਗਤ ਨਾਮਦੇਵ ਦੀ ਮਰਾਠੀ ਨੁਹਾਰ ਵਾਲੀ ਰਚਨਾ**

ਦੱਖਣ ਭਾਰਤ ਦੇ ਨਾਲ ਲੱਗਦੇ ਮਹਾਰਾਸ਼ਟਰ ਦੇ ਭਗਤ ਨਾਮਦੇਵ ਦੀ ਸਮੁੱਚੀ ਬਾਣੀ ਵਿਚ ਸ਼ੁੱਧ ਮਰਾਠੀ ਸ਼ਬਦਾਵਲੀ ਦਾ ਝਲਕਾਰਾ ਥਾਉਂ ਥਾਂਈਂ ਦਿੱਸਦਾ ਹੈ। "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ ਦਰਜ ਇਕ ਪਦ ਦਾ ਕੁਝ ਅੰਸ਼ ਇਸ ਦੇ ਪ੍ਰਮਾਣ ਵੱਜੋਂ ਪੇਸ਼ ਹੈ :

ਪਹਿਲ ਪੁਰੀਏ ਪੁੰਡਰਕ ਵਨਾ ॥ ਤਾ ਚੇ ਹੰਸਾ ਸਗਲੇ ਜਨਾ ॥
ਕ੍ਰਿਸੁਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥ ੨ ॥
ਤੂ ਕੁਨੁ ਰੇ ॥ ਮੈ ਜੀ ॥ ਨਾਮਾ ॥ ਹੋ ਜੀ ॥
ਆਲਾ ਤੇ ਨਿਵਾਰਣਾ ਜਮ ਕਾਰਣਾ ॥ ੩ ॥[21]

ਮਰਾਠੀ ਦੀ ਲਿਪੀ (script) ਸੰਸਕ੍ਰਿਤ-ਹਿੰਦੀ ਵਾਲੀ ਹੈ ਅਤੇ ਉਸ ਦੀ ਬਹੁਤੀ ਸ਼ਬਦਾਵਲੀ ਵਿਚ ਸੰਸਕ੍ਰਿਤ ਦੀ ਪ੍ਰਧਾਨਤਾ ਨਜ਼ਰ ਆਉਂਦੀ ਹੈ। 'ਨਾਮ-ਮਹਿਮਾ' ਸੰਬੰਧੀ ਭਗਤ ਨਾਮਦੇਵ ਦਾ ਇਕ ਮਰਾਠੀ ਅਭੰਗ (Hymn) ਉਦਾਹਰਨ ਵੱਜੋਂ ਪੇਸ਼ ਹੈ :

ਆਲਿਯਾ ਸੰਸਾਰੀਂ ਆਤ੍ਮਾਰਾਮ ਮੁਖੀਂ। ਘੇਤਲਿਯਾ ਸੁਖੀਂ ਤ੍ਰਿਭੁਵਨੀਂ ॥ 1 ॥
ਜਾਣੋਨਿਯਾਂ ਨਾਮ ਆਪੁਲੇਂਚਿ ਆਧੀਂ। ਮਰਾ ਸੋਮਸਿੱਧੀ ਸਰਵ ਸਾਧੇ ॥ 2 ॥

ਸਰ੍ਵ ਹਰੀ ਮਗ ਨਾਹੀਂ ਦੂਜਾ ਭਾਵ । ਪ੍ਰਪੰਚਕ ਗਰ੍ਵ ਦਿਸੇ ਚਿਨਾ ॥ 3 ॥
ਨਾਮਦੇਵ ਮ੍ਹਣੇ ਸਰ੍ਵਦਾ ਸਾਧਨੇ । ਭਰੇ ਜਨ ਵਨ ਨਾਨਾਪਰੀਂ ॥ 4 ॥[22]

ਵਿਆਕਰਨਿਕ ਵਿਉਂਤ ਕਾਰਨ ਸੰਸਕ੍ਰਿਤ ਦਾ ਸ਼ਬਦ 'ਸੰਸਾਰ' ਹੀ 'ਸੰਸਾਰੀ', 'ਸੁਖ' ਹੀ 'ਸੁਖੀ' ਅਤੇ 'ਦਰਸ਼ਕ' ਹੀ 'ਦਿਸੇਚਿਨਾ' ਬਣ ਗਏ ਹਨ । ਪਰ 'ਆਤ੍ਮਾਰਾਮ', 'ਤ੍ਰਿਭੁਵਨ', 'ਸਰ੍ਵ', 'ਮਗ', 'ਗਰ੍ਵ' ਅਤੇ "ਸਰ੍ਵਦਾ" ਆਦਿ ਸੰਸਕ੍ਰਿਤ ਸ਼ਬਦ ਆਪਣੇ ਤਤਸਮ ਰੂਪ ਵਿਚ ਹੀ ਭਗਤ ਨਾਮਦੇਵ ਜੀ ਨੇ ਵਰਤੇ ਹਨ । ਨਾਮਦੇਵ ਨੇ ਆਪਣੀ ਮਰਾਠੀ ਬਾਣੀ ਵਿਚ "ਹਰਿ"[23] ਅਤੇ "ਹਰੀ" ਸ਼ਬਦ ਦੇ ਦੋਵੇਂ ਰੂਪਾਂ ਦੀ ਵਰਤੋਂ ਕੀਤੀ ਹੈ । 'ਚਾ' : 'ਚੀ', 'ਚੇ' (ਚੈਂ) ਸੰਬੰਧ ਕਾਰਕ ਦੇ ਮਰਾਠੀ ਚਿੰਨ੍ਹ ਹਨ, ਜਿਨ੍ਹਾਂ ਲਈ ਪੰਜਾਬੀ ਵਿਚ ਕ੍ਰਮਵਾਰ 'ਦਾ', 'ਦੇ', 'ਦੀ', 'ਦੇ', ਦੀ ਵਰਤੋਂ ਹੁੰਦੀ ਹੈ । 'ਆਲਾ' ਅਤੇ 'ਆਲਿਯਾ' ਮਰਾਠੀ ਸ਼ਬਦਾਂ ਦਾ ਕ੍ਰਮਵਾਰ ਅਰਥ ਹੈ 'ਆਇਆ' ਅਤੇ 'ਆ ਜਾਣ ਤੇ' ਇਸ ਤੋਂ ਮਰਾਠੀ ਦੇ ਲਕਾਰ-ਪ੍ਰਧਾਨ ਹੋਣ ਦਾ ਸਬੂਤ ਮਿਲਦਾ ਹੈ ।[24] ਜੇ ਅਸੀਂ ਭਗਤ ਨਾਮਦੇਵ ਦੇ ਉਪਰੋਕਤ ਦੋਵੇਂ ਪਦਾਂ ਦੀ ਸ਼ਾਬਦਿਕ ਤੁਲਨਾ ਕਰੀਏ ਤਾਂ ਇਸ ਗੱਲ ਦਾ ਕੋਈ ਭੁਲੇਖਾ ਨਹੀਂ ਰਹਿੰਦਾ ਕਿ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਖੇ ਦਰਜ ਭਗਤ ਨਾਮਦੇਵ ਦੀ ਬਾਣੀ ਆਪਣੇ ਮੂਲ ਰੂਪ ਵਿਚ ਸੁਰੱਖਿਅਤ ਹੈ ਅਤੇ ਉਸ ਵਿਚ ਕਿਸੇ ਵੀ ਪੱਧਰ ਤੇ ਸ਼ੋਧ-ਸੁਧਾਈ (reshuffling, adding and subtraction) ਦਾ ਸੁਆਲ ਹੀ ਪੈਦਾ ਨਹੀਂ ਹੁੰਦਾ ।[25] ਸਗੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਭਗਤ ਨਾਮਦੇਵ ਦਾ ਫ਼ਾਰਸੀ-ਪ੍ਰਧਾਨ ਇਕ ਪਦ ਖੋਜਿਆ ਤਾਂ ਕਿ ਭਾਸ਼ਾਈ ਸੁਮਿਲ ਵਾਲਾ ਉਨ੍ਹਾਂ ਦਾ ਟੀਚਾ ਪੂਰਾ ਹੋ ਜਾਵੇ । ਉਹ ਪਦ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਖੇ ਪੰਚਮ ਪਾਤਿਸ਼ਾਹ ਜੀ ਨੇ ਦਰਜ ਕਰਵਾਇਆ ਹੈ । ਇਸ ਦਾ ਮੂਲ ਪਾਠ ਪੇਸ਼ ਹੈ :

ਹਲੇ ਯਾਰਾਂ ਹਲੇ ਯਾਰਾਂ ਖੁਸਿ ਖਬਰੀ ॥
ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥ ੧ ॥ ਰਹਾਉ ॥
ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ।
ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥ ੧ ॥
ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥
ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥ ੨ ॥
ਚੰਦੀ ਹਜਾਰ ਆਲਮ ਏਕਲ ਖਾਨਾਂ ॥
ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥ ੩ ॥
ਅਸਪਤਿ ਗਜਪਤਿ ਨਰਹ ਨਰਿੰਦ ।
ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥ ੪ ॥[26]

**ਸ਼ਬਦਗਤ-ਅਰਥਵੱਤਾ (connotation) ਅਤੇ ਭਾਸ਼ਾਈ ਸੁਮੇਲ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਸੈਣ ਦੀ ਮਹਿਮਾ ਸੂਚਕ ਇਕ ਟੂਕ ਇਸ ਪ੍ਰਕਾਰ ਵਿਦਮਾਨ ਹੈ :

ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ।
ਹਿਰਦੇ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ ॥[27]

ਪ੍ਰੋਫ਼ੈਸਰ ਸਾਹਿਬ ਸਿੰਘ ਨੇ ਇਨ੍ਹਾਂ ਸਤਰਾਂ ਦਾ ਅਰਥ ਇੰਝ ਕੀਤਾ ਹੈ :

"ਸੈਣ (ਜਾਤਿ) ਦਾ ਨਾਈਂ ਲੋਕਾਂ ਦੀਆਂ ਬੁੱਤੀਆਂ ਕੱਢਣ ਵਾਲਾ (ਦੂਰ ਨੇੜੇ ਦੇ ਕੰਮ ਕਰਨ ਵਾਲਾ) ਸੀ । ਉਸ ਦੀ ਘਰ-ਘਰ ਸ਼ੋਭਾ ਹੋ ਤੁਰੀ । ਉਸ ਦੇ ਹਿਰਦੇ ਵਿਚ ਪਰਮਾਤਮਾ ਵਸ ਪਿਆ ਤੇ ਉਹ ਭਗਤਾਂ ਵਿਚ ਗਿਣਿਆ ਜਾਣ ਲੱਗ ਪਿਆ ।"[28]

ਭਾਈ ਕਾਨ੍ਹ ਸਿੰਘ ਨੇ "ਬੁਤਕਾਰਿਆ" ਸ਼ਬਦ ਦਾ ਇਹੋ ਅਰਥ ਦਿੱਤਾ ਹੈ, ਜਿਸ ਤੋਂ ਪ੍ਰੋਫ਼ੈਸਰ ਸਾਹਿਬ ਦੇ ਕਥਨ ਦੀ ਪ੍ਰੋੜ੍ਹਤਾ ਹੁੰਦੀ ਹੈ । ਇਸ ਦੀ ਅਰਥਵੱਤਾ (connotation) ਇੰਝ ਦਰਸਾਈ ਗਈ ਹੈ :

(ਕ) (ਵਿਸ਼ੇਸ਼ਣ) 'ਬੁੱਤੀ' (ਬਿਨਾ ਮਜ਼ਦੂਰੀ ਸੇਵਾ) ਕਰਨ ਵਾਲਾ । ਬੁੱਤੀਆਂ ਕਰਨ ਵਾਲਾ ("ਸੈਨੁ ਨਾਈ ਬੁਤਕਾਰੀਆ" (ਆਸਾ ਧੰਨਾ) ਦੇਖੋ : ਬੁੱਤੀ ।

(ਖ) 'ਬੁੱਤੀ' : (2) ਬਿਨਾਂ ਮਜ਼ਦੂਰੀ ਦੀ ਸੇਵਾ, ਬੇਗਾਰ । ਇਸ ਦਾ ਮੂਲ ਸੰਸਕ੍ਰਿਤ "ਵਯੁਭ" ਸ਼ਬਦ ਹੈ । "ਵਯੁਤ" ਦਾ ਅਰਥ ਹੈ : "ਸੀਤਾ ਹੋਇਆ", ਲਪੇਟਿਆ ਹੋਇਆ ਕੋਈ ਸਾਮਾਨ ਅਤੇ ਬਿਸਤਰ ਥੈਲੇ ਵਿਚ ਸਿਉਂਕੇ ਜਾਂ ਲਪੇਟ ਕੇ ਅਤੇ ਲੈ ਜਾਣ ਦੀ ਕ੍ਰਿਯਾ ।[29]

'ਬੁਤ' ਸ਼ਬਦ ਫ਼ਾਰਸੀ ਦਾ ਹੈ । ਆਮ ਲੋਕੀ ਇਸ ਦੇ ਮੂਰਤੀ ਵਾਲੇ ਅਰਥ ਤੋਂ ਹੀ ਜਾਣੂ ਹਨ । ਪਰ ਇਸ ਦੇ ਕੁਝ ਹੋਰ ਨੇੜਤਾ ਸੂਚਕ ਅਰਥ ਵੀ ਸ਼ਬਦ ਕੋਸ਼ਾਂ ਵਿਚ ਮਿਲਦੇ ਹਨ, ਜਿਵੇਂ ਨਾਇਕਾ ਜਾਂ ਮਾਸ਼ੂਕਾ[30]; ਪ੍ਰੇਮੀ ਜਾਂ ਪ੍ਰਿਯਕਰ;[31] ਉਹ ਜਿਸ ਨਾਲ ਪ੍ਰੇਮ ਕੀਤਾ ਜਾਵੇ ਜਾਂ ਪ੍ਰਿਯਤਮ[32] । ਭਾਈ ਕਾਨ੍ਹ ਸਿੰਘ ਨੇ ਵੀ ਇਸ (ਬੁਤ) ਸ਼ਬਦ ਦਾ ਇਕ ਹੋਰ ਅਰਥ "ਮਾਸ਼ੂਕ" ਜਾਂ 'ਪਯਾਰਾ' ਦਿੱਤਾ ਹੈ ।[33]

"ਸਰਬਤ ਦਾ ਭਲਾ" ਚਾਹੁਣ ਵਾਲੇ ਭਗਤ ਸੈਣ ਦੇ ਨਾਂ ਦੀ ਗੁਣਵੱਤਾ (quality) ਨੂੰ ਪਛਾਣ ਕੇ ਸਾਡੇ ਸਤਿਗੁਰਾਂ ਨੇ 'ਸੈਣ' ਜਾਂ "ਸੇਨ" ਵਰਗੇ ਸਮਧੁਨੀ ਸ਼ਬਦਾਂ ਰਾਹੀਂ ਇਸ ਸ਼ਬਦ ਦੀ ਮੂਲ ਭਾਵਨਾ ਨੂੰ ਦ੍ਰਿੜ੍ਹਾਉਣ ਲਈ ਭਰਪੂਰ ਉਪਰਾਲਾ ਕੀਤਾ ਹੈ । ਹੋਰ ਬੋਲੀਆਂ ਦੇ ਸ਼ਬਦ ਅਪਣਾਉਣ ਨਾਲ ਜਿੱਥੇ ਸਾਡੇ ਸਤਿਗੁਰਾਂ ਦੇ ਬਹੁ-ਭਾਸ਼ੀ ਗਿਆਨ ਦਾ ਪ੍ਰਗਟਾਵਾ ਹੁੰਦਾ ਹੈ, ਉਥੇ ਹੀ ਉਨ੍ਹਾਂ ਦੇ ਮਨ ਵਿਚ ਭਗਤਾਂ ਪ੍ਰਤਿ ਨਿੱਘੇ ਸਨਮਾਨ ਅਤੇ ਭਾਸ਼ਾਈ ਸਮੋਨਵਾਦ ਦੇ ਦਰਸ਼ਨ ਵੀ ਹੁੰਦੇ ਹਨ । ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਹੋਏ "ਸੈਣ" (ਸੈਨ) ਸ਼ਬਦ ਦੇ "ਅਰਥਵਾਚਕ ਸਫ਼ਰ" (meaningful voyage) ਦੇ ਕੁਝ ਨਮੂਨੇ ਪੇਸ਼ ਹਨ :

(ੳ) ਸਖਾ ਸੈਨ ਪਿਆਰੁ ਪ੍ਰੀਤਮ ਨਾਮ ਹਰਿ ਕਾ ਜਪੁ ਜਪੋ ।[34]

(ਅ) ਸਿਫ਼ਤਿ ਸਲਾਹਣੁ ਸਹਜ ਆਨੰਦ । ਸਖਾ ਸੈਨੁ ਪ੍ਰੇਮ ਗੋਬਿੰਦ ।[35]

ਇੱਥੇ "ਸੈਨ" (ਸੈਨੁ) ਸ਼ਬਦ "ਵਿਸ਼ਰਾਮ", "ਆਤਮ-ਆਨੰਦ" ਅਤੇ 'ਸਗੇ ਸੰਬੰਧੀ' ਜਿਹੇ ਅਰਥ ਦਿੰਦਾ ਹੈ । 'ਡਿੰਗਲ' (ਪੁਰਾਣੀ ਰਾਜਸਥਾਨੀ) ਵਿਚ ਇਸ ਦਾ ਉਚਾਰਨ 'ਸੈਣ' ਹੈ : ਜਿਸ ਦਾ ਅਰਥ ਹੈ : "ਪਤੀ, ਸੁਆਮੀ, ਮਾਲਿਕ" । ਪਰ 'ਸਿੰਧੀ' ਭਾਸ਼ਾ ਵਿਚ ਇਸ ਸ਼ਬਦ ਦਾ

ਉਚਾਰਨ "ਸੇਣੁ" ਹੈ; ਜਿਸ ਦਾ ਅਰਥ ਹੈ : ਕੁੜਮ, ਲਾੜਾ ਅਤੇ ਲਾੜੀ ਦਾ ਪਿਤਾ, ਭਾਵ ਰਿਸ਼ਤੇਦਾਰ, ਸੰਬੰਧੀ ।[36]

ਅਗਲੇ ਸਤਿਗੁਰਾਂ ਨੇ ਵੀ ਇਸੇ ਪਰੰਪਰਾ ਨੂੰ ਨਿਭਾਇਆ ਹੈ :

(ੲ) ਗੁਰੂ ਅਮਰਦਾਸ ਜੀ

ਸੇ ਸੈਣ ਸੇ ਸਜਣਾ ਜਿ ਗੁਰਮੁਖਿ ਮਿਲਹਿ ਸੁਭਾਇ ॥
ਸਤਿਗੁਰ ਕਾ ਭਾਣਾ ਅਨੁਦਿਨ ਕਰਹਿ ਸੇ ਸਚਿ ਰਹੇ ਸਮਾਇ ॥[37]

(ਸ) ਗੁਰੂ ਅਰਜਨ ਦੇਵ ਜੀ

ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ॥[38]

ਸਤਿਗੁਰੂ ਸ੍ਰੀ ਨਾਨਕ ਦੇਵ ਜੀ ਨੇ ਪੰਜਾਬ ਤੋਂ ਦੂਰ-ਦੁਰੇਡੇ ਦੇ ਇਲਾਕਿਆਂ ਦੀਆਂ ਬੋਲੀਆਂ ਦੇ ਸ਼ਬਦਾਂ ਦੀ ਖੁਦ ਵਰਤੋਂ ਕਰਕੇ ਅਤੇ ਖੇਤਰਵਾਦ ਦੇ ਭੂਤ ਨੂੰ ਲਤਾੜ ਕੇ ਭਾਸ਼ਾਈ ਸੁਮੇਲ ਦਾ ਗਾਡੀ ਰਾਹ ਦਰਸਾਇਆ । ਇਸ ਦੇ ਕੁਝ ਹੋਰ ਨਮੂਨੇ ਪੇਸ਼ ਹਨ :

(ੳ) ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ ।
ਪੁਛਹੁ ਜਾਇ ਪਧਾਊਆ ਚਲੇ ਚਾਕਰ ਹੋਇ ॥[39]

'ਡੂਗਰਿ' ਸ਼ਬਦ ਡਿੰਗਲ (ਪੁਰਾਣੀਂ ਰਾਜਸਥਾਨੀ) ਦਾ ਹੈ । ਇਸ ਦਾ ਅਰਥ ਹੈ : "ਪਹਾੜ ਦੀ ਚੋਟੀ"[40] । ਇਸੇ ਪ੍ਰਕਾਰ 'ਪਧਾਊਆ' ਸ਼ਬਦ ਮੁਲਤਾਨੀ ਦਾ ਹੈ, ਜਿਸ ਦਾ ਅਰਥ ਹੈ : "ਰਾਹੀ, ਮੁਸਾਫ਼ਿਰ" ।[41]

(ਅ) ਮਰਾਠੀ ਲਕਾਰ ਪ੍ਰਧਾਨ ਭਾਸ਼ਾ ਹੈ । ਗੁਰੂ ਨਾਨਕ ਦੇਵ ਜੀ ਅਤੇ ਭਗਤ ਨਾਮਦੇਵ ਜੀ ਦੀ ਇਕ-ਇਕ ਤੁਕ ਵਿਚ 'ਆਈਲੇ' ਅਤੇ 'ਆਇਲਾ' ਸ਼ਬਦ "ਆਉਣ (ਆਗਮਨ : Arrival) ਅਰਥ ਵਿਚ ਵਰਤੇ ਗਏ ਹਨ । ਇਸ ਤੋਂ ਇਹੋ ਜਾਪਦਾ ਹੈ ਕਿ ਇਹ ਸ਼ਬਦ ਮਰਾਠੀ ਭਾਸ਼ਾ ਦੀ ਦੇਣ ਹਨ । ਟਾਕਰੇ ਲਈ ਵੇਖੋ :"

(1) ਪਾਖੰਤਣ ਬਾਜ ਬਜਾਇਲਾ । ਗਰੁੜ ਚੜੇ ਗੋਬਿੰਦੁ ਆਇਲਾ ।[42]
(ਭਗਤ ਨਾਮਦੇਵ)

(2) ਰੁਤਿ ਆਈਲੇ ਸਰਸ ਬਸੰਤੁ ਮਾਹਿ ॥[43]
(ਗੁਰੂ ਨਾਨਕ ਦੇਵ ਜੀ)

## ਸਧੁੱਕੜੀ ਭਾਸ਼ਾ : ਸ਼ਬਦ ਨਿਕਾਸ ਅਤੇ ਪਰਿਭਾਸ਼ਾ

ਜੇ ਅਸੀਂ ਗਹੁ ਨਾਲ ਤੱਕੀਏ ਤਾਂ ਨਿਰਾਕਾਰ ਭਗਤੀ ਸਾਹਿਤ ਦੇ ਬਹੁਤੇ ਰਚਨਾਕਾਰਾਂ ਦੀ ਤੋਰਾ-ਫੇਰੀ (travelling) ਕਾਰਨ ਭਾਸ਼ਾਈ ਆਦਾਨ-ਪ੍ਰਦਾਨ ਦੇ ਅਜਿਹੇ ਢੇਰ ਸਾਰੇ ਉਦਾਹਰਨ ਪ੍ਰਾਪਤ ਹੁੰਦੇ ਹਨ । ਨਿਰਾਕਾਰ ਭਗਤੀ ਸਾਹਿੱਤ ਦੀ ਭਾਸ਼ਾ ਨੂੰ ਹਿੰਦੀ ਦੇ ਵਿਦਵਾਨਾਂ ਨੇ "ਸਧੁੱਕੜੀ" ਨਾਂ ਦਿੱਤਾ ਹੈ ਅਤੇ ਇਸ ਦੇ ਸਰੂਪ ਦਾ ਪ੍ਰਗਟਾਵਾ ਇੰਦ ਕੀਤਾ ਹੈ :

"ਸੰਤ-ਬਾਣੀ ਵਿਚ ਵਰਤੀ ਗਈ" ਸਧੁੱਖੜੀ (ਜਾਂ ਸਧੁੱਕੜੀ) ਸਰਬ-ਭਾਸ਼ਾ ਪ੍ਰਯੋਗ ਦੇ ਸਿਧਾਂਤ ਦੀ ਵਿਅੰਜਣਾ ਕਰਦੀ ਹੈ । ਆਚਾਰੀਆ ਰਾਜਸ਼ੇਖਰ ਨੇ ਆਪਣੇ 'ਕਾਵਯ ਮੀਮਾਂਸਾ' ਗ੍ਰੰਥ ਵਿਚ

ਇਸ ਨੂੰ "ਉਰੋ ਮਿਸ਼੍ਰਮ" (ਦਿੱਲੋਂ ਸੁਮੇਲ) ਆਖਿਆ ਹੈ। ਇਹੋ "ਉਰੋ ਮਿਸ਼੍ਰਮ" ਰੂਪੀ ਭਾਸ਼ਾ ਨੂੰ ਪ੍ਰਯੋਗ ਦੇ ਆਧਾਰ ਤੇ "ਸਡਭਾਸ਼ਾ" ਆਖਿਆ ਹੈ। ਇਸੇ "ਸਡ ਭਾਸ਼ਾ" ਦਾ ਅਰਥ ਛੇ ਭਾਸ਼ਾਵਾਂ ਨਹੀਂ ਹੈ, ਸਗੋਂ ਕਈ ਭਾਸ਼ਾਵਾਂ ਦਾ ਸਮਨਵਿਤ (ਸੁਮੇਲ) ਰੂਪ ਹੈ। ਇਸੇ ਨੂੰ 'ਸਧੁੱਕੜੀ' ਜਾਂ 'ਸਧੁੱਖੜੀ' ਵੀ ਸੱਦਿਆ ਜਾਂਦਾ ਹੈ। ਇਸ ਸ਼ਬਦ ਦੇ ਨਿਕਾਸ ਦੀ ਪ੍ਰਕ੍ਰਿਆ ਇੰਞ ਹੈ : ਸਧੁੱਕੜੀ ਜਾਂ 'ਸਧੁੱਖੜੀ'>ਸਧੁੱਕੜ/ਸਧੁੱਖੜ>ਸਾਧੁਖੱੜ>ਸਾਧੁਖੜ>ਸਾਧੁਖਟ>ਸਾਧੁਖੜ।[44]

ਅਸੀਂ ਇਸ ਤੋਂ ਵੀ ਸੁਖਾਲੀ ਵਿਉਤਪੱਤੀ (Derivation) ਅਤੇ ਪਰਿਭਾਸ਼ਾ (definition) ਪੇਸ਼ ਕਰਨ ਦੇ ਚਾਹਵਾਨ ਹਾਂ :

ਨਾਮ-ਸਿਮਰਨ ਰਾਹੀਂ ਮਨ ਨੂੰ ਸਾਧ ਲੈਣ ਵਾਲੇ ਨੂੰ 'ਸਾਧੂ' (ਜਾਂ 'ਸਾਧ') ਆਖਿਆ ਜਾਂਦਾ ਹੈ। ਅਜਿਹੇ ਗੁਰੂਆਂ ਅਤੇ ਸੰਤਾਂ ("ਸ਼ਬਦ" ਦਾ ਉਪਦੇਸ਼ ਦੇਣ ਵਾਲਿਆਂ), ਭਗਤਾਂ ਅਤੇ ਸ਼ਰਧਾਲੂਆਂ ਦੇ ਇਕੱਠ ਨੂੰ "ਸਾਧ-ਸੰਗਤਿ" ਗਰਦਾਨਿਆ ਜਾਂਦਾ ਹੈ।[45] ਜੇ ਇਸ ਕਸਵੱਟੀ ਉੱਤੇ ਇਸ 'ਸਧੁਕੱੜੀ' (ਜਾਂ 'ਸਧੁੱਖੜੀ') ਸ਼ਬਦ ਦੀ ਪਦਵੰਡ ਕਰੀਏ ਤਾਂ ਬਣਦਾ ਹੈ = "ਸਾਧੂ+ਕੜੀ"। ਇਸ ਤੋਂ ਇਹੋ ਅਰਥ ਵਿਅਕਤ ਹੁੰਦਾ ਹੈ : "ਸਾਧੂਆਂ (ਸੱਚੇ ਸੁੱਚੇ ਮਨਾਂ ਵਾਲੇ ਨਾਮ ਦੇ ਪ੍ਰੇਮੀ ਮਹਾਪੁਰਖਾਂ ਦੇ ਭਾਵਾਂ ਦੀ ਕੜੀ ਜੋੜਨ ਵਾਲੀ ਸਮੋਨਵਾਦੀ ਭਾਸ਼ਾ।"

"ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ ਦ੍ਰਿਸ਼ਮਾਨ ਅਜਿਹੇ ਭਾਸ਼ਾਈ ਸੁਮੇਲ ਨੂੰ ਮੁੱਖ ਰੱਖਦਿਆਂ ਇਸ ਉੱਤੇ "ਸਧੁੱਕੜੀ" ਸ਼ਬਦ ਪੂਰੀ ਤਰ੍ਹਾਂ ਫਬਦਾ ਹੈ : ਇਹੋ ਸਾਡਾ ਨਿੱਮਰ ਮਤ ਹੈ।

ਇਹੋ ਜਾਪਦਾ ਹੈ ਕਿ ਇਹ ਸ਼ਬਦ ਮਰਾਠੀ ਨੁਹਾਰ ਵਾਲੇ ਹਨ। ਟਾਕਰੇ ਲਈ ਵੇਖੋ :

(1) ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦੁ ਆਇਲਾ ॥[42]

(2) ਰੁਤਿ ਆਈਲੇ ਸਰਸ ਬਸੰਤ ਮਾਹਿ॥[43]

ਅਧਿਆਤਮਿਕ ਸੋਚ ਵਾਲੇ ਮਹਾਪੁਰਖ (spiritualists) ਦੇਸ਼-ਬਦੇਸ਼ ਦੀ ਤੋਰਾ-ਫੇਰੀ ਵੇਲੇ ਆਪਣੇ ਉਪਦੇਸ਼ ਆਮ ਆਦਮੀ ਤਕ ਪਹੁੰਚਾਉਣ ਲਈ ਅਤਿਅੰਤ ਸਹਿਜ ਭਾਸ਼ਾ ਦੀ ਵਰਤੋਂ ਦੇ ਚਾਹਵਾਨ ਰਹਿੰਦੇ ਹਨ। ਇਸੇ ਕਾਰਨ ਖੇਤਰੀ ਭਾਸ਼ਾਵਾਂ ਦੇ ਸ਼ਬਦ ਉਨ੍ਹਾਂ ਦੀ ਮਨੋਹਰ ਬਾਣੀ ਵਿਚ ਸੁਭਾਵਿਕ ਤੌਰ ਤੇ ਆ ਜਾਂਦੇ ਹਨ। ਮਰਾਠੀ ਭਾਵੇਂ ਸੰਸਕ੍ਰਿਤ ਪ੍ਰਧਾਨ ਭਾਸ਼ਾ ਹੈ, ਪਰ ਮਹਾਰਾਸ਼ਟਰ ਦੇ ਜੰਮਪਲ ਭਗਤ ਨਾਮਦੇਵ ਨੇ ਸੰਸਕ੍ਰਿਤ ਦੇ "ਧੂਲਿ" ਸ਼ਬਦ ਦੀ ਥਾਂ ਤੇ "ਧੂਰਿ" ਜਾਂ "ਧੂੜਿ" ਨੂੰ ਅਪਣਾਉਣ ਵਿਚ ਸੰਕੋਚ ਨਹੀਂ ਕੀਤਾ; ਜਿਵੇਂ :

(ਕ) ਮੇਰੈ ਮਾਥੈ ਲਾਗੀਲੇ ਧੂਰਿ ਗੋਬਿੰਦ ਚਰਨਨ ਕੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੪)*

(ਖ) ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੫੨)*

ਭਾਸ਼ਾਗਤ ਦ੍ਰਿਸ਼ਟੀ ਤੋਂ "ਧੂਰਿ" ਦੀ ਵਰਤੋਂ "ਬ੍ਰਜ ਭਾਸ਼ਾ" ਅਤੇ "ਅਵਧੀ ਭਾਸ਼ਾ" (ਹਿੰਦੀ ਭਾਸ਼ੀ ਪ੍ਰਦੇਸ਼ ਦੀਆਂ ਬੋਲੀਆਂ) ਵਿਚ ਹੁੰਦੀ ਹੈ। "ਧੂੜਿ" ਸ਼ਬਦ ਪੰਜਾਬੀ ਵਾਂਗ ਰਾਜਸਥਾਨੀ ਵਿਚ ਵੀ ਪ੍ਰਚਲਿਤ ਹੈ।

**ਭਾਸ਼ਾਈ ਸੁਮੇਲ ਦੇ ਪ੍ਰਤੀਕ 'ਮੁਹਾਵਰੇ'**

ਮੁਹਾਵਰੇ ਤਾਂ ਹਰੇਕ ਭਾਸ਼ਾ ਦੀ ਜਿੰਦ-ਜਾਨ ਮੰਨੇ ਜਾਂਦੇ ਹਨ। ਕਿਸੇ ਵੱਡੀ ਗੱਲ ਨੂੰ ਘੱਟ ਤੋਂ ਘੱਟ ਸ਼ਬਦਾਂ ਵਿਚ ਪੇਸ਼ ਕਰ ਦੇਣਾ ਹੀ ਮੁਹਾਵਰੇ ਦੀ ਖ਼ੂਬੀ ਮੰਨੀ ਜਾਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਵਾਲੇ ਹੀ ਨਹੀਂ ਸਗੋਂ ਭਗਤ ਬਾਣੀ ਵਿਚ ਉਪਲਬਧ ਮੁਹਾਵਰਿਆਂ ਨੂੰ ਉਨ੍ਹਾਂ ਦੇ ਮੂਲ ਰੂਪ ਵਿਚ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ ਸਜਾ ਕੇ ਇਸ ਭਾਸ਼ਾਈ ਸੁਮੇਲ ਨੂੰ ਦ੍ਰਿੜ੍ਹਤਾ ਪ੍ਰਦਾਨ ਕੀਤੀ ਹੈ, ਜਿਵੇਂ :

(ਕ) "ਅੰਧੁਲੇ ਕੀ ਲਾਕਰੀ" : 'ਤੁਮਚੇ ਪਾਰਸ ਹਮ ਚੇ ਲੋਹਾ ਸੰਗੇ ਕੰਚਨ ਭੈਇਲਾ' ਜਿਹੇ ਮੁਹਾਵਰੇ ਭਗਤ ਨਾਮਦੇਵ ਨੇ ਵਰਤੇ ਹਨ। ਇਨ੍ਹਾਂ ਉੱਤੇ ਮਰਾਠੀ ਛਾਪ ਸਪਸ਼ਟ ਰੂਪ ਵਿਚ ਨਜ਼ਰ ਆਉਂਦੀ ਹੈ।

(ਖ) "ਸਦਾ ਸਲਾਮਤਿ" (ਤੂ ਸਦਾ ਸਲਾਮਤਿ ਨਿਰੰਕਾਰ) ਮੁਹਾਵਰਾ "ਜਪੁ ਜੀ ਸਾਹਿਬ" (1, 16 :24) ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ। ਇਸ ਦਾ 'ਸਦਾ' ਸ਼ਬਦ ਸੰਸਕ੍ਰਿਤ ਦਾ ਹੈ ਅਤੇ 'ਸਲਾਮਤਿ' ਅਰਬੀ ਦਾ। ਇਵੇਂ ਜਿਵੇਂ ਭਗਤ ਨਾਮਦੇਵ ਵੱਲੋਂ ਵਰਤੇ "ਸਦਾ ਸਾਬਾਸਿ" (ਜਉ ਗੁਰਦੇਉ ਸਦਾ ਸਾਬਾਸਿ : ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1166) ਦਾ ਪਹਿਲਾ ਸ਼ਬਦ 'ਸਦਾ' ਸੰਸਕ੍ਰਿਤ ਦਾ ਹੈ ਤਾਂ "ਸਾਬਾਸਿ" ਫ਼ਾਰਸੀ ਦਾ ਹੈ।

ਇਕੋ ਪਰਿਪੇਖ ਵਿਚ ਦੋ ਭਗਤਾਂ ਵੱਲੋਂ ਵਰਤਿਆ ਇਕੋ ਮੁਹਾਵਰਾ ਇਸ ਭਾਸ਼ਾਈ ਸੁਮੇਲ ਦੇ ਨਾਲੋਂ-ਨਾਲ ਵਿਚਾਰਿਕ ਸਾਂਝ ਨੂੰ ਵੀ ਚਾਰ ਚੰਨ ਲਾਉਣ ਵਿਚ ਸਮਰੱਥ ਹੈ, ਜਿਵੇਂ :

(ਕ) ਭਗਤ ਨਾਮਦੇਵ : ਸਰਬ ਸੋਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥
ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਧਨਾਸਰੀ ਰਾਗ, ਪੰਨਾ ੬੯੩)

(ਖ) ਭਗਤ ਕਬੀਰ : ਆਵਤ ਸੰਗ ਨ ਜਾਤ ਸੰਗਾਤੀ ॥
ਕਹਾ ਭਇਓ ਦਰਿ ਬਾਂਧੇ ਹਾਥੀ ॥
ਲੰਕਾ ਗਢੁ ਸੋਨੇ ਕਾ ਭਇਆ ॥
ਮੂਰਖੁ ਰਾਵਨੁ ਕਿਆ ਲੇ ਗਇਆ ॥

(ਉਪਰੋਕਤ, ਰਾਗ ਭੈਰਉ, ਪੰਨਾ ੧੧੫੮)

"ਦਰਿ ਬਾਂਧੇ ਹਾਥੀ" ਮੁਹਾਵਰੇ ਦਾ ਅਰਥ ਹੈ "ਖ਼ੂਬ ਸ਼ਾਨੋ-ਸ਼ੌਕਤ ਹੋਣੀ" (ਬੜੇ ਠਾਠ ਬਾਠ ਹੋਣੇ)।

## ਟਿੱਪਣੀਆਂ ਤੇ ਹਵਾਲੇ

1. ਡਾ. ਪ੍ਰੇਮ ਪ੍ਰਕਾਸ਼ ਸਿੰਘ (ਸੰਪਾ.) : *ਜਪੁ ਜੀ–ਪਾਠ ਔਰ ਪ੍ਰਵਚਨ*, ਪੰਨਾ VIII (ਨਿਵੇਦਨ) (ਪਟਿਆਲਾ, ਸੰਨ 2001)
2. ਸ੍ਰੀ ਗੁਰੂ ਗ੍ਰੰਥ ਸਾਹਿਬ, *ਜਪੁ ਜੀ ਸਾਹਿਬ*, ਪਉੜੀ 16।
3. ਡਾ. ਪ੍ਰੇਮ ਪ੍ਰਕਾਸ਼ ਸਿੰਘ (ਸੰਪਾ.) *ਜਪੁ ਜੀ–ਪਾਠ ਔਰ ਪ੍ਰਵਚਨ*, ਪੰਨਾ 64

4-6. *ਉਪਰੋਕਤ*, ਪੰਨਾ 66 ।

7. ਭਾਈ ਕਾਨ੍ਹ ਸਿੰਘ (ਸੰਪਾ.) : *ਮਹਾਨ ਕੋਸ਼*, ਪੰਨਾ 253 (ਪਟਿਆਲਾ : 1960)

8. *ਉਪਰੋਕਤ*, ਪੰਨਾ 129 ।

9. ਡਾ. ਗੁਰਚਰਨ ਸਿੰਘ (ਸੰਪਾ.) *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਫ਼ਾਰਸੀ ਅਰਬੀ ਮੂਲਕ-ਸ਼ਬਦਾਂ ਦਾ ਕੋਸ਼*, ਪੰਨਾ 180 (ਸੇਵਾ ਸਿਮਰਨ ਸਮਰਪਿਤ ਸੁਸਾਇਟੀ : ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੁਹਾਲੀ) ; ਸੰਨ 2003)

10. *ਉਪਰੋਕਤ*, ਪੰਨਾ 189 ।

11. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 473 ।

12. ਮੁਹੰਮਦ ਮੁਸਤਫ਼ਾ ਖਾਂ "*ਮੱਦਾਹ*" (ਸੰਪਾ.) : ਉਰਦੂ-ਹਿੰਦੀ ਸ਼ਬਦ ਕੋਸ਼, ਪੰਨਾ 328 (ਲਖਨਊ : ਸੰਨ 1959) ।

13. (ਕ) *ਉਪਰੋਕਤ*, ਪੰਨਾ 2 ।
(ਖ) ਡਾ. ਗੁਰਚਰਨ ਸਿੰਘ (ਸੰਪਾ.) : *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਫ਼ਾਰਸੀ ਅਰਬੀ ਮੂਲਕ-ਸ਼ਬਦਾਂ ਦਾ ਕੋਸ਼*, ਪੰਨਾ 13 ।

14. ਭਾਈ ਕਾਨ੍ਹ ਸਿੰਘ (ਸੰਪਾ.) *ਮਹਾਨ ਕੋਸ਼*, ਪੰਨਾ 88 ।

15. ਸ੍ਰੀ ਗੁਰੂ ਗ੍ਰੰਥ ਸਾਹਿਬ, *ਰਾਗ ਆਸਾ*, ਪਟੀ ਮ :3, ਪੰਨਾ 435 ।

16. ਭਾਈ ਕਾਨ੍ਹ ਸਿੰਘ (ਸੰਪਾ.) *ਮਹਾਨ ਕੋਸ਼*, ਪੰਨਾ 707 ।

17. (ਕ) *ਉਪਰੋਕਤ*, ਪੰਨਾ 733 ।
(ਖ) ਡਾ. ਗੁਰਚਰਨ ਸਿੰਘ (ਸੰਪਾ.) *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਫ਼ਾਰਸੀ ਅਰਬੀ ਮੂਲਕ-ਸ਼ਬਦਾਂ ਦਾ ਕੋਸ਼*, ਪੰਨਾ 174 ।

18. ਪ੍ਰੋਫ਼ੈਸਰ ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* : ਸੱਤਵੀਂ ਪੋਥੀ, ਪੰਨਾ 467 (ਜਲੰਧਰ : ਸੰਨ 1970) ।

19. *ਸ੍ਰੀ ਗੁਰੂ ਗ੍ਰੰਥ ਸਾਹਿਬ* : *ਸਲੋਕ ਫ਼ਰੀਦ ਕੇ*, ਪੰਨਾ 1377 ।

20. *ਉਪਰੋਕਤ*, *ਰਾਗ ਧਨਾਸਰੀ*, ਪੰਨਾ 695 ।

21. *ਉਪਰੋਕਤ*, *ਰਾਗ ਧਨਾਸਰੀ*, ਪੰਨਾ 693 ।

22. ਡਾ. ਰ.ਗ. ਗੋਸਾਵੀਂ (ਸੰਪਾ.) : *ਸ੍ਰੀ ਸਕਲ ਸੰਤ ਗਾਥਾ*, ਪਹਿਲਾ ਖੰਡ, ਅਭੰਗ ਨੰਬਰ 815, ਪੰਨਾ 384 (ਪੁਣੇ : ਸੰਨ 2000) ।

23. (ਕ) ਉਦਾਹਰਨ ਵੱਜੋਂ ਦਿੱਤੀ ਟੂਕ ਦੀ ਤੀਜੀ ਤੁਕ ਵਿਚ "ਹਰੀ" ਸ਼ਬਦ ਆਇਆ ਹੈ ।
(ਖ) ਇਸ ਟੂਕ ਵਿਚ "ਹਰਿ" ਅਤੇ "ਹਰੀ" ਦੋਵੇਂ ਸ਼ਬਦ ਰੂਪ ਵਿਦਮਾਨ ਹਨ :
ਹਰਿਨਾਮ ਪਾਠ ਹਾਚਿ ਭਾਵ । ਹਰੀ ਹਰੀ ਹਾਚਿ ਦੇਵ ॥
ਉਪਰੋਕਤ; ਅਭੰਗ ਨੰ : 763 (ਨਾਮਦੇਵ); ਪੰਨਾ 379 ।

24. (ਕ) ਮਰਾਠੀ ਵਿਚ 'ਈਲਾ' (ਜਾਂ 'ਇਲਾ' ; ਈਲੇ) ਪ੍ਰਤਯਯ ਭੂਤਕਾਲ ਹੀ ਨਹੀਂ ਵਰਤਮਾਨ ਅਤੇ ਭਵਿੱਖਤ ਕਾਲ ਵਿਚ ਵੀ ਪ੍ਰਯੁਕਤ ਹੁੰਦਾ ਹੈ ।
–ਮੇਰਾ ਕੇਸ਼ਵ ਦਾਮਲੇ : *ਸ਼ਾਸਤ੍ਰੀਯ ਮਰਾਠੀ ਕੋਸ਼*, ਪੰਨਾ 238 ।
(ਖ) ਚਾ, ਚੇ, ਚੀ ਕਾਰਕ ਚਿੰਨ੍ਹ ਮਰਾਠੀ ਭਾਸ਼ਾ ਖੇਤਰ ਦੇ ਹਨ ।— ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਦੀ ਪ੍ਰਕਿਰਤੀ ਨੂੰ ਵੇਖਦਿਆਂ ਅਜਿਹੀ ਸਮੋਨਤਾ ਬਾਰੇ ਕੋਈ ਹੈਰਾਨੀ ਨਹੀਂ ਹੋਣੀ ਚਾਹੀਦੀ ।

ਮੁਕੇਸ਼ ਸ਼ਰਮਾ ਅਤੇ ਡੀ.ਬੀ. ਕਸ਼ੀਰ ਸਾਗਰ (ਡਾ.) (ਸੰਪਾ.) : *ਰਾਜਸਥਾਨ ਕੇ ਨਾਥ ਸੰਪ੍ਰਦਾਇ ਔਰ ਸਾਹਿਤਯ*, ਪੰਨਾ 78 (ਭਾਗ ਚੌਥਾ) [ਜੋਧਪੁਰ, ਸੰਨ 1997]

25. (ਕ) He (Guru Arjun Dev) kept before him an objective of creating an aesthetic whole out of the raw materials of poetical compositions of different contributors of the Guru Granth. For this reason he went to the extent of reshuffling, adding and substracting of certain lines and words.

    ਸੰ. ਗੋ. ਭੁਲਪੁਲੇ (ਸੰਪਾਦਿਤ) : *ਮਰਾਠੀ ਵਾਲਮਯਾਚਾ ਇਤਿਹਾਸ*, ਖੰਡ ਪਹਿਲਾ, ਪੰਨਾ 612 (ਪੁਣੇ, ਸੰਨ 1984) ਤੋਂ ਲਈ *Bhagat Namdeva in the Guru Grantha,* Page 109 by Dr. Nirbhai Singh ਵਾਲੀ ਟੂਕ ।

    (ਖ) ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਭਗਤਾਂ ਦੀ ਬਾਣੀ ਆਪਣੇ ਪੂਰਬਲੇ ਗੁਰੂ ਸਾਹਿਬਾਨ ਤੋਂ ਪ੍ਰਾਪਤ ਹੋ ਚੁੱਕੀ ਸੀ। ਇਹੋ ਨਹੀਂ ਉਨ੍ਹਾਂ ਕੋਲ ਆਪਣੇ ਪੂਰਬਲੇ ਚਾਰ ਗੁਰੂ ਸਾਹਿਬਾਨ ਦੀ ਬਾਣੀ ਦਾ ਇੰਨਾ ਵੱਡਾ ਭੰਡਾਰ ਸੀ ਕਿ ਉਹ ਉਸ ਨੂੰ ਭਾਈ ਗੁਰਦਾਸ ਜੀ ਤੋਂ ਸੰਗ੍ਰਹਿ ਕਰਵਾ ਕੇ ਸੰਤੁਸ਼ਟ ਹੋ ਸਕਦੇ ਸਨ। ਪਰ ਉਹ ਤਾਂ "ਆਦਿ ਗ੍ਰੰਥ" ਦੀ ਪਹਿਲੀ ਬੀੜ ਰਾਹੀਂ ਇਹ ਆਦਰਸ਼ ਸਥਾਪਿਤ ਕਰਨ ਦੇ ਇਛੁੱਕ ਸਨ ਕਿ ਸਾਡਾ ਧਰਮ ਬੋਲੀ, ਜਾਤ-ਪਾਤ ਅਤੇ ਖੇਤਰੀ ਭੇਦਭਾਵ ਵਿਚ ਭੋਰਾ ਜਿਹਾ ਵੀ ਵਿਸ਼ਵਾਸ ਨਹੀਂ ਰੱਖਦਾ।---------

    ਇਸ ਲਈ ਅਸੀਂ ਇਹ ਗੱਲ ਦ੍ਰਿੜ੍ਹਤਾ ਨਾਲ ਆਖ ਸਕਦੇ ਹਾਂ ਕਿ ਭਗਤਾਂ ਦੀਆਂ ਰਚਨਾਵਾਂ ਨੂੰ ਸਿੱਖ ਧਰਮ-ਚਿੰਤਨ ਦੇ ਅਨੁਕੂਲ (Format of the Sikh Theology) ਬਣਾਉਣ ਲਈ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਕਿਸੇ ਵੀ ਤਰ੍ਹਾਂ ਦੀ ਸੋਧ-ਸੁਧਾਈ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।

    ਡਾ. ਨਵਰਤਨ ਕਪੂਰ : *ਭਕ੍ਤ ਨਾਮਦੇਵ–ਪੰਜਾਬੀ ਔਰ ਮਰਾਠੀ ਸਾਹਿਤਯ-ਸ੍ਰੋਤੋਂ ਕੇ ਪਰਿਪ੍ਰੇਕਸ਼ਯ ਮੇਂ*, ਪੰਨਾ 5 (ਪੰਜਾਬੀ ਸੌਰਭ; ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਦੀ ਮਾਸਿਕ ਹਿੰਦੀ ਪਤ੍ਰਿਕਾ ; ਵਰ੍ਹਾ 27, ਅੰਕ 11; ਮਈ; 2003)

26. *ਸ੍ਰੀ ਗੁਰੂ ਗ੍ਰੰਥ ਸਾਹਿਬ, ਤਿਲੰਗ ਬਾਣੀ ਨਾਮਦੇਵ*, ਪੰਨਾ 727
27. *ਉਪਰੋਕਤ*, ਪੰਨਾ 487।
28. ਪ੍ਰੋਫ਼ੈਸਰ ਸਾਹਿਬ ਸਿੰਘ : *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਤੀਜੀ ਪੋਥੀ, ਪੰਨਾ 781।
29. ਭਾਈ ਕਾਨ੍ਹ ਸਿੰਘ : *ਮਹਾਨ ਕੋਸ਼*, ਪੰਨਾ 660।
30. ਮੁਹੰਮਦ ਮੁਸਤਫ਼ਾ ਖਾਂ "ਮੱਦਾਹ" : *ਉਰਦੂ-ਹਿੰਦੀ ਸ਼ਬਦ ਕੋਸ਼*, ਪੰਨਾ 447।
31. ਸ੍ਰੀਪਾਦ ਜੋਸ਼ੀ : *ਉਰਦੂ ਮਰਾਠੀ ਸ਼ਬਦ ਕੋਸ਼*, ਪੰਨਾ 316 (ਮੁੰਬਈ : ਸੰਨ 1999)
32. ਬਾਬੂ ਰਾਮ ਚੰਦ੍ਰ ਵਰਮਾ : *ਮਾਨਕ ਹਿੰਦੀ ਕੋਸ਼*, ਪੰਨਾ 933 (ਬਨਾਰਸ; ਸੰਮਤ 2008)
33. ਭਾਈ ਕਾਨ੍ਹ ਸਿੰਘ : *ਮਹਾਨ ਕੋਸ਼*, ਪੰਨਾ 660।
34. *ਸ੍ਰੀ ਗੁਰੂ ਗ੍ਰੰਥ ਸਾਹਿਬ*, ਰਾਗ ਤੁਖਾਰੀ, ਪੰਨਾ 1113।
35. *ਉਪਰੋਕਤ*, ਰਾਗ ਆਸਾ, ਪੰਨਾ 352।
36. ਭਾਈ ਕਾਨ੍ਹ ਸਿੰਘ : *ਮਹਾਨ ਕੋਸ਼ ਪੰਨਾ* 172-173।
37. *ਸ੍ਰੀ ਗੁਰੂ ਗ੍ਰੰਥ ਸਾਹਿਬ*, ਸੋਰਠ ਵਾਰ ਮ : 4, ਪੰਨਾ 643।
38. *ਉਪਰੋਕਤ*, ਮਾਝ ਮ : 5, ਦਿਨ ਰੈਣਿ, ਪੰਨਾ 136।
39. *ਉਪਰੋਕਤ*, ਸਿਰੀ ਰਾਗ ਮ : 1, ਪੰਨਾ 56।

40. ਭਾਈ ਕਾਨ੍ਹ ਸਿੰਘ : *ਮਹਾਨ ਕੋਸ਼*, ਪੰਨਾ 420।
41. *ਉਪਰੋਕਤ*, ਪੰਨਾ 556।
42. *ਉਪਰੋਕਤ*, ਰਾਗ ਭੈਰਉ, ਪੰਨਾ 1165।
43. *ਉਪਰੋਕਤ*, ਰਾਗ ਬਸੰਤ, ਮ. 1, ਪੰਨਾ 1168।
44. ਡਾ. ਰਮੇਸ਼ ਚੰਦ੍ਰ ਮਿਸ੍ਰ : *ਗੋਰਖਵਾਣੀ–ਕ੍ਸ਼ੇਪਕ, ਪ੍ਰਤਿਪਾਦਯ ਔਰ ਉਲਟੀ ਚਰਚਾ ਕੇ ਸੰਦਰ੍ਭ ਮੇਂ* (ਰਾਜਸਥਾਨ ਪ੍ਰਾਚਯ ਵਿਦਯਾ ਪ੍ਰਤਿਸ਼ਠਾਨ, ਜੋਧਪੁਰ ਵੱਲੋਂ ਛਾਪੀ ਗਈ ਪੁਸਤਕ : ਰਾਜਸਥਾਨ ਕੇ ਨਾਥ ਸੰਪ੍ਰਦਾਯ ਔਰ ਸਾਹਿਤਯ ਵਿਚ ਸੰਕਲਿਤ ਲੇਖ) ਪੰਨਾ 79 (ਭਾਗ ਚੌਥਾ)।
45. (ਕ) ਸ਼ਬਦ ਗੁਰੂ "ਸ੍ਰੀ ਗੁਰੂ ਗ੍ਰੰਥ ਸਾਹਿਬ" ਦੀ ਹਜ਼ੂਰੀ ਵਿਚ ਵਿਰਾਜਮਾਨ "ਨਾਨਕ ਨਾਮ ਲੇਵਾ" ਸਮੂਹ ਮਾਈਆਂ ਭਾਈਆਂ ਨੂੰ "ਪਿਆਰੀ ਸਾਧ-ਸੰਗਤਿ ਜੀ" ਜਿਹੇ ਮਿੱਠੇ ਵਚਨਾਂ ਨਾਲ ਸੰਬੋਧਨ ਕੀਤਾ ਜਾਂਦਾ ਹੈ।

    (ਖ) "ਸਾਧ-ਸੰਗਤਿ" ਦੀ ਮਹਿਮਾ ਸੰਬੰਧੀ ਸਾਡਾ ਮਤ "ਸ੍ਰੀ ਗੁਰੂ ਗ੍ਰੰਥ ਸਾਹਿਬ" ਦੀ ਇਸ ਟੂਕ ਤੇ ਆਧਾਰਿਤ ਹੈ :

    ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥ ਕਰਿ ਸੰਗਤਿ ਨਿਤ ਸਾਧ ਕੀ ਗੁਰਚਰਣੀ
    ਚਿਤੁ ਲਾਇ ॥੧॥ ਰਹਾਉ ॥
    ਨਾਮ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥ ਕਾਰਜ ਸਭਿ ਸਵਾਰੀਅਹਿ
    ਗੁਰੂ ਕੀ ਚਰਣੀ ਲਾਗੁ ॥
    ਹਉਮੈ ਰੋਗੁ ਭ੍ਰਮ ਕਟੀਐ ਨਾ ਆਵੈ ਨਾ ਜਾਗੁ ॥੨॥
    ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ।
    ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ ॥
    ਐਥੈ ਮਿਲਹਿ ਵਡਾਈਆ ਦਰਗਹਿ ਪਾਵਹਿ ਥਾਉ ॥੩॥
    *ਸ੍ਰੀ ਗੁਰੂ ਗ੍ਰੰਥ ਸਾਹਿਬ*, ਸਿਰੀ ਰਾਗੁ ਮਹਲਾ ੫, ਪੰਨਾ 47।

# ਵਿਚਾਰ ਵਟਾਂਦਰਾ

## ਡਾ. ਜੋਗਾ ਸਿੰਘ

ਪ੍ਰਧਾਨ ਜੀ ਤੇ ਦੋਸਤੋ ! ਜਿਹੜੇ ਪਰਚੇ ਪੜ੍ਹੇ ਗਏ ਨੇ ਉਹਨਾਂ ਤੇ ਕੋਈ ਵਿਸ਼ੇਸ਼ ਪ੍ਰਸ਼ਨ ਨਹੀਂ ਹੈ ਸਿਰਫ਼ ਟਿੱਪਣੀਆਂ ਹੀ ਨੇ। ਜਿਹੜੇ ਤਿੰਨ ਪਰਚੇ ਪੇਸ਼ ਕੀਤੇ ਗਏ ਨੇ ਉਹ ਤਕਰੀਬਨ ਬਣਤਰ ਦੀ ਪੱਖ ਨਾਲ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੁਪਾਤਮਕ ਪੱਖ ਨਾਲ ਸੰਬੰਧਿਤ ਨੇ। ਔਰ ਇਸ ਭਾਵ ਦੇ ਵਿਚ ਇਹਨਾਂ ਪੇਪਰਾਂ 'ਤੇ ਕੋਈ ਕਿੰਤੂ ਨਹੀਂ ਹੈ ਪਰ ਮੈਨੂੰ ਇੰਜ ਲੱਗਦਾ ਹੈ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਬਾਰੇ ਆਪਾਂ ਗੱਲ ਕਰਦੇ ਹਾਂ, ਕਈ ਗੱਲਾਂ ਐਸੀਆਂ ਵੀ ਹੋਣੀਆਂ ਚਾਹੀਦੀਆਂ ਨੇ ਕਿ ਜਿੰਨੀ ਵਡਿਆਈ ਹੈ ਉਸ ਕਿਰਤ ਦੀ, ਜਿੰਨੀ ਵੱਡੀ ਉਹ ਕਿਰਤ ਹੈ, ਉਹ ਵੀ ਸਾਹਮਣੇ ਆਏ ਕਿ ਕਿੰਨੀ ਵੱਡੀ ਕਿਰਤ ਹੈ, ਮੇਰੇ ਖਿਆਲ ਵਿਚ ਦੋ ਤਿੰਨ ਗੱਲਾਂ ਨੇ ਜਿਹੜੀਆਂ ਇਸ ਸੰਬੰਧ ਵਿਚ ਧਿਆਨ ਵਿਚ ਰੱਖਣੀਆਂ ਜ਼ਰੂਰੀ ਨੇ। ਇਕ ਤਾਂ ਇਹ ਹੈ ਕਿ ਜਦੋਂ ਅਸੀਂ ਆਪਣੇ ਇਤਿਹਾਸ ਨੂੰ ਫੋਲਦੇ ਹਾਂ, ਜਾਂ ਵੇਖਦੇ ਹਾਂ, ਤਾਂ, ਉਹਦਾ ਟੀਚਾ ਰੁਸ਼ਨਾਉਣ ਵਾਲਾ ਹੋਣਾ ਚਾਹੀਦਾ ਹੈ, ਭਵਿੱਖ ਨੂੰ ਰੁਸ਼ਨਾਉਣ ਵਾਸਤੇ। ਇਕ ਉਹਦੀ ਸਿਰਫ਼ ਚੀਰ ਫਾੜ ਵੀ ਹੈ ਜਿਵੇਂ ਰੂਪਾਤਮਿਕ ਪੱਖ ਹੈ, ਪਰ ਇਕ ਸੈਮੀਨਾਰ ਦਾ ਟੀਚਾ ਵੀ ਹੈ ਕਿ ਅਗਾਂਹ ਕੀ ਲੱਭਦਾ ਹੈ ਸਾਨੂੰ। ਇਕ ਬੜੀ ਜਾਣੀ ਪਛਾਣੀ ਗੱਲ ਹੈ ਜਿਹੜੀ ਮੈਂ ਸਮਝਦਾ ਹਾਂ ਘੋਖਣ ਦੀ ਲੋੜ ਹੈ, ਉਹ ਇਹ ਹੈ ਕਿ ਉਸ ਟਾਈਮ ਦਾ ਪ੍ਰਚਲਿਤ ਜਿਹੜਾ ਵਿਦਵਤਾ ਦਾ ਡਿਸਕੋਰਸ ਸੀ, ਉਹਦੀ ਕੀ ਭਾਸ਼ਾ ਸੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੀ ਭਾਸ਼ਾ ਹੈ। ਔਰ ਇਹ ਮਹੱਤਵਪੂਰਨ ਕਿਵੇਂ ਹੈ, ਕਿਉਂਕਿ ਇਹ ਗੱਲ ਜ਼ਿਆਦਾ ਮਹੱਤਵਪੂਰਨ ਹੈ। ਇਸ ਤਰ੍ਹਾਂ ਦਾ ਕੋਈ ਪਰਚਾ ਹੋ ਸਕਦਾ ਹੁੰਦਾ ਤੇ ਮੇਰੇ ਖਿਆਲ ਵਿਚ ਬਹੁਤ ਚੰਗਾ ਹੋਣਾ ਸੀ। ਦੂਜੀ ਗੱਲ ਜਿਹੜੀ ਗੁਰੂ ਗ੍ਰੰਥ ਸਾਹਿਬ ਬਾਰੇ ਕਰਦੇ ਹਾਂ ਮੇਰੇ ਖਿਆਲ ਵਿਚ ਪਹਿਲੀ ਵਾਰੀ, ਸ਼ਾਇਦ ਮੈਂ ਗ਼ਲਤ ਹੋ ਸਕਦਾ ਹਾਂ ਕਿ ਪਹਿਲੀ ਇਕ ਕਿਰਤ ਹੈ ਹਿੰਦੁਸਤਾਨ ਦੀ ਜਿਹਨੂੰ ਅਸੀਂ ਹਿੰਦੁਸਤਾਨ ਦੀ ਰਾਸ਼ਟਰੀ ਭਾਸ਼ਾ ਪੱਖੋਂ ਇਕ ਰਾਸ਼ਟਰੀ ਕਿਰਤ ਕਹਿ ਸਕਦੇ ਹਾਂ। ਇੱਥੇ ਹਿੰਦੁਸਤਾਨ, ਇਕ ਰਾਸ਼ਟਰ ਦੇ ਰੂਪ ਵਿਚ, ਇਕ ਇਕਾਈ ਦੇ ਰੂਪ ਵਿਚ ਸਾਹਮਣੇ ਆਉਂਦਾ ਹੈ। ਔਰ ਖ਼ਾਸ ਤੌਰ ਤੇ ਜਿਹੜਾ ਆਰੀਆ ਭਾਰਤ ਹੈ ਜਿਵੇਂ ਇਹਦੇ ਵਿਚ ਸੰਤਾਂ ਦੀ ਬਾਣੀ ਹੈ ਤਾਂ ਇਹ ਪੱਖ ਜਿਹੜਾ ਹੈ ਇਹ ਬਹੁਤ ਮਹੱਤਵਪੂਰਨ ਹੈ, ਅੱਜ ਦੇ ਦੌਰ ਵਿਚ ਜਿਹਦੇ ਵਿਚੋਂ ਅਸੀਂ ਲੰਘ ਰਹੇ ਹਾਂ। ਔਰ ਇਹਨੂੰ ਬਹੁਤ ਜ਼ਿਆਦਾ ਉਭਾਰਿਆ ਜਾਣਾ ਚਾਹੀਦਾ ਹੈ।

ਤੀਜੀ ਜਿਹੜੀ ਬੜੀ ਦਿਲਚਸਪੀ ਵਾਲੀ ਗੱਲ ਹੈ ਜਿਹੜੀ ਵੇਖੀ ਜਾਣੀ ਚਾਹੀਦੀ ਹੈ, ਮੈਂ ਕੋਈ ਸ੍ਰੀ ਗੁਰੂ ਗ੍ਰੰਥ ਦੀ ਭਾਸ਼ਾ ਦਾ ਵਿਦਵਾਨ ਤੇ ਹੈ ਨਹੀਂ ਕਿ ਉਸ ਟਾਈਮ ਜਿਹੜਾ ਦਰਾਵੜ ਭਾਰਤ ਹਿੰਦੁਸਤਾਨ ਦਾ ਐਨਾ ਹਿੱਸਾ ਸੀ। ਉਹਦੀ ਕੀ ਥਾਂ ਹੈ, ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਦੇ ਵਿਚ। ਕੀ

ਕੋਈ ਦਰਾਵੜੀ ਤੱਤ ਵੀ ਉਸ ਭਾਸ਼ਾ ਵਿਚ ਹੈ ਨੇ? ਜੇ ਨਹੀਂ ਤਾਂ ਇਹ ਬਹੁਤ ਮਹੱਤਵਪੂਰਨ ਗੱਲ ਹੈ ਕਿ ਉਦੋਂ ਤੱਕ ਵੀ ਹਾਲੀ ਦਰਾਵੜ ਆਪਣੇ ਹਿੰਦੁਸਤਾਨ, ਜਿਹੜਾ ਆਰੀਆ ਭਾਰਤ ਸੀ, ਉਹਨਾਂ ਦੀ ਮਾਨਸਿਕਤਾ ਦਾ ਹਿੱਸਾ ਨਹੀਂ ਸੀ ਬਣਿਆ। ਇਹ ਮੇਰੇ ਖਿਆਲ ਵਿਚ ਤਿੰਨ ਚਾਰ ਗੱਲਾਂ ਨੇ ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਬਾਰੇ ਗੱਲ ਕਰਦੇ ਹਾਂ। ਉਹਦਾ ਜਿਹੜਾ ਸਮਾਜਿਕ, ਚਿੰਨ੍ਹਾਤਮਕ ਜਾਂ ਕਲਾਸੀਕਲ ਪੱਖ ਹੈ, ਉਹ ਵੀ ਬਹੁਤ ਜ਼ਿਆਦਾ ਮਹੱਤਵਪੂਰਨ ਪੱਖ ਹੈ। ਭਾਵੇਂ ਕਿ ਜਿਹੜਾ ਬਣਤਰ ਵਾਲਾ ਪੱਖ ਹੈ ਇਹਦਾ ਵੀ ਅਧਿਐਨ ਕਰਨਾ ਚਾਹੀਦਾ ਹੈ। ਜਦੋਂ ਵੀ ਅਸੀਂ ਅੱਗੋਂ ਕਦੀ ਇਸ ਮੁੱਦੇ ਤੇ ਗੱਲ ਕਰੀਏ ਤਾਂ ਇਹ ਜ਼ਰੂਰੀ ਹੈ ਕਿ ਇਹਨਾ ਮੁੱਦਿਆਂ ਬਾਰੇ ਵਿਚਾਰ ਕਰੀਏ ਤਾਂ ਕਿ ਉਸ ਕਿਰਤ ਦੀ ਏਡੀ ਵੱਡੀ ਮਹੱਤਤਾ ਸਾਹਮਣੇ ਆ ਸਕੇ।

## ਡਾ. ਸ.ਸ. ਜੋਸ਼ੀ

ਮੈਂ ਇਸ ਕਰਕੇ ਇੱਥੇ ਆਇਆ ਹਾਂ ਕਿ ਕੁਝ ਚੀਜ਼ਾਂ ਮੈਂ ਨੋਟ ਕਰਦਾ ਰਿਹਾ ਹਾਂ। ਹੁਣ 400ਵੀਂ ਵਰ੍ਹੇ ਗੰਢ ਉਸ ਸਦੀ ਵਿਚ ਅਸੀਂ ਮਨਾ ਰਹੇ ਹਾਂ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਹੋਣ ਤੋਂ ਬਾਅਦ ਇਹਨੂੰ ਥਾਪਿਆ ਗਿਆ ਹੈ। ਇਹ ਦੂਸਰਾ ਗ੍ਰੰਥ ਹੈ ਜਿਹਦੀ 400ਵੀਂ ਵਰ੍ਹੇ ਗੰਢ ਜਾਂ ਚੌਥੀ ਸ਼ਤਾਬਦੀ ਮਨਾਈ ਜਾ ਰਹੀ ਹੈ। ਪਹਿਲਾਂ 1968 ਵਿਚ ਸ੍ਰੀ ਤੁਲਸੀ ਦਾਸ ਦਾ 'ਰਾਮ ਚਰਿਤ ਮਾਨਸ' ਉਹਦੀ 400ਵੀਂ ਵਰ੍ਹੇ ਗੰਢ ਮਨਾਈ ਗਈ ਸੀ। ਪਰ ਫਰਕ ਦੋਨਾਂ ਦਾ ਸਾਫ਼ ਹੈ। ਉਹ ਗੁਰੂ ਨਹੀਂ ਇਹ ਗੁਰੂ ਹੈ। ਤੇ ਜਦੋਂ ਥੋੜ੍ਹੀ ਜਿਹੀ ਨਜ਼ਰ ਮਾਰੀਏ ਇਸ ਦ੍ਰਿਸ਼ਟੀ ਤੋਂ ਕਿ ਜਿਹੜਾ ਸਾਡਾ ਬਹੁਤ ਸਾਰਾ ਹਿੱਸਾ ਇਹਦੇ ਵਿਚ ਰੁਚੀ ਲੈ ਰਿਹਾ ਹੈ ਤੇ ਪੜ੍ਹਨਾ ਚਾਹੁੰਦਾ ਹੈ। ਮੇਰੇ ਪਾਸ ਅਮਰੀਕਾ ਤੋਂ ਕੁਝ ਵਿਦਿਆਰਥੀ ਆਏ ਕਿ ਸਾਨੂੰ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਬਾਰੇ ਕੋਰਸ ਦਿੱਤਾ ਜਾਵੇ। ਉਹ ਵਿਦਵਾਨ ਹਾਰਵਰਡ ਤੇ ਸ਼ਿਕਾਗੋ ਦੇ ਸਨ। ਜਦੋਂ ਮੈਂ ਕੋਰਸ ਦੇਣ ਲਗਿਆ ਤਾਂ ਮੈਨੂੰ ਕੋਈ ਕਿਤਾਬ ਅੰਗਰੇਜ਼ੀ ਦੀ ਐਸੀ ਨਹੀਂ ਲਭੀ ਜਿਹਦੇ ਨਾਲ ਮੈਂ ਗੁਰਬਾਣੀ ਦੀ ਭਾਸ਼ਾ ਉਹਨਾਂ ਨੂੰ ਪੜ੍ਹਾ ਸਕਾਂ। ਇਕ ਛੋਟੀ ਜਿਹੀ ਕਿਤਾਬ ਮੈਨੂੰ ਨਜ਼ਰ ਆਈ ਉਹ ਡਾ. ਕਿਸਟਰੋਫਰ ਸ਼ੈਕੱਲ ਦੀ ਸੀ 'ਦੀ ਸੇਕਰਿਡ ਲੈਂਗੂਏਜ਼ ਆਫ਼ ਦੀ ਸਿੱਖਸ'। ਉਹ ਕਿੰਨੀ ਕੁ ਅਧਿਕਾਰਕ ਮੰਨ ਕੇ ਅਸੀਂ ਚਲ ਸਕਦੇ ਹਾਂ। ਮੈਂ ਇਸ਼ਾਰਾ ਏਧਰ ਕਰ ਰਿਹਾ ਹਾਂ ਜਦੋਂ 400 ਸਾਲਾ ਮਨਾ ਰਹੇ ਹਾਂ ਤੇ ਇਹ ਵੀ ਮੰਨ ਕੇ ਚੱਲ ਰਹੇ ਹਾਂ ਕਿ ਇਹਦੇ ਬਾਰੇ ਕਿਸੇ ਨੂੰ ਕੋਈ ਸ਼ਕ ਨਹੀਂ ਹੋਣਾ ਚਾਹੀਦਾ ਤੇ ਇਹ ਸੰਦੇਸ਼ ਯੂਨੀਵਰਸਲ ਹੈ ਤੇ ਸਾਰਿਆਂ ਤੱਕ ਪਹੁੰਚਣਾ ਚਾਹੀਦਾ ਹੈ ਤੇ ਪਹੁੰਚਣਾ ਭਾਸ਼ਾ ਰਾਹੀਂ ਹੈ ਤੇ ਉਹ ਭਾਸ਼ਾ ਘੱਟੋ-ਘੱਟ ਇਕ ਹਜ਼ਾਰ ਸਾਲ ਪੁਰਾਣੀ ਹੋ ਚੁੱਕੀ ਹੈ। 500 ਵਰ੍ਹੇ ਦਾ ਇਤਿਹਾਸ ਗੁਰੂ ਗ੍ਰੰਥ ਸਾਹਿਬ ਵਿਚ ਹੈ। 400 ਸਾਲ ਉਹਦੀ ਰਚਨਾ ਨੂੰ ਹੋ ਗਏ। 900 ਸਾਲ ਤਾਂ ਬੀਤ ਗਏ ਤੇ ਜਿਹੜਾ 500 ਸਾਲ ਦਾ ਇਤਿਹਾਸ ਪਹਿਲਾ ਹੈ ਉਹ ਵੀ ਕਈ ਸਦੀਆਂ ਦੇ ਇਤਿਹਾਸ ਨੂੰ ਆਪਣੇ ਵਿਚ ਸਮੋ ਕੇ ਬੈਠਾ ਹੈ ਤੇ ਜੇ 1000 ਸਾਲ ਪੁਰਾਣੀ ਭਾਸ਼ਾ ਦਾ ਅੱਜ ਰੂਪ ਦੇਖਣਾ ਹੈ। ਅਸੀਂ ਮੰਨਿਆ ਉਹਨਾਂ ਉਸ ਵੇਲੇ ਦੀ ਪ੍ਰਚਲਿਤ ਭਾਸ਼ਾ ਨੂੰ ਆਪਣਾ ਮਾਧਿਅਮ ਬਣਾ ਲਿਆ ਪਰ ਕੀ ਉਹ ਭਾਸ਼ਾ ਅੱਜ ਵੀ ਪ੍ਰਚਲਿਤ ਭਾਸ਼ਾ ਹੈ। ਜੇ ਨਹੀਂ ਹੈ ਤਾਂ ਫੇਰ ਕੀ ਸਾਨੂੰ ਉਸ ਤਰ੍ਹਾਂ ਦੇ ਪੁਜਾਰੀ ਵਰਗ ਦੀ ਲੋੜ ਪਏਗੀ ਜਿਹੜਾ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਔਰ ਸਾਡੀ ਭਾਸ਼ਾ ਦੇ ਵਿਚ ਇਕ ਵਿਚੋਲਾ ਬਣੇ। ਜੇ ਨਹੀਂ ਫੇਰ ਇਹਦੇ ਲਈ ਕੀ

ਉਪਰਾਲੇ ਕਰਨੇ ਹਨ ਇਹ ਸੋਚ ਲਉ ।

ਦੂਸਰੀ ਗੱਲ ਮੈਂ ਡਾ. ਹਰਕੀਰਤ ਸਿੰਘ ਹੁਰਾਂ ਨੂੰ ਆਮ ਕਹਿੰਦਾ ਹਾਂ ਕਿ ਹੁਣ ਤੱਕ ਦੋ ਗੁਰਬਾਣੀ ਵਿਆਕਰਨ ਸਾਡੇ ਸਾਹਮਣੇ ਆਏ ਹਨ–ਇਕ ਪ੍ਰੋ. ਸਾਹਿਬ ਸਿੰਘ ਜੀ ਦਾ, ਇਕ ਇਹਨਾਂ ਦਾ ਆਪਣਾ। ਜਿਵੇਂ ਪਰਮਜੀਤ ਸਿੱਧੂ ਨੇ ਕਿਹਾ ਹੈ ਕਿ ਦੋਨੋਂ ਬਹੁਤ ਵਧੀਆ ਯਤਨ ਹਨ ਪਰ ਕਾਫ਼ੀ ਨਹੀਂ।

ਸਾਨੂੰ ਇਸ ਬਾਰੇ ਮੁੜ ਕੇ ਦੇਖਣ ਦੀ ਲੋੜ ਹੈ। ਰੀ-ਰੀਡਿੰਗ ਆਫ਼ ਗੁਰਬਾਣੀ ਵਿਆਕਰਨ ਬਾਰੇ ਵਿਚਾਰਨ ਦੀ ਲੋੜ ਹੈ। ਤੇ ਇਹ ਬਹੁਤ ਵਧੀਆ ਸਾਡੇ ਸਾਹਮਣੇ ਮਸਾਲਾ ਪਿਆ ਹੈ। ਸਿਹਾਰੀ, ਔਂਕੜ ਤੇ ਮੁਕਤਾ ਦਾ ਉਚਾਰਨ ਨਹੀਂ ਕਰਨਾ ਕਿਉਂਕਿ ਪੰਜਾਬੀ ਵਿਚ ਨਹੀਂ ਹੁੰਦਾ। ਕਿਉਂ ਨਹੀਂ ਹੁੰਦਾ ਪੰਜਾਬੀ ਵਿਚ? ਜੇ ਉਹ ਨਹੀਂ ਕਰਦੇ ਤੇ ਅਰਥ ਦੇ ਅਨਰਥ ਅਸੀਂ ਕਿੱਥੇ-ਕਿੱਥੇ ਕਰ ਦਿੰਦੇ ਹਾਂ, ਇਹ ਜ਼ਰਾ ਵਿਚਾਰ ਲਈਏ। ਮੇਰਾ ਖਿਆਲ ਹੈ ਸੌਖਿਆਂ ਹੀ ਸਮਝ ਆ ਜਾਏਗੀ ਗੱਲ, ਇਹਦੀ ਲੋੜ ਹੈ। ਮੈਂ ਇਸ ਤੋਂ ਜ਼ਿਆਦਾ ਕੁਝ ਨਹੀਂ ਕਹਿੰਦਾ ਸਿਰਫ਼ ਐਨੀ ਬੇਨਤੀ ਕਰਦਾ ਹਾਂ ਕਿ ਜੇ ਇਸ ਯੂਨੀਵਰਸਲ ਸੰਦੇਸ਼ ਨੂੰ ਯੂਨੀਵਰਸ ਦੇ ਹਰ ਭਾਗ ਵਿਚ ਪਹੁੰਚਾਉਣਾ ਹੈ ਤਾਂ ਮਾਡਰਨ ਮੀਡੀਅਮ ਵਿਚ ਤੁਹਾਨੂੰ ਗੱਲ ਕਰਨੀ ਪੈਣੀ ਹੈ ਔਰ ਉਹਦੇ ਲਈ ਵਿਆਕਰਨ ਜਿਹੜੇ ਹੁਣ ਤੱਕ ਉਪਲਬਧ ਹਨ ਉਹ ਕਾਫ਼ੀ ਨਹੀਂ। ਰੀ-ਰੀਡਿੰਗ ਆਫ਼ ਗੁਰਬਾਣੀ ਗਰਾਮਰ ਜ਼ਰੂਰੀ ਹੈ ਕਿ ਉਹਦੇ ਲਈ ਜੋ ਯਤਨ ਆਰੰਭੇ ਜਾ ਸਕਣ ਤਾਂ ਚੰਗੀ ਗੱਲ ਹੈ, ਨਹੀਂ ਤਾਂ ਕੰਮ ਚਲ ਹੀ ਰਿਹਾ ਹੈ।

## ਡਾ. ਹਿੰਮਤ ਸਿੰਘ

ਪੇਪਰ ਤਿੰਨੋਂ ਹੀ ਬਹੁਤ ਧਿਆਨ ਨਾਲ ਸੁਣੇ ਗਏ, ਕਿਉਂਕਿ ਭਾਸ਼ਾ ਨਾਲ ਸੰਬੰਧਿਤ ਸਨ। ਅਤੇ ਵਕਤਾਵਾਂ ਨੇ ਤਿੰਨਾਂ ਪਰਚਿਆਂ ਦੇ ਵਿਚ ਆਪੋ-ਆਪਣੀ ਗੱਲ ਵਿਲੱਖਣ ਰੂਪ ਵਿਚ ਕਹੀ ਗਈ ਹੈ। ਪਹਿਲੇ ਪੇਪਰ ਵਾਲੇ ਨੂੰ ਮੈਂ ਲਿਖ ਕੇ ਪੁੱਛ ਲਿਆ ਹੈ, ਕਿਉਂਕਿ ਅਵਾਜ਼ ਨਹੀਂ ਉਹਨਾਂ ਤੱਕ ਪਹੁੰਚਦੀ। ਉਹ ਕੀ ਲਿਖਿਆ ਹੈ, ਕਿ ਗੁਰਬਾਣੀ ਟੈਕਸਟ ਦੇ ਵਿਚ ਦੋ ਤਰ੍ਹਾਂ ਦਾ ਵਿਆਕਰਨ ਹੈ। ਇਕੋ ਸੰਕੇਤ ਨੂੰ ਦੋ ਰੂਪਾਂ ਵਿਚ ਲਿਆ ਗਿਆ ਹੈ। ਇਕ ਉਹਦੇ ਲੁਪਤ ਰੂਪ ਵਿਚ ਵਿਆਕਰਨਕ ਲਗ-ਮਾਤ੍ਰ ਦੇ ਅਤੇ ਦੂਸਰਾ ਉਹਦੇ ਉਚਾਰਨ ਰੂਪ ਵਿਚ, ਬੋਲ ਦੇ ਰੂਪ ਵਿਚ ਅਤੇ ਇਹ ਦੋਨੋਂ ਰੂਪ ਹੀ ਵਿਆਕਰਨ ਲਗ-ਮਾਤ੍ਰ ਦੇ ਜਿਹੜੇ ਨੇ ਉਹ ਸੰਸਕ੍ਰਿਤ ਵਿਚ ਪਹਿਲਾਂ ਹੀ ਸਨ ਤੇ ਗੁਰਬਾਣੀ ਵਿਚ ਦੋਨੋਂ ਵਰਤੇ ਗਏ ਨੇ ਔਰ ਗੁਰੂ ਸਾਹਿਬਾਨ ਨੇ ਖ਼ੁਦ ਵਰਤੇ ਨੇ। ਉਹ ਹੈ ਵਿਸਰਗ ( : ) ਦੇ ਬਾਰੇ। ਵਿਸਰਗ ਦੋ ਬਿੰਦੀਆਂ ਵਾਲਾ ਵੀ ਹੈ ਤੇ ਉਚਾਰਨ (ਹ) ਵਾਲਾ ਵੀ ਗੁਰਬਾਣੀ ਵਿਚ ਵਰਤਿਆ ਗਿਆ ਹੈ। ਉਹਦੇ ਬਾਰੇ ਇਨ੍ਹਾਂ ਦਾ ਕੀ ਵਿਚਾਰ ਹੈ? ਇਹਨਾਂ ਨੂੰ ਪੁੱਛਦਾ ਹਾਂ ਕਿ ਨਿਊਟ੍ਰਲ ਜੈਂਡਰ ਬਾਰੇ ਇਨ੍ਹਾਂ ਦਾ ਕੀ ਵੀਚਾਰ ਹੈ? ਸਾਹਿਬ ਸਿੰਘ ਹੁਰਾਂ ਬਾਰੇ ਇਹਨਾਂ ਕਿਹਾ ਹੈ, ਇਹ ਉਚਾਰਨ ਵੱਲ ਜ਼ੋਰ ਦੇ ਰਹੇ ਹਨ। ਲੇਕਿਨ ਸਾਈਲੈਂਟ ਸਾਈਨ ਜਿਹੜੀ ਹੈ, ਵਿਸਰਗ ਵਾਲੀ, ( : ) ਦੋ ਬਿੰਦੀਆਂ ਵਾਲੀ, ਉਹਦੇ ਵੱਲ ਬਿਲਕੁਲ ਧਿਆਨ ਨਹੀਂ ਦਿੰਦੇ। ਇਹਦਾ ਮਤਲਬ ਹੈ ਪੂਰੀ ਗੱਲ ਨਹੀਂ ਕਹਿ ਰਹੇ।

ਦੂਜਾ ਪੇਪਰ ਜਿਹੜਾ ਹੈ ਉਹ ਇਕ ਨਵੇਂ ਪਹਿਲੂ ਤੋਂ ਹੈ ਬਈ। ਖੁਸ਼ਆਮਦੀਦ ਸਾਨੂੰ ਬੜਾ ਸਫ਼ਰ ਕਰਨਾ ਪਿਆ। ਪਿਛਲੇ 30-40 ਸਾਲ ਵਿਚ, ਇਸ ਯੂਨੀਵਰਸਿਟੀ ਵਿਚ ਰਹਿੰਦਿਆਂ ਹੋਇਆ।

'ਨਿਰੁਕਤ' ਸ੍ਰੀ ਗੁਰੂ ਗ੍ਰੰਥ ਸਾਹਿਬ 1966-69 ਵਿਚ ਸ਼ੁਰੂ ਕੀਤਾ ਗਿਆ ਸੀ ਔਰ ਨਿਰੁਕਤ ਯਾਸਿਕ ਦੀ ਯਾਦ ਦੁਆਉਂਦਾ ਹੈ। ਵਿਉਤਪਤੀ ਨੂੰ ਸਮਝ ਕੇ ਤੁਸੀਂ ਹੈਰਾਨ ਹੋਵੋਗੇ। ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਕਿਤਾਬ ਪ੍ਰਿੰਟ ਹੋ ਚੁੱਕੀ ਹੈ। ਕਰੋੜਾਂ ਰੁਪਏ ਖਰਚ ਹੋ ਗਏ ਹਨ ਲੇਕਿਨ ਨਿਰੁਕਤ ਵਿਉਂਤਪਤੀ ਉਥੇ ਹੈ ਹੀ ਨਹੀਂ। ਜਦੋਂ ਨਿਰੁਕਤ ਦਾ ਖਰੜਾ ਤਿਆਰ ਕੀਤਾ ਗਿਆ ਤਾਂ ਸਾਡੇ ਸੰਤ ਬਾਬਿਆਂ ਨੇ ਸਾਨੂੰ ਨੁਕਸਾਨ ਪਹੁੰਚਾਇਆ। ਸੰਤ ਕਰਤਾਰ ਸਿੰਘ ਨੂੰ ਲਾਇਆ ਗਿਆ ਕਿਉਂਕਿ ਉਹ ਬਲਬੀਰ ਸਿੰਘ ਦੇ ਰਿਸ਼ਤੇਦਾਰ ਸਨ। ਸੰਤਾਂ ਵੱਲੋਂ ਸੰਸਕ੍ਰਿਤ ਵਰਗੀ ਵਿਉਂਤਪਤੀ ਨੂੰ ਕੱਢ ਦਿੱਤਾ ਗਿਆ। ਹੁਣ ਦੀ ਪੁਸਤਕ ਨਿਰੁਕਤ ਤੇ ਹੈ ਹੀ ਨਹੀਂ, ਹਕੀਕਤ ਦਾ ਗਲਾ ਤਾਂ ਕਟ ਦਿੱਤਾ ਗਿਆ।

ਇਨ੍ਹਾਂ ਨੇ ਕਿਹਾ ਹੈ ਕਿ ਕਿਰਿਆ ਨੂੰ ਮੂਲ ਬਣਾ ਕੇ, ਫ੍ਰੀਕਵੈਨਸੀ ਨੂੰ ਮੂਲ ਗੱਲ ਬਣਾ ਕੇ, ਅਸੀਂ ਸ਼ਬਦ ਦਾ ਰੂਪ ਦੱਸ ਸਕਦੇ ਹਾਂ। ਮੂਲ ਗੱਲ ਧਾਤੂ ਦੀ, ਪਾਣਨੀ ਨੇ ਕਹੀ ਸੀ। ਸਾਨੂੰ ਇਹ ਫਿਕਰ ਹੈ ਕਿ ਜਿਹੜਾ ਉਹ ਪਾਣਨੀ ਸਦੀਆਂ ਪਹਿਲਾਂ ਜਿਊਂਦਾ ਜਾਗਦਾ ਕੰਪਿਊਟਰ ਸੀ ਉਹਨੇ ਵੇਦਾਂਗ ਪੈਦਾ ਕੀਤੇ। ਵੇਦਾਂਗ ਹੈ ਵੇਦ ਨੂੰ ਸਮਝਣ ਵਾਸਤੇ ਲੋੜੀਂਦਾ ਗਿਆਨ। ਲੇਕਿਨ ਕੰਪਿਊਟਰ ਸਾਡਾ ਵੇਦਾਂਗ ਹੋਏਗਾ ਇਹਦੇ ਬਾਰੇ ਨਿਰਣਾ ਕੌਣ ਕਰੇਗਾ।

ਤੀਸਰੇ ਪੇਪਰ ਬਾਰੇ, ਇਨ੍ਹਾਂ ਨੇ ਜਿਸ ਰੂਪ ਵਿਚ ਕਿਹਾ ਹੈ ਤੇ ਮੈਂ ਇਹ ਦੱਸ ਦਿਆ ਕਿ ਅਸੀਂ ਗੁਰਬਾਣੀ ਦੇ ਸ਼ਬਦਾਂ ਵਾਸਤੇ ਡਿੰਗਲ ਭਾਸ਼ਾ ਦਾ ਕੋਸ਼ ਵਰਤਿਆ ਸੀ। ਇੱਥੋਂ ਤਕ ਕਿ ਪੈਸ਼ਾਚੀ ਦਾ ਕੋਸ਼ ਵੀ ਵਰਤਿਆ ਸੀ, ਅਪਭ੍ਰੰਸ਼ਾਂ ਦਾ ਕੋਸ਼ ਵਰਤਿਆ ਸੀ, ਮਰਾਠੀ ਦਾ ਕੋਸ਼ ਵਰਤਿਆ ਸੀ, ਤਾਂ ਜਾ ਕੇ ਇਹ ਸ਼ਬਦ ਨਿਰਧਾਰਿਤ ਹੋਏ ਸਨ।

## ਡਾ. ਸਮਸ਼ੇਰ ਸਿੰਘ

ਡਾ. ਸਿੱਧੂ ਦੇ ਪੇਪਰ ਬਾਰੇ ਮੇਰਾ ਸਪਸ਼ਟੀਕਰਣ ਹੈ। ਬਾਕੀ ਪੇਪਰ ਆਪਣੀ-ਆਪਣੀ ਜਗ੍ਹਾ ਤੇ ਬਹੁਤ ਵਧੀਆ ਹਨ। ਡਾ. ਸਾਹਿਬ ਨੇ ਆਪਣੇ ਪੇਪਰ ਦੇ ਪਿਛਲੇ ਪੰਨਿਆਂ ਤੇ ਕਿਹਾ ਕਿ ਗੁਰੂ ਸਾਹਿਬ ਨੇ ਜਨੇਊ ਨੂੰ ਪੁਨਰ-ਪਰਿਭਾਸ਼ਿਤ ਕੀਤਾ। ਉਹਨੂੰ ਤਿਆਗਿਆ ਨਹੀਂ ਜਾਂ ਉਹਨੂੰ ਛਡਿਆ ਨਹੀਂ, ਉਹਨੂੰ ਪੁਨਰ-ਪਰਿਭਾਸ਼ਿਤ ਕਰਨ ਵਿਚ ਕੁਝ ਇਸ ਤਰ੍ਹਾਂ ਦਾ ਲਗਦਾ ਪਿਆ ਹੈ ਕਿ ਗੁਰੂ ਸਾਹਿਬ ਨੇ ਪਦਾਰਥਵਾਦੀ ਕੀਮਤਾਂ ਨੂੰ ਅਧਿਆਤਮੀਕਰਨ ਕੀਤਾ। ਜਿਹੜਾ ਕਿ ਉਹਨਾਂ ਨੇ ਜਨੇਊ ਦੱਸਿਆ ਉਸ ਦੇ ਵਿਚ ਦਇਆ, ਸੰਤੋਖ, ਜਤ, ਸਤ, ਇਹ ਜਿਹੜੀਆਂ ਕੀਮਤਾਂ ਨੇ ਉਹਨਾਂ ਨੂੰ ਪਾਰਦਰਸ਼ਤਾ ਨਾਲ ਪੇਸ਼ ਕੀਤਾ ਨਾ ਕਿ ਉਹਨਾਂ ਨੂੰ ਮੁੜ ਪਰਿਭਾਸ਼ਿਤ ਕੀਤਾ। ਇਸ ਤਰ੍ਹਾਂ ਕੀਮਤਾਂ ਦੇ ਜਨੇਊ ਨੂੰ ਪਹਿਨਿਆ ਜਾ ਸਕਦਾ ਹੈ। ਇਸ ਤੋਂ ਜਿਸ ਤਰ੍ਹਾਂ ਮੈਨੂੰ ਲੱਗਦਾ ਹੈ ਗੁਰੂ ਮਹਾਰਾਜ ਨੇ ਪਦਾਰਥਵਾਦੀ ਕੀਮਤਾਂ ਨੂੰ ਅਧਿਆਤਮਵਾਦੀ ਕਰਕੇ ਪੇਸ਼ ਕੀਤਾ। ਇਸ ਬਾਰੇ ਜੇ ਤੁਸੀਂ ਕੁਝ ਹੋਰ ਦੱਸ ਸਕੋ ਤਾਂ ਮੈਂ ਆਪ ਦਾ ਧੰਨਵਾਦੀ ਹੋਵਾਂਗਾ।

## ਡਾ. ਬਲਦੇਵ ਸਿੰਘ ਚੀਮਾ

ਦੋਸਤੋ ਤਿੰਨੋਂ ਪੇਪਰ ਨੇ ਜਿਹੜੇ ਬੜੀ ਮਿਹਨਤ ਨਾਲ ਲਿਖੇ ਹੋਏ ਨੇ ਤੇ ਇਕੋ ਵਿਸ਼ੇ ਤੇ ਵੀ ਵਧਾਈ ਦਿੰਦਾ ਹਾਂ। ਇਨ੍ਹਾਂ ਤਿੰਨਾਂ ਪੇਪਰਾਂ ਵਿਚੋਂ ਮੈਂ ਡਾ. ਹਰਕੀਰਤ ਸਿੰਘ ਹੋਰਾਂ ਦੇ ਪੇਪਰ ਬਾਰੇ ਕੁਝ

ਕੁ ਗੱਲਾਂ ਕਰਨੀਆਂ ਨੇ। ਮੈਂ ਕੋਈ ਸਵਾਲ ਨਹੀਂ ਪੁੱਛਾਂਗਾ, ਜਵਾਬ ਵੀ ਆਪੇ ਦੇਵਾਂਗਾ। ਸਭ ਤੋਂ ਪਹਿਲਾਂ ਤਾਂ ਮੈਂ ਇਨ੍ਹਾਂ ਦੀ ਪ੍ਰੋੜ੍ਹਤਾ ਕਰਨੀ ਚਾਹੁੰਦਾ ਹਾਂ ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ ਕਿ ਗੁਰੂ ਗ੍ਰੰਥ ਸਾਹਿਬ ਇਕ ਅਜਿਹੀ ਟੈਕਸਟ ਹੈ, ਜਿਸ ਦੀ ਸੰਪਾਦਨਾ ਕਰਨ ਵਾਲੇ, ਸਾਰੇ ਭਾਸ਼ਾ ਤੋਂ, ਭਾਸ਼ਾ ਸ਼ਾਸਤਰ ਤੋਂ, ਵਿਆਕਰਨ ਤੋਂ, ਸੰਗੀਤ ਤੋਂ ਤੇ ਛੰਦ-ਸ਼ਾਸਤਰ ਤੋਂ ਚੰਗੀ ਤਰ੍ਹਾਂ ਜਾਣੂ ਸੀ। ਇਸ ਕਰਕੇ ਇਸ ਗੱਲ ਦੀ ਬਾਰ-ਬਾਰ ਪ੍ਰੋੜ੍ਹਤਾ ਹੋਣੀ ਚਾਹੀਦੀ ਹੈ। ਨੰ : 1, ਨੰ : 2 ਤੇ ਕਿਉਂਕਿ ਮੈਂ ਆਪ ਵਿਆਕਰਨ ਦਾ ਵਿਦਿਆਰਥੀ ਹਾਂ ਤੇ ਥੋੜ੍ਹੀਆਂ ਜਿਹੀਆਂ ਇਕ ਦੋ ਗੱਲਾਂ ਮੈਂ ਵੀ ਕਰਨੀਆਂ ਚਾਹੁੰਦਾ ਹਾਂ। ਇਕ ਡਾ. ਸਾਹਿਬ ਨੇ ਪੰਨਾ 2 ਦੇ ਉੱਤੇ 'ਜਿਸ ਮਨਿ ਵਸੈ ਨਰਾਇਣੋ ਸੋ ਕਹੀਐ ਭਗਵੰਤ' ਸੋ ਡਾ. ਸਾਹਿਬ ਨੇ ਕਿਹਾ ਕਿ ਇਹ ਸਹਾਇਕ ਕਿਰਿਆ ਹੈ, ਇਹ ਸਹਾਇਕ ਕਿਰਿਆ ਨਹੀਂ ਹੈਗੀ। ਇਹ ਰੈਲੇਟਿਵ ਪਰਨਾਊਨ ਹੈ ਤੇ ਯੋਜਕ ਦੇ ਤੌਰ ਤੇ ਇਹ ਕੰਮ ਕਰ ਰਿਹਾ ਹੈ। ਇਸ ਤਰ੍ਹਾਂ ਇਹ ਨਿਊਟਰਲ ਜੈਂਡਰ ਦੀ ਗੱਲ ਕਰਕੇ ਹਟੇ ਹਨ। ਪੰਜਾਬੀ ਦੇ ਵਿਚ ਜਿਹੜਾ ਪੜਨਾਂਵ ਹੈ, ਮੈਂ, ਤੂੰ, ਉਹ ਇਹਦੇ ਸਾਰੇ ਰੂਪ। ਇਨ੍ਹਾਂ ਵਿਚ ਜੈਂਡਰ ਨਹੀਂ ਹੈਗਾ ਲਿੰਗ ਭੇਦ ਨਹੀਂ ਹੈਗਾ ਤੇ ਡਾ. ਸਾਹਿਬ ਨੇ ਦੱਸਿਆ ਬਈ ਗੁਰਬਾਣੀ ਵਿਚ ਲਿੰਗ ਭੇਦ ਹੈਗਾ। ਉਹ ਲਿੰਗ ਭੇਦ ਹੈ, ਉਸ ਤਰ੍ਹਾਂ ਦਾ ਲਿੰਗ ਭੇਦ ਪੰਜਾਬੀ ਵਿਚ ਹੁਣ ਵੀ ਹੈ। ਇਹ ਸਾਰੀ ਜੈਨੇਟਿਕ ਫਾਰਮ ਹੈ, ਜਿਹਨੂੰ ਅਸੀਂ ਪੜ੍ਹਨਾਵੀਂ ਵਿਸ਼ੇਸ਼ਣ ਕਹਿੰਦੇ ਹਾਂ, ਮੇਰਾ, ਮੇਰੇ, ਮੇਰੀ, ਇਹ ਪੜ੍ਹਨਾਵੀਂ ਵਿਸ਼ੇਸ਼ਣ ਹੈਗੇ ਨੇ ਪਰ ਅਸਲ ਵਿਚ ਤਾਂ ਇਹ ਪੜਨਾਂਵ ਨੇ ਜੋ ਵਿਸ਼ੇਸ਼ਣ ਵੱਜੋਂ ਕੰਮ ਕਰ ਰਹੇ ਹਨ। ਇਸ ਕਰਕੇ ਇੱਥੇ ਲਿੰਗ ਦਾ ਭੇਦ ਹੈ। ਇਸੇ ਤਰ੍ਹਾਂ ਉਹ ਗੁਰਬਾਣੀ ਦੇ ਵਿਚ ਵੀ ਭੇਦ ਹੈ। ਮੈਨੂੰ ਅਜੇ ਉਹਦਾ ਨਹੀਂ ਪਤਾ ਕਿ ਅਸਰ ਜਿਹੜਾ ਪਰਾਪਰ ਪੜਨਾਂਵ ਹੈ ਉਹਦੇ ਵਿਚ, ਉਹਦਾ ਕੀ ਸਰੂਪ ਹੈ। ਇਕ ਗੱਲ ਮੈਂ ਤਿੰਨਾਂ ਵਿਦਵਾਨਾਂ ਵਾਸਤੇ ਵੀ, ਡਾ. ਹਰਕੀਰਤ ਸਿੰਘ ਵਾਸਤੇ ਵੀ ਜ਼ਰੂਰ ਕਹਾਂਗਾ। ਸਾਰੇ ਭਾਸ਼ਾ ਨਾਲ ਸੰਬੰਧਿਤ ਹਨ। ਗੁਰੂ ਗ੍ਰੰਥ ਸਾਹਿਬ ਇਕ ਕਾਵਿ ਟੈਕਸਟ ਹੈ। ਵਾਰਤਕ ਦੀ ਵਿਆਕਰਨ ਲਿਖਣੀ ਤੇ ਕਵਿਤਾ ਦੀ ਵਿਆਕਰਨ ਲਿਖਣੀ, ਇਹ ਦੋਵੇਂ ਵੱਖਰੀਆਂ ਗੱਲਾਂ ਹਨ। ਤੇ ਕਵਿਤਾ ਦੀ ਵਿਆਕਰਨ ਲਿਖਣੀ ਵਾਰਤਕ ਨਾਲੋਂ ਕਿਤੇ ਔਖੀ ਹੈ। ਜਿਸ ਤਰ੍ਹਾਂ ਡਾ. ਸਾਹਿਬ ਇਸ ਕਿਸਮ ਦੇ ਰੂਪਾਂ ਦੀ ਗੱਲ ਕਰਦੇ ਸੀ, ਸੰਜੋਗਾਤਮਿਕ ਜ਼ਿਆਦਾ ਹੈ, ਉਹ ਕਵਿਤਾ ਕਰਕੇ ਨਹੀਂ ਸਿਰਫ਼ ਉਹ ਕਵਿਤਾ ਕਰਕੇ ਹੀ ਹੋ ਸਕਦੀ ਹੈ।

## ਵਕਤਾ

'ਸਤਿਕਾਰ ਯੋਗ ਪ੍ਰਧਾਨ ਜੀ, ਵਿਦਵਾਨ ਸਜਣੋਂ, ਤਿੰਨ ਵਿਦਵਾਨਾਂ ਨੇ ਪਰਚੇ ਪੜ੍ਹੇ ਹਨ, ਬਹੁਤ ਮਿਹਨਤ ਕੀਤੀ ਹੈ। ਬੜੇ ਵਿਦਵਤਾ ਭਰਪੂਰ ਪਰਚੇ ਨੇ। ਮੈਂ ਸਿਰਫ਼ ਇਕ ਗੱਲ ਦੀ ਕਲੈਰੀਫੀਕੇਸ਼ਨ ਆਪਣੇ ਡਾ. ਹਰਕੀਰਤ ਸਿੰਘ ਜੀ ਤੋਂ ਲੈਣੀ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਵਿਚ ਇਕ ਸ਼ਬਦ 'ਸੋ, ਕਈ ਵਾਰੀ ਔਂਕੜ ਪਾ ਕੇ ਲਿਖਿਆ ਹੁੰਦਾ ਹੈ, ਕਈ ਵਾਰੀ ਹੋੜਾ ( ੋ) ਪਾ ਕੇ ਲਿਖਿਆ ਹੁੰਦਾ ਹੈ। ਕਈ ਵਾਰੀ ਹੋੜਾ ਵੀ ਪਾਇਆ ਹੁੰਦਾ ਹੈ ਤੇ ਕਈ ਵਾਰੀ ਔਂਕੜ ਵੀ ਪਾਇਆ ਹੁੰਦਾ ਹੈ। ਕੀ ਇਹਨਾਂ ਦੇ ਉਚਾਰਨ ਵਿਚ ਕੋਈ ਫ਼ਰਕ ਹੈ ਅਤੇ ਅਰਥਾਂ ਵਿਚ ਫ਼ਰਕ ਹੈ। ਕੀ ਇਹਨਾਂ ਦਾ ਸੰਕਲਪ ਕੋਈ ਵੱਖਰਾ-ਵੱਖਰਾ ਹੈ ਜਾਂ ਇਕੋ ਹੀ ਹੈ। ਬਸ ਮੇਰੀ ਏਨੀ ਕੁ ਬੇਨਤੀ ਹੀ ਹੈ।'

# ਖੋਜ-ਪੱਤਰ ਲੇਖਕਾਂ ਵੱਲੋਂ ਸਪਸ਼ਟੀਕਰਨ

## ਡਾ. ਪ.ਸ. ਸਿੱਧੂ

ਮੈਂ ਉਹਨਾਂ ਦੋਸਤਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਕੁਝ ਸੁਝਾਅ ਦਿੱਤੇ ਹਨ, ਜਾਂ ਕੁਝ ਪ੍ਰਸ਼ਨ, ਸਾਹਮਣੇ ਪੇਸ਼ ਕੀਤੇ ਹਨ। ਡਾ. ਜੋਗਾ ਸਿੰਘ ਨੇ ਬਹੁਤ ਵਧੀਆ ਗੱਲ ਕੀਤੀ ਹੈ ਕਿ ਡਿਸਕੋਰਸ, ਅਨੈਲਿਸਿਜ਼ ਹੋਣਾ ਚਾਹੀਦਾ ਹੈ। ਇਕ ਜਿਹੜਾ ਜਨਸਧਾਰਣ ਦੇ ਗ੍ਰੰਥ ਦੀ ਜਿਹੜੀ ਮਹੱਤਤਾ ਬਣਦੀ ਹੈ। ਸਮੁੱਚੇ ਭਾਰਤੀ ਪ੍ਰਸੰਗ ਦੇ ਵਿਚ, ਉਹ ਵੇਖੀ ਜਾਣੀ ਚਾਹੀਦੀ ਹੈ। ਜੇ ਅਸੀਂ ਇਹ ਮੰਨ ਲਈਏ ਕਿ ਭਾਸ਼ਾ ਇਕ ਮਾਧਿਅਮ ਹੈ ਅਤੇ ਜਿਹੜਾ ਗੁਰੂ ਗ੍ਰੰਥ ਸਾਹਿਬ ਹੈ ਉਹਦੇ ਵਿਚ ਜਿਹੜਾ ਭਾਸ਼ਾ ਦਾ ਪ੍ਰਵਾਹ ਹੈ, ਉਹਨੂੰ ਪੜ੍ਹਣ ਦੀਆਂ ਬਹੁਤ ਸਾਰੀਆਂ ਤਕਨੀਕਾਂ ਹੋਣਗੀਆਂ। ਬਹੁਤ ਸਾਰੇ ਹਵਾਲੇ ਹੋਣਗੇ। ਮੇਰਾ ਖਿਆਲ ਹੈ ਸਮੁੱਚਾ ਸੈਮੀਨਾਰ ਜਿਹੜਾ ਹੈ ਇਸੇ ਪ੍ਰਯੋਜਨ ਹਿਤ ਵਿਉਂਤਿਆ ਜਾਪਦਾ ਹੈ ਕਿ ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਦੇ ਵਿਚ ਪ੍ਰਸਤੁੱਤ ਜਿਹੜਾ ਮਾਧਿਅਮ ਹੈ ਅਤੇ ਜਿਹੜਾ ਸਮਾਂ ਹੈ, ਦੋਹਾਂ ਨੂੰ ਵੱਖੋ-ਵੱਖਰੇ ਨਜ਼ਰੀਏ ਵਿਚ ਵੇਖਣ ਦੀ ਕੋਸ਼ਿਸ਼ ਕਰ ਰਹੇ ਹਾਂ। ਖੋਜ ਭਾਵਨਾਵਾਂ ਵੱਖਰੀਆਂ ਹੋਣੋ ਰਹੀਆਂ, ਪ੍ਰਯੋਜਨ ਵੀ ਸ਼ਾਇਦ ਵੱਖਰੇ ਹੋਣਗੇ। ਪ੍ਰੋ. ਹਿੰਮਤ ਸਿੰਘ ਜੀ, ਕੰਪਿਊਟਰ ਸਾਡੀ ਸਿਰਫ਼ ਮਦਦ ਕਰਦਾ ਹੈ, ਇਕ ਸੰਦ ਹੈ, ਮਾਲਕ ਨਹੀਂ ਹੈ। ਉਹ ਬੰਦੇ ਦੇ ਦਿਮਾਗ ਦੀ ਥਾਂ ਨਹੀਂ ਲੈ ਸਕਦਾ, ਉਹ ਸਿਰਫ਼ ਟਾਈਮ ਨੂੰ ਬਚਾ ਸਕਦਾ ਹੈ ਲੇਕਿਨ ਉਹਦੇ ਤੋਂ ਕੰਮ ਕੀ ਲੈਣਾ ਹੈ, ਉਹ ਅਸੀਂ ਲੈਣਾ ਹੈ। ਕੰਪੂਟੇਸ਼ਨ ਭਾਰਤ ਵਿਚ ਕਾਫ਼ੀ ਤਰੱਕੀ ਕਰ ਗਈ ਹੈ। ਪ੍ਰਧਾਨ ਜੀ ਇਸ ਬਾਰੇ ਕੁਝ ਗੱਲਾਂ ਕਰਨਗੇ। ਖ਼ਾਸ ਕਰਕੇ ਰੀਡਰਜ਼ ਔਰ ਡਿਕਸ਼ਨਰੀਜ਼ ਦੇ ਪ੍ਰਸੰਗ ਦੇ ਵਿਚ। ਲੇਕਿਨ ਸਾਡਾ ਜਿਹੜਾ ਮਸਲਾ ਹੈ ਇਹ ਹੈ ਕਿ ਕਿਉਂਕਿ ਮੈਂ ਪੰਜਾਬੀ ਦਾ ਵਿਦਿਆਰਥੀ ਹਾਂ ਤੇ ਪੰਜਾਬੀ ਮੇਰਾ ਕਿੱਤਾ ਹੈ ਕਿ ਸਾਡੇ ਕੋਲ ਜੋ ਸਮੱਗਰੀ ਪਈ ਹੈ, ਅਸੀਂ ਉਹਦੇ ਤਕ ਵੀ ਨਹੀਂ ਪਹੁੰਚਦੇ। ਮੈਂ ਇਸ ਯੂਨੀਵਰਸਿਟੀ ਦਾ ਵਿਦਿਆਰਥੀ ਹਾਂ। ਸਾਡੀ ਇਸ ਯੂਨੀਵਰਸ਼ਿਟੀ ਦੀ ਲਾਇਬ੍ਰੇਰੀ ਵਿਚ ਗਿਆਨੀ ਹਜ਼ਾਰਾ ਸਿੰਘ ਦਾ ਕੋਸ਼ ਪਿਆ ਹੋਇਆ ਹੈ। ਜਿਨ੍ਹਾਂ ਲੋਕਾਂ ਨੇ ਵੀ ਕੋਸ਼ਾਂ ਤੇ ਕੰਮ ਕੀਤਾ ਹੈ। ਉਨ੍ਹਾਂ ਨੇ ਸ਼ਾਇਦ ਉਹਨੂੰ ਵੇਖਿਆ ਹੋਵੇ। ਲੇਕਿਨ ਜਿਸ 'ਨਿਰੁਕਤ' ਦੀ ਤੁਸੀਂ ਗੱਲ ਕਰਦੇ ਹੋ, ਮੈਂ ਉਸ ਦੀ ਤਾਂ ਕੋਈ ਗੱਲ ਨਹੀਂ ਕਰਦਾ। ਲੇਕਿਨ ਗਿਆਨੀ ਹਜ਼ਾਰਾ ਸਿੰਘ ਦਾ ਕੋਸ਼ ਦੇਖ ਲਓ, ਉਹਦੇ ਵਿਚ ਗੁਰੂ ਗ੍ਰੰਥ ਸਾਹਿਬ ਦੀ ਕੋਈ 70% ਸ਼ਬਦਾਵਲੀ ਦੀ ਨਿਰੁਕਤੀ ਦਿੱਤੀ ਗਈ ਹੈ। ਵਿਆਕਰਨਕ ਰੂਪ ਵੀ ਦਿੱਤਾ ਹੋਇਆ ਹੈ ਅਤੇ ਪੰਜਾਬੀ ਦਾ ਜੇ ਕਹਾਂ ਇਕੋ ਇਕ ਪਹਿਲਾ ਗ੍ਰੰਥ ਹੈ ਜਿਹੜਾ ਕੋਸ਼ਕਾਰੀ ਦੀਆਂ ਤਕਨੀਕਾਂ ਤੇ ਲਿਖਿਆ ਗਿਆ ਹੈ। ਬਾਕੀ ਜੋ ਵਿਹਾਰਕ ਪੱਧਰ ਤੇ ਪ੍ਰੈਕਟੀਕਲ ਵਾਪਰਦਾ ਹੈ, ਉਹਦੇ ਤੋਂ ਤੁਸੀਂ ਜ਼ਿਆਦਾ ਵਾਕਫ਼ ਹੋ। ਪ੍ਰੋ. ਸ਼ਮਸ਼ੇਰ ਸਿੰਘ ਹੋਰਾਂ ਨੇ ਗੱਲ ਕੀਤੀ ਹੈ। ਮੇਰੇ ਸ਼ਬਦ ਹੋ

ਸਕਦਾ ਹੈ ਵੱਖਰੇ ਹੋਣ ਪਰ ਜਿਸ ਤਰ੍ਹਾਂ ਮੈਂ ਇਹ ਕਹਿਣਾ ਚਾਹੁੰਦਾ ਸੀ ਕਿ ਸ਼ਬਦਾਂ ਦੇ ਕਈ ਅਰਥਾਂ ਦੇ ਆਧਾਰ ਤੇ ਕਥਨ ਦੇਣੇ ਠੀਕ ਨਹੀਂ ਲਗਦੇ। ਉਹਨਾਂ ਦੇ ਸ਼ਬਦਾਂ ਦੇ ਤਾਂ ਪ੍ਰਸੰਗਿਕ ਅਰਥ ਹੁੰਦੇ ਹਨ। ਉਹਨਾਂ ਦੇ ਅਵਿਧਾ, ਵਿਅੰਜਨਾ ਅਤੇ ਲਾਕਸ਼ਨਿਕ ਤੇ ਤਾਤਪਰਯ ਅਰਥ ਹੁੰਦੇ ਹਨ। ਸਾਡਾ ਵਿਸ਼ਲੇਸ਼ਣ ਜਿਹੜਾ ਹੈ ਧਰਮ ਦੇ ਅਧਿਐਨ ਵਿਚ ਹੈ ਜਾਂ ਸਾਹਿਤ ਦੇ ਅਧਿਐਨ ਦੇ ਵਿਚ ਹੈ, ਜਾਂ ਭਾਸ਼ਾ ਦੇ ਅਰਥ ਦੇ ਪੱਧਰ ਦੇ ਅਧਿਐਨ ਵਿਚ ਹੈ। ਅਗਰ ਅਰਥਾਂ ਵਿਚ ਦੀਆਂ ਸਾਰੀਆਂ ਪਰਤਾਂ ਨੂੰ ਲੈ ਲਈਏ ਅਤੇ ਨਾਲ ਆਪਣੀ ਬੁਧੀ ਜਿਹੜੀ ਹੈ, ਉਹਨੂੰ ਵੀ ਥੋੜ੍ਹਾ ਜਿਹਾ ਵਿਕਸਿਤ ਕਰ ਲਈਏ ਤਾਂ ਸ਼ਾਇਦ ਬਿਹਤਰ ਅਰਥ ਸਾਡੇ ਸਾਹਮਣੇ ਆਉਣਗੇ।

## ਡਾ. ਨਵਰਤਨ ਕਪੂਰ

ਮੇਰੇ ਤੋਂ ਸਵਾਲ ਤਾਂ ਕੋਈ ਨਹੀਂ ਪੁੱਛਿਆ ਗਿਆ ਸੀ। ਲੇਕਿਨ ਸਭ ਤੋਂ ਪਹਿਲਾਂ ਜਿਹੜੇ ਵੀਰ ਆਏ ਸੀ, ਉਹਨਾਂ ਨੇ ਕਿਹਾ ਸੀ ਕਿ ਇਸ ਵਿਚ ਬਿਠਲਾ ਦ੍ਰਾਵੜ ਭਾਸ਼ਾ ਦਾ ਸ਼ਬਦ ਹੈ। ਦ੍ਰਾਵੜ ਭਾਸ਼ਾ ਦਾ ਸ਼ਬਦ ਠੁਲਾ ਜਾਂ ਬਿਠਲ ਮਰਾਠੀ ਵਿਚ ਜਿਹੜਾ, 'ਵਿੱਠਲ' ਸ਼ਬਦ ਦਾ ਉਚਾਰਨ ਹੈ 'ਵ' ਨੂੰ ਸਿਹਾਰੀ, ਦੋ 'ਠ' ਤੇ ਇਕ 'ਲ'। ਉਹਨਾਂ ਦੇ ਹਿੰਦੀ ਦੀ ਤਰ੍ਹਾਂ ਅੱਧਾ 'ਠ' ਨਹੀਂ ਪੈਂਦਾ। ਦੋ 'ਠ' ਹੀ ਨਾਲ ਲਿਖਦੇ ਹਾਂ ਪਰ 'ਠ' ਲਾ ਕੇ ਨਹੀਂ ਲਿਖਦੇ। ਇਹ ਉਹਨਾਂ ਦੀ ਆਪਣੀ ਮਰਾਠੀ ਦੀ ਪਹਿਚਾਣ ਹੈ ਤਾਂ ਇਸੇ ਨਾਮਦੇਵ ਨੇ ਵੀ ਥਾਂ-ਥਾਂ ਤੇ 'ਵਿਠਲ' ਸ਼ਬਦ ਦਾ ਜਿਹੜਾ ਸ਼ਬਦ ਪ੍ਰਯੋਗ ਕੀਤਾ ਹੈ ਕਾਨੜਾ ਦਾ ਮਤਲਬ ਹੈ ਕਨੜ ਦਾ। ਕਨੜ ਕਿਹੜਾ ਇਲਾਕਾ ਹੈ? ਕਾਨੜਾ ਦਾ। ਇਸ ਕਰਕੇ ਆਪਾਂ ਇਹ ਨਹੀਂ ਕਹਿ ਸਕਦੇ ਕਿ ਗੁਰੂ ਸਾਹਿਬ ਨੇ ਦ੍ਰਾਵੜ ਭਾਸ਼ਾ ਦੇ ਸ਼ਬਦ ਨਹੀਂ ਵਰਤੇ।

# ਪ੍ਰਧਾਨਗੀ ਭਾਸ਼ਣ

*ਡਾ. ਠਾਕੁਰ ਦਾਸ*

ਇਸ ਸੈਸ਼ਨ ਵਿਚ ਤਿੰਨ ਵਿਦਵਾਨ ਵਕਤਾ ਨੇ ਆਪਣੇ ਵਿਚਾਰ ਪ੍ਰਸਤੁਤ ਕੀਤੇ ਅਤੇ ਉਸ ਤੋਂ ਬਾਅਦ ਪ੍ਰਸ਼ਨਕਰਤਾਵਾਂ ਨੇ ਉਹਨਾ ਪੇਪਰਾਂ ਤੇ ਆਪਣੇ ਬਹੁਤ ਮਹੱਤਵਪੂਰਨ ਵਿਚਾਰ ਪ੍ਰਗਟ ਕੀਤੇ ਹਨ। ਮੈਂ ਸਿਰਫ਼ ਇਕ ਮਿੰਟ ਹੀ ਲਵਾਂਗਾ। ਜੇਕਰ ਅਸੀਂ ਵਿਦੇਸ਼ੀਆਂ ਵਾਸਤੇ ਗੁਰਬਾਣੀ ਰਿਸਰਚ ਕਰਕੇ, ਗੁਰੂ ਗ੍ਰੰਥ ਸਾਹਿਬ ਅਤੇ ਇਸ ਤਰ੍ਹਾਂ ਦੀ ਹੋਰ ਸਮੱਗਰੀ ਤਿਆਰ ਕਰੀਏ ਅਤੇ ਵਿਦੇਸ਼ੀ ਵਿਸ਼ਵ ਵਿਦਿਆਲਿਆਂ ਵਿਚ, ਜਿੱਥੇ ਪੜ੍ਹਾਉਣ ਵਾਸਤੇ ਇਹਦੀ ਕਾਫ਼ੀ ਲੋੜ ਹੈ, ਇਸ ਬਾਰੇ ਸੋਚਣਾ ਜ਼ਰੂਰੀ ਹੈ ਤੇ ਕੰਪਿਊਟੀਸ਼ਨਲ ਅਨੈਲਸਿਜ਼ ਜਿਹੜੇ ਕੰਪਿਊਟਰ ਵਿਚੋਂ ਸਿੱਟੇ ਨਿਕਲਣਗੇ, ਉਹ ਵਿਸ਼ਲੇਸ਼ਣ ਦੀ ਸਾਨੂੰ ਇਕ ਵਸਤੂ ਪਰਖ ਦੀ ਸਥਿਤੀ ਬਾਰੇ ਦੱਸਣਗੇ ਤੇ ਸਿਸਟੈਮੈਟੀਕਲ ਅਪਰੋਚਜ਼ ਦੇ ਨਾਲ ਬਹੁਤ ਸਾਰੀਆਂ ਅੱਛੀਆਂ ਚੀਜ਼ਾਂ ਜੋ ਜਪਾਨਾ ਵਗੈਰਾ ਵਿਚ ਹੋ ਰਹੀਆਂ ਹਨ, ਮੈਂ ਸਮਝਦਾ ਹਾਂ ਕਿ ਸਾਡੇ ਹਿੰਦੀ ਦੇ ਲਿਟਰੇਚਰ ਬਾਰੇ ਉਹ ਚੀਜ਼ ਪੰਜਾਬੀ ਉੱਤੇ ਲਾਗੂ ਕਰਕੇ ਕਾਫ਼ੀ ਲਾਭ ਪ੍ਰਾਪਤ ਹੋਏਗਾ ਤੇ ਸਿੱਧੂ ਸਾਹਿਬ ਦਾ ਪ੍ਰਯੋਗ ਕਾਫ਼ੀ ਫ਼ਲ ਦੇਵੇਗਾ।

ਤੁਹਾਡਾ ਸਭ ਦਾ ਬਹੁਤ-ਬਹੁਤ ਸ਼ੁਕਰੀਆ।

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਜਨੀਤਿਕ ਚੇਤਨਾ

*ਡਾ. ਸੁਰਜੀਤ ਹਾਂਸ**

ਇਸ ਵਿਸ਼ੇ ਬਾਰੇ ਮੈਂ ਡੇਢ ਗੱਲ ਕਹਿਣੀ ਹੈ। ਅੱਧੀ ਗੱਲ ਤਾਂ ਇਹ ਕਿ ਗੁਰੂ ਗ੍ਰੰਥ ਸਾਹਿਬ ਵਿਚ ਰਾਜਭਗਤੀ ਦਾ ਵਿਰੋਧ ਹੈ, ਜਿਸ ਦੀ ਥਾਉਂ ਰਾਮਭਗਤੀ ਨੂੰ ਲੈਣੀ ਚਾਹੀਦੀ ਹੈ। ਦੂਸਰਾ ਸਿਆਸੀ ਨੁਕਤਾ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਨੂੰ ਹਿੰਦੂ, ਮੁਸਲਮਾਨ ਧਰਮਾਂ ਦਾ ਮਿਸ਼ਰਨ ਨਹੀਂ ਕਹਿੰਦਾ, ਸਗੋਂ ਇਹਨਾਂ ਦਾ ਪਾਰਗਮਨ ਕਰਦਾ ਹੈ, ਜਿਸ ਦੇ ਅਜੋਕੇ ਪ੍ਰਣਾਮ ਵੀ ਨਿਕਲਦੇ ਹਨ।

ਪੂਰਬ-ਅੰਗਰੇਜ਼ ਸਮਾਜ ਵਿਚ ਕਈ ਚਿੰਤਕ ਰਾਜ ਭਗਤੀ ਨੂੰ ਹੀ ਜੀਵਨ ਮਨੋਰਥ ਸਮਝਦੇ ਸੀ। ਉਹਨਾਂ ਦੀ ਵੱਡੀ ਦਲੀਲ ਸੀ ਕਿ ਜਿਹੜਾ ਰਾਜੇ ਨੂੰ ਆਪਣੇ ਵੱਸ 'ਚ ਨਹੀਂ ਕਰ ਸਕਦਾ ਉਹਨੇ ਰਾਮ ਨੂੰ ਕੀ ਆਪਣੇ ਹੱਥ 'ਚ ਲੈਣਾ ਹੈ। ਰਾਜਭਗਤ ਸਕੇ ਸੰਬੰਧੀਆਂ ਦੀ ਸਹਾਇਤਾ ਕਰਦਾ ਅੰਤ ਸੁਰਗ ਨੂੰ ਜਾਂਦਾ ਹੈ।

ਨਰਪਤਿ ਕੋ ਬਸ ਕਰ ਨ ਸਕਾਈ
ਸੋ ਕੈਸੇ ਹਰਿ ਬਸਹਿ ਕਰਾਈ
ਰਾਮ ਭਗਤਿ ਕਠਿਨ ਬਹੁ ਆਹਿ
ਜੋਗੀਸੁਰ ਨਾਹਿ ਪਾਇ ਤਾਹਿ
ਤਾਂ ਤੇ ਸੇਵਾ ਰਾਜ ਕੀ ਕੀਜੈ
ਕਾਰਜ ਕਰਕੇ ਜਗ ਜਸੁ ਲੀਜੈ

(ms 209, GNDU)

ਸੇਵਾ ਰਾਜਨ ਅਪਨੇ ਕਾਰਨ
ਮਿਤ੍ਰ ਭ੍ਰਾਤ ਕੇ ਕਾਜ ਸਵਾਰਨ
ਸਤ੍ਰ ਦੇਖ ਸਭ ਹੀ ਭੈ ਮਾਨਹਿ
ਮਿਲਿ ਪਰਵਾਰ ਕ੍ਰੀੜਾ ਠਾਜਹਿ
ਅਪਨਾ ਉਦਰ ਭਰਤ ਸਭ ਕੋਈ
ਜਲ ਥਲ ਸ੍ਰਿਸ਼ਟਿ ਜਗਤ ਜੋ ਹੋਈ

---

*ਸਾਬਕਾ ਪ੍ਰੋਫ਼ੈਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਗਨੀਐ ਸੋਈ ਜਗ ਮੈ ਆਯਾ
ਜਿਹ ਕੇ ਸੰਗ ਬਹੁਤਨ ਸੁਖ ਪਾਯਾ (1370)
ਏਕ ਪੁਰਖ ਜਗ ਐਸੇ ਭਏ
ਜਸ ਜਗ ਛਾਡਿ ਸੁਰਗ ਤੇ ਗਏ (1372)

(ms 209 GUDU)

ਤੀਜੇ ਪਾਤਿਸਾਹ ਗੁਰੂ ਅਮਰਦਾਸ ਫਰਮਾਉਂਦੇ ਹਨ
ਜਿਸ ਹੀ ਕੀ ਸਿਰਕਾਰ ਹੈ
ਤਿਸ ਹੀ ਕਾ ਸਭੁ ਕੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੭)*

ਗੁਰੂ ਅਮਰਦਾਸ ਅਨੁਸਾਰ ਰਾਜੇ ਦੀ ਸੇਵਾ ਦਾ ਕੋਈ ਭਰੋਸਾ ਨਹੀਂ ਕਿ ਉਲਟਾ ਜੁਰਮਾਨਾ ਕਰੇ ਜਾਂ ਕੈਦ ਕੋਠੜੀ ਪਾ ਦੇਵੇ। ਜੇ ਮਰ ਜਾਵੇ ਤਾਂ ਅਗਲੇ ਜਾਨਸ਼ੀਨ ਨੇ ਪੈਸੇ ਮਾਰ ਜਾਣੇ ਹਨ

ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ
ਅਰਥਿ ਸਭ ਮਾਇਆ ॥
ਕੈ ਬੰਧੈ ਕੈ ਡਾਨਿ ਲੇਇ
ਕੈ ਨਰਪਤਿ ਮਰਿ ਜਾਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੬)*

ਇਸ ਕਰਕੇ ਗੁਰੂ ਅਰਜਨ ਸਾਹਿਬ ਰਾਮਭਗਤੀ ਦੀ ਸਲਾਹ ਦਿੰਦੇ ਹਨ; ਰਾਮ ਕਿਸੇ ਦੀ ਮਿਹਨਤ ਨਹੀਂ ਮਾਰਦਾ

ਜਾ ਕੀ ਸੇਵ ਨ ਬਿਰਥੀ ਜਾਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੧੯)*

ਪਤਿਤ ਪਾਵਨੁ ਹਰਿ ਬਿਰਦੁ ਸਦਾਏ
ਇਕੁ ਤਿਲੁ ਨਹੀ ਭੰਨੈ ਘਾਲੇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੪)*

ਮਾਨਸ ਸੇਵਾ ਖਰੀ ਦੁਹੇਲੀ
ਸਾਧ ਕੀ ਸੇਵਾ ਸਦਾ ਸੁਹੇਲੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੮੨)*

ਅੰਗਰੇਜ਼ੀ ਦੇ ਰਾਜ ਵਿਚ ਰਾਜਭਗਤੀ ਨਾਲ ਵਿਦੇਸ਼ੀ ਹਕੂਮਤ ਦੀ ਵਿਰੋਧਤਾ ਨਹੀਂ ਹੋ ਸਕਦੀ ਸੀ ਤਾਂ ਹੀ ਹੁਬ-ਉਲ ਵਤਨਾਂ (patriots) ਨੂੰ ਆਪਣੇ ਆਪ ਨੂੰ ਦੇਸ਼ ਭਗਤ ਕਹਿਣਾ ਪਿਆ।

ਗੁਰੂ ਗ੍ਰੰਥ ਸਾਹਿਬ ਵਿਚ ਮਹੱਤਵਪੂਰਨ ਤੱਥ ਇਹ ਹੈ ਕਿ ਮੁਸਲਮਾਨੀ ਜਿੱਤ ਨਾਲ ਹਿੰਦੂ ਧਰਮ ਆਪਣਾ ਕਾਰਜ (function) ਗੁਆ ਬੈਠਾ। ਬਾਬੇ ਨਾਨਕ ਅਨੁਸਾਰ ਇਸ ਦਾ ਇਲਾਜ ਸਮਕਾਲੀ ਮੂਲਵਾਦ (fundamentalism) ਨਹੀਂ ਸਗੋਂ ਹਿੰਦੂ ਮੁਸਲਮਾਨ ਧਰਮਾਂ ਦਾ ਪਾਰਗਮਨ

ਹੈ। ਗੁਰੂ ਅਰਜ਼ਨ ਸਾਹਿਬ ਸਿੱਖ ਧਰਮ ਨੂੰ ਅਜਿਹਾ ਧਰਮ ਸਮਝਦੇ ਹਨ ਜਿਹੜਾ ਉਪਰੋਕਤ ਦੋਵੇਂ ਧਰਮਾਂ ਨੂੰ ਆਪਣੇ 'ਚ ਸਮੋਂ ਲੈਂਦਾ ਹੈ। ਮੋਟੇ ਲਫ਼ਜ਼ਾਂ ਵਿਚ ਹੁਣ ਜੇ ਕਿਸੇ ਨੇ ਬਿਹਤਰ ਹਿੰਦੂ ਜਾਂ ਬਿਹਤਰ ਮੁਸਲਮਾਨ ਹੋਣਾ ਹੈ ਤਾਂ ਉਹਨੂੰ ਸਿੱਖ ਹੋਣਾ ਪਏਗਾ। ਇਸ ਤੱਥ ਦਾ ਸਮਕਾਲੀ ਜਗਤ ਲਈ ਨਿਹਿਤ-ਅਰਥ (implication) ਹੈ।

ਮੁਸਲਮਾਨੀ ਜਿੱਤ ਨਾਲ ਧਰਮ-ਸਮਰਥਿਤ ਰਾਜ ਸ਼੍ਰੇਣੀ ਖੱਤਰੀ ਨਾ ਰਹੀ, ਸਗੋਂ ਮਲੇਛਾਂ ਦੀ ਹੋ ਗਈ। ਪਰੰਪਰਾ ਦੀ ਵਿੱਦਿਆ, ਸੰਸਕ੍ਰਿਤ ਦਾ ਪਾਲਨ ਜਾਂਦਾ ਰਿਹਾ; ਇਸ ਦੀ ਥਾਂ ਫ਼ਾਰਸੀ ਅਰਬੀ ਦੀ ਚੜ੍ਹਤ ਹੋ ਗਈ। ਜਾਤੀ-ਵੰਡ ਗਲਤ ਹੋ ਗਈ; ਹੁਣ ਪੰਜਵੀਂ ਮਲੇਛ ਜਾਤ ਪ੍ਰਧਾਨ ਹੋ ਗਈ। ਮੁਸਲਮਾਨੀ ਚੜ੍ਹਤ ਨਾਲ ਹਿੰਦੂ ਜਗਤ-ਚਿੱਤਰ (world-picture) ਖ਼ਤਮ ਹੋ ਗਿਆ ਜਿਸ ਕਾਰਨ ਹਿੰਦੂ ਮਾਨਸਿਕਤਾ, ਆਤਮ ਦਾ ਆਧਾਰ ਜਾਂਦਾ ਰਿਹਾ।

ਆਦਿ ਪੁਰਖ ਕਉ ਅਲਹੁ ਕਹੀਐ
ਸੇਖਾਂ ਆਈ ਵਾਰੀ ॥
ਦੇਵਲ ਦੇਵਤਿਆ ਕਰੁ ਲਾਗਾ
ਐਸੀ ਕੀਰਤਿ ਚਾਲੀ ॥ ੫ ॥
ਕੂਜਾ ਬਾਂਗ ਨਿਵਾਜ ਮੁਸਲਾ
ਨੀਲ ਰੂਪ ਬਨਵਾਰੀ ॥
ਘਰਿ ਘਰਿ ਮੀਆ ਸਭਨਾਂ ਜੀਆਂ
ਬੋਲੀ ਅਵਰ ਤੁਮਾਰੀ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੧੯੧)

(ਦੇਵਲ-ਦੇਵ ਦਾ ਆਲਯ : ਕੀਰਤਿ ਪਥਾ; ਮੁਸਲਾ-ਸਫ਼; ਬਨਵਾਰੀ/ਬਨਵਾਲੀ-ਕ੍ਰਿਸ਼ਨ)

ਕਲਿ ਮਹਿ ਬੇਦੁ ਅਥਰਬਣੁ ਹੂਆ
ਨਾਉ ਖੁਦਾਈ ਅਲਹੁ ਭਇਆ ॥
ਨੀਲ ਬਸਤ੍ਰ ਲੇ ਕਪੜੇ ਪਹਿਰੇ
ਤੁਰਕ ਪਠਾਣੀ ਅਮਲੁ ਕੀਆ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੪੭੦)

(ਅਥਰਬਣੁ-ਜਾਦੂ-ਟੂਣੇ ਦਾ ਵੇਦ; ਅਮਲੁ-ਕਾਰ ਵਿਹਾਰ)

ਸ੍ਰੁਤੀ ਸਿਮ੍ਰਤੀਆਂ ਦੀ ਗੱਲ ਜਾਂਦੀ ਰਹੀ : ਜੱਜ ਰਿਸ਼ਵਤਖੋਰ ਹਨ : ਸ਼ਰੀਅਤ ਦਾ ਕਾਨੂੰਨ ਸਮਾਜੀ ਝਗੜਿਆਂ ਨੂੰ ਨਿਪਟਾਉਣ ਦੀ ਥਾਂ, ਵਧਾਉਣ ਵਾਲਾ ਹੈ।

ਕਲਿ ਕਲਵਾਲੀ ਸਰਾ ਨਿਬੇੜੀ
ਕਾਜੀ ਕ੍ਰਿਸਨਾ ਹੋਆ ॥
ਬਾਣੀ ਬ੍ਰਹਮਾ ਬੇਦੁ ਅਥਰਬਣੁ
ਕਰਣੀ ਕੀਰਤਿ ਲਹਿਆ ॥.....

ਕਲਿ ਪਰਵਾਣੁ ਕਤੇਬ ਕੁਰਾਣੁ ॥
ਪੋਥੀ ਪੰਡਿਤ ਰਹੇ ਪੁਰਾਣ ॥
ਨਾਨਕ ਨਾਉ ਭਇਆ ਰਹਮਾਣੁ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੦੩*)

(ਕਲਾਵਾਲੀ-ਕਲਹ ਵਾਲੀ ; ਸੁਰਾ-ਸ਼ਰੀਅਤ, ਇਸਲਾਮੀ ਕਾਨੂੰਨ ; ਕਤੇਬ-ਸਾਮੀ ਧਰਮ ਪੁਸਤਕਾਂ)

ਖੱਤ੍ਰੀਆ ਤ ਧਰਮੁ ਛੋਡਿਆ
ਮਲੇਛ ਭਾਖਿਆ ਗਹੀ ॥
ਸ੍ਰਿਸਟਿ ਸਭ ਇਕ ਵਰਨ ਹੋਈ
ਧਰਮ ਕੀ ਗਤਿ ਰਹੀ ॥ ੩ ।

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੬੩*)

ਨਵੇਂ ਮਾਨਵ ਦੀ ਕਲਪਨਾ ਪੰਜਾਂ ਜਾਤਾਂ ਜਾਂ ਦੋ ਧਰਮਾਂ ਦੇ ਸੰਦਰਭ 'ਚ ਨਹੀਂ ਹੋ ਸਕਦੀ ਸਗੋਂ ਸਭ ਨੂੰ ਇਕੋ ਵਰਨ ਦੇ ਮਿਥਕੇ ਹੀ ਹੋ ਸਕਦੀ ਹੈ।

ਹਕੂਮਤ ਦੇ ਉਪਸੇਵਕਾਂ (collaborators) ਦਾ ਹਾਲ ਹੈ।

ਗਊ ਬਿਰਾਹਮਣ ਕਉ ਕਰੁ ਲਾਵਹੁ
ਗੋਬਰਿ ਤਰਣੁ ਨ ਜਾਈ ॥
ਧੋਤੀ ਟਿਕਾ ਤੈ ਜਪਮਾਲੀ
ਧਾਨੁ ਮਲੇਛਾਂ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ
ਸੰਜਮੁ ਤੁਰਕਾ ਭਾਈ ॥
ਛੋਡੀਲੇ ਪਾਖੰਡਾ ॥
ਨਾਮਿ ਲਇਐ ਜਾਹਿ ਤਰੰਦਾ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੧*)

ਮਾਣਸ ਖਾਣੇ ਕਰਹਿ ਨਿਵਾਜ ॥
ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥
ਉਨ੍ਹਾ ਭਿ ਆਵਹਿ ਓਈ ਸਾਦ ॥....
ਮਥੈ ਟਿਕਾ ਤੇੜਿ ਧੋਤੀ ਕਖਾਈ ॥
ਹਥਿ ਛੁਰੀ ਜਗਤ ਕਾਸਾਈ ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥
ਮਲੇਛ ਧਾਨੁ ਲੇ ਪੂਜਿਹ ਪੁਰਾਣੁ ॥

ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ॥
ਦੇ ਕੈ ਚਉਕਾ ਕਢੀ ਕਾਰ ॥
ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ ॥
ਇਹੁ ਅੰਨੁ ਅਸਾਡਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥
ਮਨਿ ਜੂਠੇ ਚੁਲੀ ਭਰੇਨਿ ॥
ਕਹੁ ਨਾਨਕ ਸਚਿ ਧਿਆਈਐ ॥
ਸੁਚਿ ਹੋਵੈ ਤਾ ਸਚੁ ਪਾਈਐ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੪੭੧)

ਕਾਤਿਲਾਨਾ ਹਕੂਮਤ ਦੇ ਉਪਸੇਵਕ ਬਾਹਰੋਂ ਹਿੰਦੂ ਹਨ ਪਰ ਅੰਦਰੋਂ ਆਤਮਾ ਗੁਆ ਬੈਠੇ ਹਨ। ਉਪਸੇਵਕਾਂ ਦੇ ਘਰੀਂ ਫਿਰਦੇ ਬ੍ਰਾਹਮਨ ਵੀ ਬੇ-ਹਿੰਦੂ ਹਨ। ਵੱਡਾ ਫ਼ਿਕਰ ਚੌਕੇ ਦੀ ਕਾਰ ਕੱਢਕੇ ਭਿੱਟ ਹੋਣ ਦਾ ਹੈ। ਬਾਬਾ ਇਹਨਾਂ ਦੇ ਤਨ ਫਿੱਟੇ, ਮਨ ਜੂਠੇ ਕਹਿੰਦਾ ਹੈ। ਅੱਜ ਦੇ 'ਪੱਛਮ' ਦੇ ਉਪ-ਸੇਵਕਾਂ ਦੇ ਹਾਲ 'ਚ ਕੋਈ ਬਹੁਤ ਫ਼ਰਕ ਨਹੀਂ ਹੋ ਸਕਦਾ।

ਖ਼ਿਆਲ ਰਹੇ ਕਿ ਅੱਜ ਅਕਾਲਿਕ ਤਰੀਕੇ ਨਾਲ ਹਿੰਦੂਆਂ ਨੂੰ ਬਾਬੇ ਦੀ ਪੜਚੋਲ ਓਪਰੀ, ਖਰਵੀ ਲੱਗ ਸਕਦੀ ਹੈ ਪਰ ਇਹ ਸਮਕਾਲ ਵਿਚ ਹਿੰਦੂ ਦੀ ਦੁਖਾਂਤੀ ਚੀਖ਼ ਸੀ।

ਇਸਲਾਮ ਵੀ ਧਰਮ ਵੱਜੋਂ ਆਪਣਾ ਤਾਤਵਿਕ ਸਮਾਜੀ ਕਾਰਜ ਪੂਰਾ ਨਹੀਂ ਕਰ ਰਿਹਾ ਸੀ। ਟਾੱਨੀ ਅਨੁਸਾਰ ਧਰਮ ਦਾ ਤੁਅੱਲਕ ਉਹਨਾਂ ਗੱਲਾਂ ਨਾਲ ਵੀ ਹੈ ਜਿਹੜੀਆਂ ਨਿੱਜੀ ਮੁਕਤੀ ਤੋਂ ਵਾਫ਼ੁਰ ਹਨ। ਧਰਮ ਸਮਾਜੀ ਕਰਤਵਯ ਦਾ ਸਮਰਥਨ ਹੁੰਦਾ ਹੈ। ਇਹ ਸਮਾਜ ਦੇ ਸੰਯੁਕਤ, ਜਟਿਲ, ਸਮਕਾਯਾ ਜੀਵਨ ਦਾ ਅਧਿਆਤਮਿਕ ਪ੍ਰਗਟਾਵਾ ਹੁੰਦਾ ਹੈ; ਰਿਆਸਤ ਦਾ ਮਹੱਤਵ ਉਸ ਸੰਸਥਾ ਨਾਲੋਂ ਜ਼ਿਆਦਾ ਹੈ ਜਿਹੜੀ ਪਦਾਰਥਕ ਲੋੜਾਂ ਦੀ ਪੂਰਤੀ ਅਤੇ ਸਿਆਸੀ ਸਹੂਲਤਾਂ ਪੈਦਾ ਕਰਦੀ ਹੈ। ਇਹ ਰੂਹਾਨੀ ਦੇਣਦਾਰੀਆਂ ਦਾ ਦੁਨਿਆਵੀ ਰੂਪ ਹੈ। ਇਹ ਉਹ ਸ਼੍ਰਿੰਖਲਾ ਹੈ ਜਿਹੜੀ ਵਿਅਕਤੀ ਦੀ ਆਤਮਾ ਨੂੰ ਪਾਰਲੌਕਿਕ ਸਮਾਜ ਨਾਲ ਜੋੜਦੀ ਹੈ ਜਿਸ ਦੇ ਮੈਂਬਰ ਸਾਰੇ (ਈਸਾਈ) ਮਾਣਸ ਹਨ। ਇਹਦਾ ਆਧਾਰ ਸਿਰਫ਼ ਕੰਮਕਾਰੀ ਸੌਖ ਨਹੀਂ ਸਗੋਂ ਪ੍ਰਭੂ ਦੀ ਇੱਛਾ ਹੈ।

*Religion and the Rise of Capitalism*, R.H. Tawney, Penguin 1975, 174.

ਤੁਰਕ-ਅਫ਼ਗਾਨਾਂ ਦੀ ਦਿਲਚਸਪੀ ਬ੍ਰਹਮ-ਤੰਤ੍ਰੀ ਰਿਆਸਤ (theological state) ਬਣਾਉਣ ਦੀ ਸੀ ਨਾ ਕਿ ਸਮੂਹ ਦੇ ਧਰਮ ਪਰਿਵਰਤਨ ਦੀ। *Structures And Patterns of Religion*, Gustav Mensching, Motilal Banarasidass, Delhi; 1974, 44.

ਇੰਞ ਮੁਗ਼ਲ ਰਿਆਸਤ ਅਤੇ ਸਮਾਜ ਵਿਚਕਾਰ ਬੇ-ਪੁਲ ਪਾੜਾ ਪੈ ਗਿਆ। ਮੁਗ਼ਲ ਰਿਆਸਤ

ਸਮਾਜ ਦੇਸੰਯੁਕਤ, ਜਟਿਲ, ਸਮਕਾਯਾ ਜੀਵਨ ਦਾ ਅਧਿਆਤਮਿਕ ਪ੍ਰਗਟਾਵ ਨਹੀਂ ਹੋ ਸਕਦੀ ਸੀ। ਅਕਬਰ ਦਾ ਦੀਨ-ਇ ਅਲਾਹੀ ਧਰਮ ਤੋਂ ਵੱਧ ਉਹਦੀ ਰਿਆਸਤ ਬਾਰੇ ਸਮਾਜ-ਵਿਗਿਆਨਿਕ ਦੂਰ-ਅੰਦੇਸ਼ੀ ਹੈ।

ਪਾਰ-ਗਾਮੀ ਧਰਮ ਦੀ ਘਾਟ ਦਾ ਅਨੁਭਵ ਪੂਰਬ ਨਾਨਕ ਹੈ।

ਬੁਤ ਪੂਜਿ ਪੂਜਿ ਹਿੰਦੂ ਮੂਏ
ਤੁਰਕ ਮੂਏ ਸਿਰੁ ਨਾਈ ॥ (ਕਬੀਰ ਸੋਰਠਿ)

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੬੫੪)

(ਸਿਰ ਨਾਈ-ਨਮਾਜ਼ ਵਿਚ ਸਿਰ ਨੀਵਾਂ ਕਰਨਾ)

ਹਿੰਦੂ ਅੰਨ੍ਹਾ ਤੁਰਕੂ ਕਾਣਾ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੮੭੫)

ਇਸੇ ਦਵੰਦ ਦਾ ਵਿਸਥਾਰ ਸਹਿਤ ਵਰਣਨ ਹੈ :

ਅਲਹੁ ਏਕੁ ਮਸੀਤਿ ਬਸਤੁ ਹੈ
ਅਵਰੁ ਮੁਲਖੁ ਕਿਸੁ ਕੇਰਾ ॥
ਹਿੰਦੂ ਮੂਰਤਿ ਨਾਮ ਨਿਵਾਸੀ
ਦੁਹ ਮਹਿ ਤਤੁ ਨ ਹੇਰਾ ॥ ੧ ॥
ਅਲਹ ਰਾਮ ਜੀਵਉ ਤੇਰੇ ਨਾਈ ॥
ਤੂ ਕਰਿ ਮਿਹਰਾਮਤਿ ਸਾਈ ॥੧॥ ਰਹਾਉ ॥
ਦਖਨ ਦੇਸਿ ਹਰੀ ਕਾ ਬਾਸਾ
ਪਛਿਮਿ ਅਲਹ ਮੁਕਾਮਾ ॥
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ
ਏਹੀ ਠਉਰ ਮਕਾਮਾ ॥ ੨ ॥
ਬ੍ਰਹਮਨ ਗਿਆਸ ਕਰਹਿ ਚਉਬੀਸਾ
ਕਾਜੀ ਮਹ ਰਮਜਾਨਾ ॥
ਗਿਆਰਹ ਮਾਸ ਪਾਸ ਕੈ ਰਾਖੇ
ਏਕੈ ਮਾਹਿ ਨਿਧਾਨਾ ॥ ੩ ॥
ਕਹਾ ਉਡੀਸੇ ਮਜਨੁ ਕਿਆ
ਕਿਆ ਮਸੀਤਿ ਸਿਰ ਨਾਂਏਂ ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ
ਕਿਆ ਹਜ ਕਾਬੈ ਜਾਂਏ ॥ ੪ ॥
ਏਤੇ ਅਉਰਤ ਮਰਦਾ ਸਾਜੇ
ਏ ਸਭ ਰੂਪ ਤੁਮ੍ਾਰੇ

ਕਬੀਰੁ ਪੂੰਗਰਾ ਰਾਮ ਅਲਹ ਕਾ
ਸਭ ਗੁਰ ਪੀਰ ਹਮਾਰੇ ॥ ੫ ॥
ਕਹਤੁ ਕਬੀਰ ਸੁਨਹੁ ਨਰ ਨਰਵੈ
ਪਰਹੁ ਏਕੁ ਕੀ ਸਰਨਾ ॥
ਕੇਵਲ ਨਾਮ ਜਪਹੁ ਰੇ ਪ੍ਰਾਨੀ
ਤਬ ਹੀ ਨਿਹਚੈ ਤਰਨਾ ॥ ੬ ॥ ੨ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੩੪੯)

(ਅਵਰ-ਹੋਰ; ਕੇਰਾ-ਦਾ; ਹੇਰਾ-ਵੇਖਿਆ; ਨਾਈ-ਨਾਂ ਨਾਮ ਦੇ ਸਹਾਰੇ; ਮਿਹਰਾਮਤਿ-ਰਹਿਮਤ : ਦਖਨ ਦੇਸ–ਜਗਨ ਨਾਥ ਪੁਰੀ; ਗਿਆਸ–ਗਿਆਰਵ੍ਹਾਂ ਦਿਨ, ਇਕਾਦਸੀ; ਚਉ ਬੀਸਾ-ਹਰ ਮਹੀਨੇ ਦੋ ਇਕਾਦਸੀਆਂ, ਸਾਲ ਵਿਚ 24 ਹੋ ਗਈਆਂ; ਮਹ-ਮੀਨਾ; ਪਾਸ ਕੈ ਰਾਖੈ-ਇਕ ਪਾਸੇ ਰੱਖੇ; ਨਿਧਾਨਾ-ਨਿਧਾਨ, ਆਸਰਾ; ਉਡੀਸੇ-ਜਗਨਨਾਥ ਪੁਰੀ : ਪੂੰਗਰਾ-ਨਿੱਕਾ, ਨਿਆਣਾ; ਨਰਵੇ-ਹੇ ਨਾਰੀਓ) ਹਿੰਦੂ ਅਤੇ ਮੁਸਲਮਾਨੀ ਵਿਹਾਰ ਦਾ ਬਰਾਬਰ-ਬਰਾਬਰ ਵਰਨਣ ਹੈ, ਦੋਹਾਂ ਦਾ ਨਬੇੜਾ ਪਾਰਗਾਮੀ ਨਾਂ ਵਿਚ ਹੈ। ਨਾਮ ਦਾ ਧਰਮ, ਸਿੱਖਮਤ ਦੋਵਾਂ ਦਾ ਪਾਰਗਮਨ ਕਰਦਾ ਹੈ।

ਗੁਰੂ ਅਰਜੁਨ ਸਾਹਿਬ ਵਿਚ ਉਪਰੋਕਤ ਦਾ ਦਹੁਰਾਉ ਹੈ

ਕੋਈ ਬੋਲੈ ਰਾਮ ਰਾਮ
ਕੋਈ ਖੁਦਾਇ ॥
ਕੋਈ ਸੇਵੈ ਗੁਸਈਆ
ਕੋਈ ਅਲਾਹਿ ॥
ਕਾਰਣ ਕਰਣ ਕਰੀਮ ॥
ਕਿਰਪਾ ਧਾਰਿ ਰਹੀਮ ॥ ੧ ॥ ਰਹਾਉ ॥
ਕੋਈ ਨਾਵੈ ਤੀਰਥਿ
ਕੋਈ ਹਜ ਜਾਇ ॥
ਕੋਈ ਕਰੈ ਪੂਜਾ
ਕੋਈ ਸਿਰੁ ਨਿਵਾਇ ॥ ੨ ॥
ਕੋਈ ਪੜੈ ਬੇਦ
ਕੋਈ ਕਤੇਬ ॥
ਕੋਈ ਓਢੈ ਨੀਲ
ਕੋਈ ਸੁਪੇਦ ॥ ੩ ॥
ਕੋਈ ਕਹੈ ਤੁਰਕੁ
ਕੋਈ ਕਹੈ ਹਿੰਦੂ ॥

ਕੋਈ ਬਾਛੈ ਭਿਸਤੁ
ਕੋਈ ਸੁਰਗਿੰਦੁ ॥ ੪ ॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥ ੫ ॥ ੯ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੮੮੫)

(ਨੀਲ-ਮੁਸਲਮਾਨੀ ਰੰਗ; ਸਪੇਦ-ਹਿੰਦੂ ਰੰਗ;
ਬਾਛੇ, ਬਾਂਵੇ, ਚਾਹੇ : ਸੁਰਗਿੰਦੂ-ਸੁਰਗ + ਇੰਦੂ, ਇੰਦ੍ਰ ਦਾ ਸੁਰਗ)

ਵਰਤ ਨ ਰਹਉ ਨ ਮਹ ਰਮਦਾਨਾ ॥
ਤਿਸੁ ਸੇਵੀ ਜੋ ਰਖੈ ਨਿਦਾਨਾ ॥ ੧ ॥
ਏਕ ਗੁਸਾਈ ਅਲਹੁ ਮੇਰਾ ॥
ਹਿੰਦੂ ਤੁਰਕ ਦੁਹਾਂ ਨੇਬੇਰਾ ॥ ਰਹਾਉ ॥
ਹਜ ਕਾਬੈ ਜਾਉ ਨ ਤੀਰਥ ਪੂਜਾ ॥
ਏਕੋ ਸੇਵੀ ਅਵਰੁ ਨ ਦੂਜਾ ॥ ੨ ॥
ਪੂਜਾ ਕਰਉ ਨ ਨਿਵਾਜ ਗੁਜਾਰਉ
ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥ ੩ ॥
ਨ ਹਮ ਹਿੰਦੂ ਨ ਮੁਸਲਮਾਨ ॥
ਅਲਹ ਰਾਮ ਕੇ ਪਿੰਡੁ ਪਰਾਨ ॥ ੪ ॥
ਕਹੁ ਕਬੀਰ ਇਹੁ ਕੀਆ ਵਖਾਨਾ
ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ॥ ੫ ॥ ੩ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੧੩੬)

(ਨਿਦਾਨਾ-ਆਖਰ; ਕਾਬੈ-ਕਾਬੇ, ਮੱਕੇ ਵਿਚ; ਰਿਦੈ-ਹਿਰਦੇ ਵਿਚ; ਵਿਖਾਨਾ-ਵਿਆਖਿਆਨ; ਖ਼ਸਮ-ਮਾਲਿਕ)

ਇਹ ਸ਼ਬਦ, ਸ਼ਾਇਦ, ਕਬੀਰ ਸਾਹਿਬ ਦੀ ਰਚਨਾ ਦੀ ਪੁਨਰ-ਸਿਰਜਨਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਇਕੋ ਸ਼ਬਦ ਹੈ ਜਿਸ ਵਿਚ 'ਨਾਨਕ' ਉਪਨਾਂਉ ਨਹੀਂ ਆਇਆ। ਸਿੱਖਾਂ ਦੇ ਪਿੰਡ ਪਰਾਨ (body and soul) ਵਿਚ ਅੱਲਾ-ਰਾਮ ਹੈ ਅਤੇ ਸਿੱਖੀ ਨੇ ਹਿੰਦੂ ਧਰਮ ਅਤੇ ਇਸਲਾਮ ਦਾ ਨਿਬੇੜਾ ਕਰ ਦਿੱਤਾ ਹੈ। ਸਿੱਖ ਤੇ ਹਿੰਦੂ ਮੁਸਲਮਾਨੀ ਧਰਮਾਂ ਦਾ ਮਿਸ਼ਰਨ ਨਹੀਂ, ਸਗੋਂ ਇਹਨੇ ਦੋਹਾਂ ਦਾ ਪਾਰਗਮਨ (transcend) ਕੀਤਾ ਹੈ।

ਪਾਰਗਮਨ ਦਾ ਸਮਾਜ ਵਿਗਿਆਨਿਕ ਸਬੂਤ ਮਿਲ ਜਾਂਦਾ ਹੈ। ਜਹਾਂਗੀਰ ਨੇ "ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਦਾ ਹੁਕਮ ਇਸ ਕਰਕੇ ਦਿੱਤਾ ਕਿਉਂਕਿ ਉਹਨਾਂ ਨੇ ਕਈ ਹਿੰਦੂ ਅਤੇ ਮੁਸਲਮਾਨ ਆਪਣੇ ਪੈਰੋਕਾਰ ਬਣਾ ਲਏ ਸਨ।" ਮੁਸਲਮਾਨ ਪੈਰੋਕਾਰਾਂ ਦੀ ਹਾਲਤ ਭਾਈ ਗੁਰਦਾਸ ਦੀ ਵਾਰ ॥, ਪੌੜੀ 28 ਵਿਚ ਮਿਲ ਜਾਂਦੀ ਹੈ।

ਮੀਆਂ ਜਮਾਲੁ ਨਿਹਾਲ ਹੈ
'ਭਗਤੂ ਭਗਤਿ ਕਮਾਵੈ ਕਾਰਾ'

ਮੀਏਂਦਾ ਵਿਸ਼ੇਸ਼ਣ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਰਹਿਣ ਦਿੰਦਾ ਹੈ। ਦੂਸਰੀ ਮਹੱਤਵਪੂਰਨ ਗੱਲ ਇਹ ਹੈ ਮੀਆਂ ਜਮਾਲ ਦਾ ਨਾਂ ਹਜ਼ੂਰੀ ਸਿੱਖਾਂ ਵਿਚ ਆਇਆ ਹੈ।

ਗ੍ਰੰਥ ਸਾਹਿਬ ਵਿਚੋਂ ਤੀਸਰੀ ਮਹੱਤਵਪੂਰਨ ਕਾਰਜ ਪਰਿਕਲਪਨਾ (speculation) ਗੁਰੂ ਪੰਥ ਦੇ ਕਾਰਜ ਬਾਰੇ ਉਪਜਦੀ ਹੈ। ਸਿੱਖ ਧਰਮ ਦੀ

ਅਬਿਚਲ ਨੀਵ ਧਰੀ ਗੁਰ ਨਾਨਕ
ਨਿਤ ਨਿਤ ਚੜੈ ਸਵਾਈ ॥

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੫੦੦)

ਜੋ ਭੂਤਕਾਲ ਵਿਚ ਸਿੱਖ ਧਰਮ ਨੇ ਹਿੰਦੂ ਧਰਮ ਅਤੇ ਇਸਲਾਮ ਦਾ ਪਾਰਗਮਨ ਕੀਤਾ ਸੀ ਤਾਂ ਅਜੋਕੇ ਸਮੇਂ ਈਸਾਈਅਤ ਅਤੇ ਲੌਕਿਕਤਾ (secularism) ਦੇ ਪਾਰਗਮਨ ਦੀ ਜ਼ਿੰਮੇਦਾਰੀ ਆਉਂਦੀ ਹੈ। ਇਹ ਦਲੀਲ ਵਿਤਰਕ (analogy) 'ਤੇ ਨਿਰਭਰ ਹੈ; ਵਿਤਰਕ ਕਿਸੇ ਗੱਲ ਨੂੰ ਦਰਸਾ ਸਕਦਾ ਹੈ, ਸਾਬਤ ਨਹੀਂ ਕਰ ਸਕਦਾ। ਇਸ ਕਰਕੇ ਮੇਰੀ ਦਲੀਲ ਨਾਲ ਸਹਿਮਤੀ ਜ਼ਰੂਰੀ ਨਹੀਂ। ਪਰ, ਜਿਸ ਧਰਮ ਦੀ ਅਬਿਚਲ ਨੀਵ ਹੈ ਉਹਦੇ ਲਈ ਇਹ ਚੁਣੌਤੀ ਵਾਂਗੂ ਜ਼ਰੂਰ ਪੇਸ਼ ਕੀਤੇ ਜਾ ਸਕਦੇ ਹਨ।

(ਵਧੇਰੇ ਜਾਣਕਾਰੀ ਲਈ ਵੇਖੋ ਕਰਤਾ ਦੀ ਪੁਸਤਕ *ਗੁਰੂ ਪੰਥ ਅਤੇ ਅੱਜ ਦੀ ਦੁਨੀਆਂ*, ਰੂਹ ਪ੍ਰਕਾਸ਼ਨ, ਅੰਮ੍ਰਿਤਸਰ, 2001)

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਦਾਚਾਰ ਸ਼ਾਸਤਰ

*ਡਾ. ਜਸਬੀਰ ਸਿੰਘ ਸਾਬਰ**

........ਸਰੀਰ ਸਰੋਵਰਿ ਗੁਣ ਪਰਗਟਿ ਕੀਏ ॥
ਨਾਨਕ ਗੁਰਮੁਖਿ ਮਥਿ ਤਤੁ ਕਢੀਏ ॥[1]

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਦਾਚਾਰ-ਸ਼ਾਸਤਰ, ਪੱਛਮੀ ਤਰਜ਼ ਦਾ ਸੰਕਲਪ ਨਹੀਂ ਹੈ। ਨਿਰਸੰਦੇਹ ਇਹ ਭਾਰਤੀ ਚਿੰਤਨ ਪਰੰਪਰਾ ਦਾ ਨਰੋਆ ਅੰਗ ਹੈ ਪਰ ਉਸ ਦਾ ਪੂਰਕ ਨਹੀਂ ਆਖਿਆ ਜਾ ਸਕਦਾ। ਇਸ ਦੀ ਰੁਚੀ ਅਧਿਆਤਮਿਕ ਅਤੇ ਵਿਵਹਾਰਕ ਸਦਾਚਾਰਕ-ਗੁਣਾਂ ਦੇ ਮਹੱਤਵ ਨੂੰ ਇਕ ਸਮਾਨ ਪ੍ਰਵਾਨ ਕਰਦੀ ਹੈ। ਇਸ ਗ੍ਰੰਥ ਦੇ ਬਾਣੀਕਾਰਾਂ ਦੀ ਧੁਰ ਕੀ ਬਾਣੀ ਵਿਚ ***ਸਭੇ ਜੀਅ ਸਮਾਲਿ ਆਪਣੀ ਮਿਹਰ ਕਰੁ***[2] ਦੀ ਲੋਚਾ, ਕਥਨੀ ਨੂੰ ਅਮਲੀ ਰੂਪ ਦੇਣ ਹਿਤ ਕਰਨੀ ਤੇ ਜ਼ੋਰ ***ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹ***[3] ਆਦਰਸ਼ਮਈ ਸ੍ਵੈਮਾਨ ਵਾਲਾ ਜੀਵਨ ਜਿਊਣ ਲਈ ਨਿਰਭਉ ਨਿਰਵੈਰ ਦਾ ਭਾਵਨਾ ਵਾਲਾ ***ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥***[4] ਦਾ ਉਪਦੇਸ਼, ਸਤੁ, ਸੰਤੋਖ, ਦਇਆ ਧਾਰਨ ਕਰਨ ਦੀ ਪ੍ਰੇਰਨਾ ***ਸਤੁ ਸੰਤੋਖ ਦਇਆ ਕਮਾਵੈ ਏਹ ਕਰਣੀ ਸਾਰ ॥***[5] ਅਧਿਆਤਮਿਕਤਾ ਦੇ ਨਾਲ-ਨਾਲ ਵਿਵਹਾਰਕ ਜੀਵਨ-ਪੱਖ ਨੂੰ ਇਕਸੁਰ ਤੇ ਉੱਚਾ ਸੁਚਾ ਕਰਨ ਤੇ ਜ਼ੋਰ ***ਉਦਮ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚ ॥ ਧਿਆਇਦਿਆਂ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤੁ ॥***[6] ਪਰਲੋਕ ਦੀ ਥਾਂ ਲੋਕ ਜੀਵਨ ਨੂੰ ਉਚੇਰਾ, ਸੁਚੇਰਾ, ਚੰਗੇਰਾ ਬਣਾਉਣ ਦੀ ਲੋੜ ਨੂੰ ਪ੍ਰਥਮਤਾ ***ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥ ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥***[7] ਆਦਿ ਅਜਿਹੇ ਸਦਾਚਾਰੀ ਤੱਤ ਹਨ ਜੋ ਇਸ ਸਦਾਚਾਰ-ਸ਼ਾਸਤਰ ਨੂੰ ਕੇਵਲ ਵਿਲੱਖਣਤਾ ਤੇ ਮਹੱਤਤਾ ਹੀ ਪ੍ਰਦਾਨ ਨਹੀਂ ਕਰਦੇ ਸਗੋਂ ਜਨ ਸਾਧਾਰਨ ਲਈ ਵਿਕਾਸ ਤੇ ਵਿਗਾਸ-ਮਾਰਗ ਪੰਧ ਤੇ ਚਲਣ ਲਈ ਸਮਾਜਿਕ ਭੂਮਿਕਾ ਤਿਆਰ ਕਰਦੇ ਹਨ। ਇਹ ਸਮਾਜਿਕ ਭੂਮਿਕਾ, ਨੀਟਸ਼ੇ ਦੇ ਉਸ ਸਿਧਾਂਤ ***ਰਬ ਮਰ ਗਿਆ ਹੈ। ਰੱਬ ਹਾਲਾਂ ਵੀ ਮਰਿਆ ਹੋਇਆ ਹੈ ਅਤੇ ਅਸੀਂ ਉਸ ਨੂੰ ਮਾਰਿਆ ਹੈ......*** ਆਦਿ[8] ਤੋਂ ਵੱਖਰੀ ਹੈ। ਇੰਜ ਲਗਦੇ ਕਿ ਨੀਟਸ਼ੇ ਆਪਣੇ ਸਮਕਾਲੀ ਇਸਾਈ ਸਮਾਜ ਵਿਚ ਆਈਆਂ ਤਰੁੱਟੀਆਂ ਤੋਂ ਉਕਤਾ ਕੇ ਫ਼ੈਲੇ ਹੋਏ ਪਾਖੰਡ ਨੂੰ ਨਕਾਰਨ ਹਿੱਤ ਮੈਦਾਨ ਵਿਚ ਨਿਤਰ ਤਾਂ ਆਇਆ ਪਰ ਉਸ ਨੇ ਰੱਬੀ-ਟੇਕ ਰੱਖਣ ਦੀ ਥਾਂ ਕੇਵਲ ਮਨੁੱਖ ਨੂੰ ਆਪਣੇ ਆਪ ਸਭ ਕੁਝ

---

*ਪ੍ਰੋਫ਼ੈਸਰ ਤੇ ਮੁਖੀ, ਰਵਿਦਾਸ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਕਰਨ ਦੀ ਜੁਗਤਿ ਦੱਸੀ। ਗੁਰੂ ਗ੍ਰੰਥ ਸਾਹਿਬ ਦੀ ਸਮਾਜਿਕ ਭੂਮਿਕਾ ਮਨੁੱਖ ਨੂੰ ਰੱਬ ਨਾਲੋਂ ਤੋੜਨ ਦੀ ਥਾਂ ਨਾ ਕੇਵਲ ਜੋੜਦੀ ਹੈ ਸਗੋਂ ਮਨੁੱਖ ਦਾ ਸੁਚੱਜਾ ਚੱਜ-ਆਚਾਰ ਨਿਸ਼ਚਿਤ ਕਰਕੇ ਉਸ ਉੱਪਰ ਅਮਲ ਕਰਨ ਅਤੇ ਉਸ ਦੀ ਕੀਮਤ ਪਹਿਚਾਨਣ ਹਿੱਤ ਸਹਾਇਤਾ ਵੀ ਕਰਦੀ ਹੈ। ਨੀਟਸ਼ੇ ਵਾਂਗ ਕਾਂਟ ਦਾ ਵੀ ਏਹੋ ਮਤ ਹੈ ਕਿ ਮਨੁੱਖ ਦਾ ਕਰਤੱਵ ਸਦਾਚਾਰਕ ਕੀਮਤਾਂ ਦੀ ਪੂਰਤੀ ਤੱਕ ਹੀ ਸੀਮਿਤ ਹੈ, ਉਸ ਦਾ ਰੱਬ ਪ੍ਰਤੀ ਕੋਈ ਵਿਸ਼ੇਸ਼ ਕਰਤੱਵ ਨਹੀਂ।[9] ਪਰ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ ਪਰਮਾਤਮਾ ਨਾਲ ਜੁੜਦਿਆਂ, ਉਸ ਦੀ ਸਿਫ਼ਤ ਸਲਾਹ ਕਰਦਿਆਂ, ਮਨੁੱਖ ਸਮੇਤ ਸਾਰੀ ਸ੍ਰਿਸ਼ਟੀ ਨੂੰ ਪ੍ਰਭੂ-ਕਿਰਤ ਮੰਨਦਿਆਂ, ਮਾਨਵ ਜੀਵਨ ਦੇ ਸਦ-ਵਿਗਾਸ ਲਈ ਵਧੇਰੇ ਗਤੀਸ਼ੀਲ ਰਹਿੰਦੇ ਹਨ। ਸ਼ਾਇਦ ਏਹੋ ਕਾਰਨ ਹੈ ਕਿ ਇਨ੍ਹਾਂ ਬਾਣੀਕਾਰਾਂ ਦੇ ਮੂਲ ਸਰੋਕਾਰ ਪਰਲੋਕ ਨਾਲੋਂ ਲੋਕ-ਜੀਵਨ ਨਾਲ ਵਧੇਰੇ ਜੁੜੇ ਹੋਏ ਹਨ। ਇਹ ਇਕ ਹਕੀਕਤ ਹੈ ਕਿ ਜਿਹੜਾ ਵੀ ਧਰਮ-ਗ੍ਰੰਥ ਪਰਲੋਕ ਨਾਲੋਂ ਲੋਕ-ਜੀਵਨ ਨੂੰ ਸੰਵਾਰਨ ਤੇ ਸੁਧਾਰਨ ਤੇ ਵਧੇਰੇ ਜ਼ੋਰ ਦੇਵੇ ਉਹ ਲੋਕ-ਜੀਵਨ ਲਈ ਲਾਭਕਾਰੀ ਹੋਣ ਕਾਰਨ ਵਧੇਰੇ ਪ੍ਰਸਿੱਧ ਹੋਇਆ ਕਰਦਾ ਹੈ।

ਦਰਅਸਲ ਸਦਾਚਾਰ ਸ਼ਾਸਤਰ ਦੇ ਪ੍ਰਸੰਗ ਵਿਚ ਪੂਰਵ ਨਾਨਕ-ਕਾਲ ਵਿਚ ਦੋ ਧਾਰਾਵਾਂ ਪ੍ਰਚਲਤ ਸਨ। ਇਕ ਧਾਰਾ ਦੀ ਵਾਗ ਡੋਰ ਅਜਿਹੇ ਅਧਿਆਤਮਵਾਦੀਆਂ ਦੇ ਹੱਥ ਵਿਚ ਸੀ ਜੋ ਜਾਪ, ਤਾਪ, ਨੇਮ, ਸੁਚ, ਸੰਜਮ ਆਦਿ ਨੂੰ ਸਦਾਚਾਰਕ ਗੁਣਾਂ ਨਾਲੋਂ ਵੱਧ ਪ੍ਰਥਮਤਾ ਦਿੰਦੇ ਸਨ ਅਤੇ ਆਤਮ-ਕਲਿਆਣ ਲਈ ਕੇਵਲ ਪ੍ਰਭੂ-ਭਗਤੀ ਨੂੰ ਹੀ ਅੰਤਮ ਸਾਧਨ ਮੰਨਦੇ ਹਨ। ਜੋਗੀ, ਸੰਨਿਆਸੀ, ਤਪੀਸਰ ਆਦਿ ਸਾਰੇ ਹੀ ਘਰ ਬਾਰ ਛੱਡ ਕੇ ਪ੍ਰਭੂ-ਪੂਜਾ ਉਪਾਸ਼ਨਾ ਵਿਚ ਸਮਾਂ ਬਿਤਾਉਣਾ ਹੀ ਆਪਣਾ ਪਰਮ ਧਰਮ ਕਰਮ ਸਮਝਦੇ ਸਨ। ਪਲਾਇਨਵਾਦ ਦੀ ਇਸ ਰੁੱਚੀ ਨੇ ਮਾਨਵ-ਜੀਵਨ ਨੂੰ ਦੂਸਰਿਆਂ ਪ੍ਰਤੀ ਆਪਣੀ ਜ਼ਿੰਮੇਵਾਰੀ, ਕਰਤੱਵ ਪਾਲਣਾ ਅਤੇ ਜੀਵਨ-ਘਾਲਣਾ ਨਾਲੋਂ ਤੋੜ ਕੇ ਰੱਖ ਦਿੱਤਾ ਸੀ। ਸਮਾਜਿਕ ਜੀਵਨ ਨਾਲੋਂ ਟੁੱਟ ਚੁੱਕੇ ਇਹ ਲੋਕ ਉਪਰਾਮਤਾ ਕਾਰਨ, ਲੋਕ ਜੀਵਨ ਨਾਲ ਜੁੜੇ ਸਦਾਚਾਰ-ਗੁਣਾਂ ਤੋਂ ਅਗਿਆਨੀ ਸੀ। ਸਮਾਜਿਕ, ਪਰਿਵਾਰਕ ਫਰਜ਼ਾਂ ਦੀ ਪੂਰਤੀ ਇਨ੍ਹਾਂ ਦੀ ਮਾਨਸਿਕਤਾ ਵਿਚੋਂ ਮਨਫ਼ੀ ਹੀ ਸੀ। ਹਾਲਾਕਿ ਸੱਚ-ਆਧਾਰਤ ਤੱਥ ਇਹ ਹੈ ਕਿ ਮਨੁੱਖ ਨਾਲ ਜੁੜਿਆ ਮਨੁੱਖ ਹੀ ਸੱਚਾ ਸੁੱਚਾ ਅਧਿਆਤਮਵਾਦੀ ਹੁੰਦਾ ਹੈ ਅਤੇ ਸੱਚਾ ਸੁੱਚਾ ਅਧਿਆਤਮਵਾਦੀ ਸਦਾਚਾਰ ਸ਼ਾਸਤਰ ਨਾਲੋਂ ਟੁੱਟਦਾ ਨਹੀਂ। ਕਿਉਂਕਿ ਸੱਚੀ ਸੁਚੀ ਭਗਤੀ ਤਾਂ ਹੀ ਮੂਰਤੀਮਾਨ ਹੋ ਸਕਦੀ ਹੈ ਜੇਕਰ ਸਦਾਚਾਰਕ ਗੁਣ ਇੰਸ ਦੇ ਅੰਗ ਸੰਗ ਹੋਣ। ਅਜਿਹੀ ਭਗਤੀ, ਹੀ ਸਦਾਚਾਰ ਨੂੰ ਸ਼ਕਤੀ ਪ੍ਰਦਾਨ ਕਰਦੀ ਹੈ ਅਤੇ ਅਜਿਹਾ ਸਦਾਚਾਰ ਹੀ ਭਗਤੀ ਦਾ ਪਸਾਰ ਕਰਨ ਦੇ ਸਮਰਥ ਹੋਇਆ ਕਰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਫ਼ਲ ਮਾਨਵ-ਜੀਵਨ ਯਾਤਰਾ ਲਈ ਪ੍ਰਭੂ-ਭਗਤੀ ਅਤੇ ਸਦਾਚਾਰਕ ਗੁਣਾਂ ਨੂੰ ਇਕ ਦੂਜੇ ਦੇ ਪੂਰਕ ਮੰਨਿਆ ਗਿਆ ਹੈ। ਏਥੋਂ ਤੱਕ ਕਿ ਸ੍ਰੇਸ਼ਟ ਸਦਾਚਾਰਕ ਗੁਣਾਂ ਤੋਂ ਬਗੈਰ ਭਗਤੀ, ਸੰਪੂਰਣ ਹੋ ਸਕਣੀ ਪ੍ਰਵਾਨ ਹੀ ਨਹੀਂ ਕੀਤੀ ਗਈ :

– ਸਭ ਗੁਣ ਤੇਰੇ ਮੈ ਨਾਹੀ ਕੋਇ ॥
ਵਿਣੁ ਗੁਣ ਕੀਤੇ ਭਗਤਿ ਨ ਹੋਇ ॥[10]

– ਬਿਨ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ ॥[11]

– ਉਸਤਤਿ ਮਨ ਮਹਿ ਕਰਿ ਨਿਰੰਕਾਰ ॥
ਕਰਿ ਮਨ ਮੇਰੇ ਸਤਿ ਬਿਉਹਾਰ ॥[12]

ਸਪਸ਼ਟ ਹੈ ਕਿ ਗੁਣ ਕੀਤੇ ਬਿਨਾ ਮਨੁੱਖ ਨਾ ਤਾਂ ਨੇਕ ਹੀ ਹੋ ਸਕਦਾ ਹੈ ਅਤੇ ਨਾ ਹੀ ਭਗਤੀ ਕਰਨ ਵਾਲਾ ਭਗਤ। ਇਕ ਸੰਪੂਰਨ ਜੀਵਨ ਜਿਉਣ ਲਈ ਸਦਾਚਾਰਕ ਗੁਣ ਲੋੜੀਂਦੇ ਹਨ। ਕਿਉਂਕਿ ਮਨੁੱਖ ਆਪਣੇ ਪ੍ਰਤੀ, ਆਪਣੇ ਸਮਾਜ ਪ੍ਰਤੀ, ਆਪਣੇ ਪ੍ਰਭੂ ਪ੍ਰਤੀ ਤਾਂ ਹੀ ਸੁਹਿਰਦ ਹੋ ਸਕਦਾ ਹੈ ਜੇਕਰ ਉਹ ਸਦਾਚਾਰਕ ਗੁਣਾਂ ਦਾ ਧਾਰਨੀ ਹੁੰਦਾ ਹੈ। ਅਜਿਹਾ ਕਰਨ ਉਪਰੰਤ ਹੀ ਉਹ ਪ੍ਰਭੂ-ਕਿਰਪਾ ਦਾ ਪਾਤਰ ਬਣ ਕੇ ਉਸ ਨਾਲ ਜੁੜ ਸਕਦਾ ਹੈ। ਡਾ. ਕੋਹਲੀ ਜੀ ਇਸ ਪ੍ਰਸੰਗ ਵਿਚ ਠੀਕ ਹੀ ਆਖਦੇ ਹਨ ਕਿ ***ਸਦਾਚਾਰ ਨੀਤੀ ਆਤਮਿਕ ਭਵਨ ਦੀ ਆਧਾਰ ਹੈ। ਜਦ ਤੱਕ ਸਦਾਚਾਰ ਗੁਣ ਪੈਦਾ ਨਾ ਕੀਤੇ ਜਾਣ, ਜਗਿਆਸੂ ਆਤਮਿਕ ਸਤਾ ਦੀ ਉੱਚੀ ਪੱਧਰ ਉੱਤੇ ਨਹੀਂ ਪੁੱਜ ਸਕਦਾ। ਕਰਮ, ਗਿਆਨ ਅਤੇ ਸ਼ਰਧਾ ਦੇ ਸੰਤੁਲਤ ਮੇਲ ਦੀ ਜ਼ਰੂਰਤ ਹੈ।***[13] ਏਸੇ ਤਰ੍ਹਾਂ ਪ੍ਰਸਿੱਧ ਵਿਦਵਾਨ ਹਰਦਿਆਲ ਦਾ ਕਥਨ ਹੈ ਕਿ ***ਸਦਾਚਾਰਕ ਸਾਧਨਾ ਬਗੈਰ ਆਤਮਿਕ ਸ਼ਾਂਤੀ ਦੀ ਪ੍ਰਾਪਤੀ ਸੰਭਵ ਨਹੀਂ ਹੋ ਸਕਦੀ। ਸਦਾਚਾਰਕ ਗੁਣ, ਮਨੁੱਖ ਦੇ ਪੂਰਨ ਫਰਜ਼ ਅਨੁਸਾਰ ਢਾਲੇ ਗਏ ਜਾਣੇ ਜਾਂਦੇ ਹਨ।***[14] ਡਾ. ਵਜ਼ੀਰ ਸਿੰਘ ਗੁਰਬਾਣੀ ਦੇ ਸਦਾਚਾਰ ਨਿਯਮਾਂ ਬਾਰੇ ਵਿਚਾਰ ਪ੍ਰਗਟਾਉਂਦੇ ਲਿਖਦੇ ਹਨ ਕਿ ***ਗੁਰਬਾਣੀ ਮੂਲ ਰੂਪ ਵਿਚ ਗੁਰੂ ਸਾਹਿਬਾਨ ਦੇ ਅਧਿਆਤਮਵਾਦ ਦਾ ਕਾਵਿਕ (ਬਾਣੀ) ਪ੍ਰਗਟਾਵਾ ਹੈ ਜਿਸ ਦਾ ਮਨੋਰਥ ਮਨੁੱਖ ਦਾ ਆਤਮਿਕ ਕਲਿਆਣ ਹੈ। ਇਸ ਦਾ ਦੂਸਰਾ ਪੰਥ ਕਰਤਵਾਂ ਦੀ ਪਾਲਨਾ ਹੈ। ਜੋ ਮਨੁੱਖ ਨੂੰ ਸੁਚੱਜੀ ਜੀਵਨ-ਸ਼ੈਲੀ ਵਿਕਸਿਤ ਕਰਨ ਵਿਚ ਸਹਾਈ ਹੈ।***[15]

ਭਾਰਤੀ ਚਿੰਤਨ-ਪਰੰਪਰਾ ਵਾਂਗ ਸਦਾਚਾਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਧਰਮ ਦਾ ਨਰੋਆ ਅੰਗ ਸਵੀਕਾਰ ਕੀਤਾ ਗਿਆ ਹੈ। ਸੱਚੀ ਗੱਲ ਤਾਂ ਇਹ ਹੈ ਕਿ ਧਰਮ, ਆਦਿ ਕਾਲ ਤੋਂ ਹੀ ਕਿਸੇ ਨਾ ਕਿਸੇ ਰੂਪ ਵਿਚ ਮਾਨਵ ਜੀਵਨ ਦੇ ਹਰ ਪੱਖ ਉੱਤੇ ਇਤਨਾ ਭਾਰੂ ਹੈ ਕਿ ਇਸ ਦਾ ਓਟ, ਆਸਰਾ ਲਏ ਬਗੈਰ ਕੋਈ ਕਾਰਜ ਸੰਭਵ ਹੋਣਾ ਮੰਨਿਆ ਹੀ ਨਹੀਂ ਜਾਂਦਾ। ਮਨੁੱਖ ਦੇ ਉੱਚ-ਆਚਰਣ ਨੂੰ ਸੇਧ ਪ੍ਰਦਾਨ ਕਰਨ ਵਿਚ ਧਰਮ ਦੀ ਅਹਿਮ ਭੂਮਿਕਾ ਹੁੰਦੀ ਹੈ ਜੇਕਰ ਧਰਮ ਦੀ ਰੂਪ-ਰੇਖਾ ਗੁਰੂ ਅਰਜਨ ਦੇਵ ਜੀ ਦੇ ਕਥਨ ***ਸਰਬ ਧਰਮ ਮਹਿ ਸ੍ਰੇਸ਼ਟ ਧਰਮੁ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥*** ਵਾਲੀ ਹੋਵੇ।[16] ਮਨੁੱਖਾਂ ਨੂੰ ਨਿਰਮਲ ਕਰਮ ਅਥਵਾ ਸਦਾਚਾਰਕ-ਗੁਣਾਂ ਦੀ ਪਾਲਨਾ ਕਰਨੀ ਸੰਬੰਧਿਤ ਧਰਮ ਦਾ ਮੂਲ-ਉਦੇਸ਼ ਹੋਣਾ ਚਾਹੀਦਾ ਹੈ। ਧਰਮ-ਸਿਧਾਂਤ, ਸਹੀ ਅਰਥਾਂ ਵਿਚ ਮਨੁੱਖ ਨੂੰ ਸਦਾਚਾਰਕ ਜ਼ਿੰਮੇਵਾਰੀ ਸੌਂਪਦੇ ਹਨ, ਇਹ ਵੱਖਰੀ ਗੱਲ ਹੈ ਕਿ ਇਸ ਦੇ ਪੈਰੋਕਾਰ ਇਨ੍ਹਾਂ ਦੀ ਠੀਕ ਪ੍ਰਸੰਗ ਵਿਚ ਪਾਲਨਾ ਨਹੀਂ ਕਰਦੇ। ਪ੍ਰਸਿੱਧ ਮਨੋਵਿਗਿਆਨੀ ਫ਼ਰਾਇਡ ਦੀ ਧਾਰਨਾ ਕਿ ***ਧਰਮ ਕਿਸੇ ਦੀ ਸਦਾਚਾਰਕ ਜ਼ਿੰਮੇਵਾਰੀ ਨੂੰ ਅੰਦਰੋਂ ਅੰਦਰੀ ਖੋਖਲਾ ਕਰਦਾ ਹੈ*** ਨੂੰ ਇਹ ਬਾਣੀਕਾਰ ਪ੍ਰਵਾਨ ਨਹੀਂ ਕਰਦੇ। ਹਾਂ, ਇਹ ਬਾਣੀਕਾਰ ਅਜਿਹੇ ਧਰਮੀ ਲੋਕਾਂ ਦੀ ਕਰੜੀ ਆਲੋਚਨਾ ਕਰਦੇ ਹਨ ਜੋ, ਸਦਾਚਾਰ ਕੀਮਤਾਂ ਤੋਂ ਸਖਣੀਆਂ ਰਸਮਾਂ ਰੀਤਾਂ ਤਕ ਸੀਮਿਤ ਰਹਿੰਦੇ ਹਨ, ***ਕਰਮ ਧਰਮ***

*ਪਾਖੰਡ ਜੋ ਦੀਸਹਿ ਤਿੰਨ ਜਮ ਜਾਗਾਤੀ ਲੂਟੈ*[17] ਧਰਮ ਅਤੇ ਸਦਾਚਾਰ ਦੇ ਮਨੋਰਥ ਵਿਚ ਇਕ ਬੁਨਿਆਦੀ ਸਾਂਝ ਹੈ-ਮਾਨਵ ਉੱਤਮਤਾ। ਏਸੇ ਲਈ ਕੋਸ਼ਾਂ ਅਨੁਸਾਰ ਇਸ ਦੇ ਅਰਥ ਉੱਤਮ ਕ੍ਰਿਆ, ਨੇਕ ਚਲਣ, ਭਲਾ ਬਿਉਹਾਰ ਆਦਿ ਦਰਸਾਏ ਗਏ ਹਨ।[18] ਗੁਰੂ ਗ੍ਰੰਥ ਸਾਹਿਬ ਵਿਚ ਬਾਣੀਕਾਰਾਂ ਨੇ ਧਰਮੀ ਜੀਵਨ ਜੀਊਣ ਲਈ ਦੋਵੇਂ ਗੱਲਾਂ ਜ਼ਰੂਰੀ ਦੱਸੀਆਂ ਹਨ ਭਾਵ ਧਾਰਮਿਕ ਨਿਸ਼ਠਾ ਵੀ ਅਤੇ ਸਦਾਚਾਰਕ ਗੁਣ ਵੀ। ਨਿਰਸੰਦੇਹ ਦੁਨੀਆਂ ਵਿਚ ਅਨੇਕਾਂ ਧਰਮ ਹਨ ਅਤੇ ਉਨ੍ਹਾਂ ਦੀਆਂ ਪੂਜਾ ਵਿਧੀਆਂ ਵੀ ਵੱਖੋ-ਵੱਖ ਹਨ ਪਰ ਇਸ ਦੇ ਬਾਵਜੂਦ ਸਾਰੇ ਹੀ ਧਰਮ ਸਚ ਬੋਲਣ, ਸਚ ਸੁਣਨ, ਸੱਚ ਕਰਮ ਕਰਨ, ਗਿਆਨਵਾਨ ਹੋਣ ਆਦਿ ਧਾਰਨ ਕਰਨ ਅਤੇ ਝੂਠ, ਲੋਭ ਆਦਿ ਦਾ ਤਿਆਗ ਕਰਨ ਦਾ ਉਪਦੇਸ਼ ਦਿੰਦੇ ਹਨ। ਕਬੀਰ ਸਾਹਿਬ ਦਾ ਤਾਂ ਕਥਨ ਹੀ ਇਹ ਹੈ ਕਿ ***ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥ ਜਹਾ ਲੋਭੁ ਤਾ ਕਾਲੁ ਹੈ ਜਹਾ ਖਿਮਾ ਤਹ ਆਪਿ ॥***[19]

ਪ੍ਰੋ. ਪਿਆਰਾ ਸਿੰਘ ਪੱਦਮ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਲਬਧ ਅਜਿਹੇ 40 ਸਦਾਚਾਰੀ ਤੇ ਦੁਰਾਚਾਰੀ ਗੁਣਾਂ ਤੇ ਅਉਗਣਾਂ ਦੀ ਨਿਸ਼ਾਨਦੇਹੀ ਕੀਤੀ ਹੈ ਜੋ ਸਦਾਚਾਰ ਸ਼ਾਸਤਰ ਦੇ ਘੇਰੇ ਵਿਚ ਆਉਂਦੇ ਹਨ।[20] ਪਰ ਅਸੀਂ ਇਸ ਪ੍ਰਮੁੱਖ ਤੌਰ ਉੱਤੇ ਤਿੰਨ ਰੂਪਾਂ ਵਿਚ ਵੰਡ ਸਕਦੇ ਹਾਂ :

1. ਧਾਰਮਿਕ ਸਦਾਚਾਰ
2. ਵਿਅਕਤੀਗਤ ਸਦਾਚਾਰ
3. ਵਿਅਕਤੀਗਤ ਸਮਾਜਿਕ ਸਦਾਚਾਰ

**1. ਧਾਰਮਿਕ ਸਦਾਚਾਰ :**

ਇਸ ਪ੍ਰਸੰਗ ਵਿਚ ਇਕ ਗੱਲ ਸਨਮੁੱਖ ਰੱਖਣ ਦੀ ਲੋੜ ਹੈ ਕਿ ਧਾਰਮਿਕ ਸਦਾਚਾਰ ਦੀ ਭਾਵਨਾ, ਸਾਧਾਰਨ ਨਹੀਂ ਹੁੰਦੀ। ਇਸ ਦੇ ਪੱਖ ਰਚਨਾਤਮਕ ਅਤੇ ਮਨੋਵਿਗਿਆਨਕ ਦੋਵੇਂ ਹੁੰਦੇ ਹਨ। ਇਸ ਭਾਵਨਾ ਦੇ ਅੰਤਰਗਤ ਮਨੁੱਖ ਆਪਣੇ ਆਪ ਨੂੰ ਅਜਿਹੇ ਕਾਰਜਾਂ ਰਾਹੀਂ ਪ੍ਰਸਤੁਤ ਕਰਦਾ ਹੈ ਜਿਸ ਤੋਂ ਉਹ ਸਭਿਅਕ ਤੇ ਸ੍ਰੇਸ਼ਟ ਮਨੁੱਖ ਪ੍ਰਗਟ ਹੁੰਦਾ ਹੋਵੇ। ਜਿਵੇਂ ਨਿਮਰਤਾ ਸਹਿਤ ਹੱਥ ਜੋੜ ਕੇ ਸਤਿਕਾਰ ਪ੍ਰਗਟ ਕਰਨਾ, ਸੁਕਰਗੁਜ਼ਾਰ ਹੋਣਾ ਆਦਿ। ਧਾਰਮਿਕ ਸਦਾਚਾਰ ਕਈ ਪੱਖਾਂ ਤੋਂ ਮਾਨਵ-ਜੀਵਨ ਨੂੰ ਪ੍ਰਭਾਵਤ ਕਰਦਾ ਹੈ। ਜਿਵੇਂ ਜੀਵਨ ਵਿਚ ਕੀ ਕਰਨਾ ਉੱਚਿਤ ਹੈ, ਕੀ ਕਰਨਾ ਅਨਉਚਿਤ। ਜਨਮ ਤੋਂ ਪਹਿਲਾਂ ਮਾਨਵ ਕਿੱਥੇ ਰਹਿੰਦਾ ਸੀ ਤੇ ਮੌਤ ਪਿੱਛੋਂ ਕਿੱਥੇ ਜਾਂਦਾ ਹੈ ਆਦਿ ਅਜਿਹੇ ਗੁੰਝਲਦਾਰ ਪ੍ਰਸ਼ਨ ਹਨ ਜਿਨ੍ਹਾਂ ਦਾ ਉੱਤਰ ਧਰਮ ਵਿਚ ਵਿਸ਼ਵਾਸ ਧਾਰਨ ਕਰਨ ਉਪਰੰਤ ਹੀ ਮਿਲ ਸਕਦਾ ਹੈ। ਮਾਨਵ ਤੇ ਪ੍ਰਭੂ ਦੀ ਸਾਂਝ ਕਿਸ ਪੱਧਰ ਦੀ ਹੈ ਬਾਣੀ ਵਿਚ ਇਸ ਦਾ ਸਪਸ਼ਟ ਉੱਤਰ ਪ੍ਰਾਪਤ ਹੋ ਜਾਂਦਾ ਹੈ ਕਿ ਇਹ ਸਾਂਝ ਅੰਸ਼, ਅੰਸ਼ੀ, ਸੂਰਜ ਤੇ ਕਿਰਨ, ਜਲ ਤੇ ਤਰੰਗ, ਮਾਤਾ-ਪਿਤਾ ਤੇ ਬੱਚੇ ਵਾਲੀ ਹੈ।

– ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤ ਪਾਵੈ ॥
ਕਹਨਿ ਧਿਆਇਨਿ ਸੁਣਨਿ ਨਿਤ ਸੇ ਭਗਤਿ ਸੁਹਾਵੈ ॥[21]

– ਸੂਰਜ ਕਿਰਣਿ ਮਿਲੇ ਜਲ ਕਾ ਜਲ ਹੂਆ ਰਾਮ ॥[22]
– ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥[23]

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦੀ ਵਿਸ਼ੇਸ਼ਤਾ ਹੈ ਕਿ ਇਨ੍ਹਾਂ ਨੇ ਭਾਰਤੀ ਅਧਿਆਤਮਿਕ ਜੀਵਨ ਧਾਰਾ ਨੂੰ ਨੇੜਉਂ ਵੇਖਿਆ ਤੇ ਪਰਖਿਆ ਹੋਇਆ ਸੀ ਜਿਸ ਕਰਕੇ ਇਹ ਮਾਨਵ ਦੇ ਧਾਰਮਿਕ ਜੀਵਨ ਵਿਚ ਵਿਆਪਕ ਫੋਕੇ ਕਰਮ ਕਾਂਡਾਂ ਦੀ ਪ੍ਰਵਿਰਤੀ ਤੋਂ ਭਲੀਭਾਂਤ ਜਾਣੂੰ ਸਨ। ਇਨ੍ਹਾਂ ਫੋਕੇ ਨਿਰਾਰਥਕ ਕਰਮ ਕਾਂਡਾਂ ਦੀ ਆੜ ਹੇਠ ਪੁਜਾਰੀ ਵਰਗ ਜਨ-ਸਾਧਾਰਨ ਨੂੰ ਲੁਟ-ਲੁਟ ਕੇ ਖਾ ਰਿਹਾ ਸੀ। ਦੇਸ਼ ਦੀ ਵਾਗਡੋਰ, ਵਿਦੇਸ਼ੀਆਂ ਹੱਥ ਸੀ ਜੋ ਆਮ ਜਨਤਾ ਤੇ ਜ਼ੁਲਮ ਢਾਹ ਰਹੇ ਸਨ। ਰਤ-ਪੀਣੇ ਇਹ ਦੋਵੇਂ ਵਰਗ (ਪੁਜਾਰੀ ਤੇ ਹਾਕਮ) ਜਨਤਾ ਨੂੰ ਲੁਟਣ ਲਈ ਇਕੱਠੇ ਸਨ। ਜਨ-ਸਾਧਾਰਨ ਦਾ ਸਮਾਜਿਕ-ਜੀਵਨ ਨਰਕ ਮਈ ਸੀ ਅਤੇ ਧਾਰਮਿਕ ਵਿਅਕਤੀ ਭੇਖ ਤੇ ਕਰਮ ਕਾਂਡਾਂ ਵਿਚ ਉਲਝੇ ਹੋਏ ਸਨ। ਧਾਰਮਿਕ ਸਦਾਚਾਰ ਦੀ ਪਾਲਣਾ ਮਨਫ਼ੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਨੇ ਹਰ ਪ੍ਰਕਾਰ ਦੇ ਕਰਮ ਕਾਂਡ, ਭਾਵੇਂ ਉਹ ਪੂਜਾ ਅਰਚਾ ਨਾਲ ਸੰਬੰਧਿਤ ਹਨ ਅਤੇ ਭਾਵੇਂ ਸੰਸਕਾਰਾਂ ਨਾਲ, ਪੂਰੀ ਤਰ੍ਹਾਂ ਅਪ੍ਰਵਾਨ ਕੀਤੇ ਹਨ। ਦਰਅਸਲ ਇਹ ਸਾਰੇ ਕਰਮ-ਕਾਂਡ ਮਾਨਵ-ਜੀਵਨ ਦੇ ਬਾਹਰੀ ਖੇਤਰ ਨਾਲ ਸੰਬੰਧਿਤ ਹਨ ਅਤੇ ਇਹ ਬਾਣੀਕਾਰ ਮਾਨਵ ਦੇ ਅੰਤ੍ਰੀਵ ਭਾਵਾਂ ਤੇ ਸੋਚ ਨੂੰ ਬਦਲਣਾ ਚਾਹੁੰਦੇ ਸਨ। ਕਿਉਂਕਿ ਅੰਤ੍ਰੀਵ ਆਤਮਾ ਹੀ ਪਰਮ-ਆਤਮਾ ਦੀ ਅੰਸ਼ ਹੈ, ਜਿਸ ਲਈ ਬਾਹਰੀ ਕਰਮ ਕਾਂਡ ਕਰਨੇ ਕੋਈ ਅਰਥ ਨਹੀਂ ਰੱਖਦੇ। ਵਿਖਾਵੇ ਦੀ ਅਰਚਨਾ ਪੂਜਾ ਅਤੇ ਲੋਕਾਂ ਨੂੰ ਭਰਮਾਉਣ ਲਈ ਧਾਰਨ ਕੀਤਾ ਭੇਖ ਆਦਿ ਵਿਅਰਥ ਹਨ ਜੇਕਰ ਘਟਿ ਘਟਿ ਵਸਦੇ ਪੂਰਨ-ਬ੍ਰਹਮ ਦੀ ਪਹਿਚਾਨ ਨਹੀਂ ਕੀਤੀ ਜਾ ਸਕਦੀ। ਇਹ ਬਾਣੀਕਾਰ, ਧਾਰਮਿਕ ਆਗੂ ਬਣੇ ਪੰਡਤਾਂ ਨੂੰ ਸੰਬੋਧਨ ਕਰਦਿਆਂ ਸੰਵਾਦ ਰਚਾਉਂਦੇ ਹਨ ਕਿ :

ਸੁਣ ਪੰਡਿਤ ਕਰਮਾ ਕਾਰੀ ॥
ਜਿਤੁ ਕਰਮਿ ਸੁਖੁ ਉਪਜੈ ਭਾਈ ਸੁ ਆਤਮ ਤਤੁ ਬੀਚਾਰੀ ॥
ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ ॥
ਪਾਖੰਡਿ ਮੈਲੁ ਨ ਚੁਕਈ ਭਾਈ ਅੰਤਰਿ ਮੈਲੁ ਵਿਕਾਰੀ ॥[24]

ਏਸੇ ਲਈ ਗੁਰੂ ਅਰਜਨ ਦੇਵ ਜੀ ਸਮੁੱਚੇ ਰੂਪ ਵਿਚ ਧਾਰਮਿਕ ਖੇਤਰ ਦੇ ਵੱਖ-ਵੱਖ ਕਰਮ ਕਾਂਡੀਆਂ ਨੂੰ ਸੰਬੋਧਨ ਹੁੰਦੇ ਆਖਦੇ ਹਨ ਕਿ :

ਪਾਠ ਪੜਿਓ ਅਰੁ ਬੇਦੁ ਬਿਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗਿ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥
ਪਿਆਰੇ ਇਨ ਬਿਧਿ ਮਿਲਣ ਨ ਜਾਈ ਮੈ ਕੀਏ ਕਰਮ ਅਨੇਕਾ ॥[25]

ਧਾਰਮਿਕ ਖੇਤਰ ਦੇ ਅਜਿਹੇ ਕਰਮ ਕਾਂਡ, ਮਾਨਵ-ਜੀਵਨ ਨੂੰ ਸਚਿਆਰ ਬਣਾਉਣ ਅਤੇ ਪ੍ਰਭੂ ਨਾਲ ਇਕਸੁਰਤਾ ਸਥਾਪਤ ਕਰਨ ਵਿਚ ਸਹਾਇਤਾ ਨਾ ਕਰਨ ਕਰਕੇ ਸਦਾਚਾਰ ਸ਼ਾਸਤਰ ਦੇ ਘੇਰੇ ਵਿਚ ਨਹੀਂ ਆਉਂਦੇ ਹਨ। ਏਸੇ ਨਹੀਂ ਗੁਰਬਾਣੀ ਮਨੁੱਖ ਨੂੰ ਪ੍ਰਭੂ-ਅਰਾਧਨਾ, ਮਨ ਕਰਕੇ ਕਰਨ ਦੀ ਪ੍ਰੇਰਨਾ ਕਰਦੀ ਆਖਦੀ ਹੈ ਕਿ :

ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥
ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥[26]

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ, ਧਾਰਮਿਕ ਸਦਾਚਾਰੀ ਬਣਨ ਲਈ ਪ੍ਰਭੂ ਭਗਤੀ (ਨਾਮ ਸਿਮਰਨ) ਦੇ ਨਾਲ-ਨਾਲ ਗਿਆਨ-ਮਾਰਗ ਦੀ ਮਹੱਤਤਾ ਨੂੰ ਵੀ ਉੱਚਤਮ-ਕੀਮਤ ਮੰਨਦੇ ਹਨ। ਇਹ ਬਾਣੀਕਾਰ ਬਾਣੀ ਨੂੰ ਪੜ੍ਹਨ, ਸੁਣਨ ਅਤੇ ਮੰਨਣ ਦੀ ਪ੍ਰੇਰਨਾ ਕਰਦੇ ਹਨ। ਇਸ ਲਈ ਬਾਣੀ-ਅਧਿਐਨ ਲਈ ਸੁਹਿਰਦ ਹੋਣਾ ਜ਼ਰੂਰੀ ਹੈ। ਸੁਹਿਰਦਤਾ ਨਾਲ ਕੀਤਾ ਬਾਣੀ-ਅਧਿਐਨ ਹੀ ਮਾਨਵ ਨੂੰ ਗਿਆਨਵਾਨ, ਵਿਚਾਰਵਾਨ ਤੇ ਚਰਿੱਤਰਵਾਨ ਬਣਾਉਂਦਾ ਹੈ। ਏਸੇ ਲਈ ਗੁਰਬਾਣੀ ਵਿਚ ਸਚਿ-ਆਚਾਰ ਨੂੰ ਸਰਬੋਤਮ-ਕੀਮਤ ਪ੍ਰਵਾਨ ਕੀਤਾ ਗਿਆ ਹੈ :

ਸਚਹੁ ਓਰੈ ਸਭਿ ਕੋ ਊਪਰਿ ਸਚਿ ਆਚਾਰੁ ॥[27]

ਕਹਿਣੀ, ਕਥਨੀ ਅਤੇ ਕਰਨੀ ਵਿਚ ਇਕ ਸੁਰਤਾ, ਧਾਰਮਿਕ ਸਦਾਚਾਰ ਦਾ ਮੀਰੀ ਗੁਣ ਮੰਨਿਆ ਗਿਆ ਹੈ। ਏਹੋ ਕਾਰਨ ਹੈ ਕਿ ਇਹ ਬਾਣੀਕਾਰ, ਧਾਰਮਿਕ ਗ੍ਰੰਥਾ ਪ੍ਰਤੀ ਤਾਂ ਸਤਿਕਾਰ ਪ੍ਰਗਟਾਉਂਦੇ ਹਨ ਪਰ ਉਸ ਵਿਚਲੇ ਗਿਆਨ ਨੂੰ ਨਾ ਵਿਚਾਰਨ ਵਾਲਿਆਂ ਦੀ ਆਲੋਚਨਾ ਕਰਦੇ ਹਨ। ਹੇਠ ਲਿਖੀਆਂ ਪੰਗਤੀਆਂ ਇਸ ਪ੍ਰਸੰਗ ਵਿਚ ਸਾਡੇ ਧਿਆਨ ਦੀ ਮੰਗ ਕਰਦੀਆਂ ਹਨ :

- ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰ ॥[28]
- ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ ॥ ਮਾਇਆ ਮੋਹੁ ਪਸਰਿਆ ਪਾਸਾਰਾ ॥
  ਮੂਰਖ ਪੜਹਿ ਸਬਦੁ ਨ ਬੂਝਹਿ ਗੁਰਮੁਖਿ ਵਿਰਲੈ ਜਾਤਾ ਹੇ ॥[29]
- ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥
  ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥[30]
- ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥[31]

ਨਿਰਸੰਦੇਹ ਧਾਰਮਿਕ ਗ੍ਰੰਥਾਂ ਦਾ ਪਾਠ ਸੁਣਨਾ ਅਤੇ ਪੜ੍ਹਨਾ ਵੀ ਸਦਾਚਾਰਕ-ਗੁਣ ਹਨ ਪਰ ਜਦੋਂ ਤਕ ਇਸ ਪੜ੍ਹਨ ਸੁਣਨ ਦੀ ਸਰੀਰਕ ਕਿਰਿਆ ਰਾਹੀਂ ਗਿਆਨ ਨੂੰ ਅਮਲੀ-ਜਾਮਾ ਨਹੀਂ ਪਹਿਨਾਇਆ ਜਾਂਦਾ ਤਾਂ ਇਹ ਸਰੀਰਕ ਕਿਰਿਆ ਆਤਮ-ਵਿਕਾਸ ਦੇ ਸਦਾਚਾਰਕ ਤੱਤ ਨੂੰ ਨਹੀਂ ਪਹੁੰਚ ਸਕਦੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਧਾਰਮਿਕ ਸਦਾਚਾਰ ਦਾ ਇਕ ਅਨਿਖੜਵਾਂ ਤੇ ਮਹੱਤਵਪੂਰਨ ਅੰਗ ਨਾਮ-ਸਿਮਰਨ ਮੰਨਿਆ ਗਿਆ ਹੈ। ਇਨ੍ਹਾਂ ਬਾਣੀਕਾਰਾਂ ਨੇ ਅਜਿਹੇ ਹਰ ਧਾਰਮਿਕ ਸਦਾਚਾਰ ਨੂੰ ਅਧੂਰਾ, ਊਣਾ, ਅਪੂਰਨ ਅਤੇ ਨਿਰਾਰਥਕ ਮੰਨਿਆ ਹੈ, ਜਿਸ ਵਿਚੋਂ ਨਾਮ-ਸਿਮਰਨ ਦੀ ਖ਼ੁਸ਼ਬੋ ਨਹੀਂ ਆਉਂਦੀ। ਇਸ ਦਾ ਮੁੱਖ ਕਾਰਨ ਹੈ ਨਿਰੋਲ ਗਿਆਨਵਾਨ ਪੁਰਸ਼ਾਂ ਦਾ ਲਬੁ, ਲੋਭ, ਹੰਕਾਰ ਗ੍ਰਸਤ ਹੋਣਾ, ਏਸੇ ਲਈ ਕੇਵਲ ਗਿਆਨ ਨਾਲ ਆਫ਼ਰੇ ਵਿਦਵਾਨਾਂ ਨੂੰ ***ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭ ਅਹੰਕਾਰਾ ॥***[32] ਦੀ ਉਪਾਧੀ ਦਿੱਤੀ ਗਈ ਹੈ। ਨਾਮ-ਸਿਮਰਨ ਬਾਰੇ ਗੁਰੂ ਰਾਮਦਾਸ ਜੀ ਦੱਸਦੇ ਹਨ ਕਿ ਬੇਦਾਂ, ਸਿਮ੍ਰਤੀਆਂ, ਸ਼ਾਸਤਰਾਂ ਨੂੰ ਵਿਚਾਰਨ ਵਾਲੇ ਮਹਾਂਪੁਰਖਾਂ ਦਾ ਕਥਨ ਹੈ ਕਿ ਨਾਮ-ਸਿਮਰਨ ਤੋਂ ਬਿਨਾਂ ਤਾਂ ਮੁਕਤੀ ਵੀ ਨਸੀਬ ਨਹੀਂ ਹੋ ਸਕਦੀ।

ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾਪੁਰਖਨ ਇਉ ਕਹਿਆ ॥
ਬਿਨੁ ਹਰਿ ਭਜਨ ਨਹੀ ਨਿਸਤਾਰਾ ਸੂਖ ਨ ਕਿਨਹੂ ਲਹਿਆ ॥[33]

ਗੁਰੂ ਅਰਜਨ ਦੇਵ ਜੀ ਤਾਂ ਨਾਮ-ਸਿਮਰਨ ਦਾ ਏਥੋਂ ਤੱਕ ਮਹਾਤਮ ਦੱਸਦੇ ਹਨ ਕਿ ਅਜਿਹਾ ਮਾਨਵ ਸਰਬ ਮਨੋਰਥ ਪੂਰੇ ਕਰਨ ਦੇ ਸਮਰਥ ਹੋ ਜਾਂਦਾ ਹੈ :

– ਜਿਸ ਨੀਚ ਕਉ ਕੋਈ ਨ ਜਾਨੈ ॥ ਨਾਮ ਜਪਤੁ ਉਹੁ ਚਹੁ ਕੁੰਟ ਮਾਨੈ ॥[34]
– ਸੂਖਿ ਅਰਾਧਨੁ ਦੂਖਿ ਅਰਾਧਨੁ ਬਿਸਰੈ ਨ ਕਾਹੂ ਬੇਰਾ ॥
  ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮ ਅੰਧੇਰਾ ॥[35]

ਇਸ ਲਈ ਧਾਰਮਿਕ ਸਦਾਚਾਰ ਦੀ ਉਚੇਰੀ ਅਵਸਥਾ ਪ੍ਰਾਪਤ ਕਰਨ ਲਈ ਇਨ੍ਹਾਂ ਬਾਣੀਕਾਰਾਂ ਨੇ ਨਾਮ-ਸਿਮਰਨ ਨੂੰ ਬਹੁਤ ਮਹੱਤਤਾ ਦਿੱਤੀ ਹੈ। ਨਾਮ-ਸਿਮਰਨ ਦਾ ਇਹ ਸਦਾਚਾਰਕ ਤੱਤ ਜਿੱਥੇ ਲੋਕ ਪਰਲੋਕ ਵਿਚ ਮਾਨਵ ਜੀਵਨ ਲਈ ਸਹਾਈ ਹੁੰਦਾ ਦੱਸਿਆ ਗਿਆ ਹੈ ਉਥੇ ਬਾਕੀ ਦੇ ਕਰਮ-ਕਾਂਡ, ਪੂਜਾ ਅਰਚਨਾਵਾਂ ਮਨੁੱਖ ਨੂੰ ਆਵਾਗਉਣ ਦੇ ਚੱਕਰਾਂ ਵਿਚ ਪਾਈ ਰੱਖਦੀਆਂ ਹਨ।

**2. ਵਿਅਕਤੀਗਤ ਸਦਾਚਾਰ :**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਧਾਰਮਿਕ ਸਦਾਚਾਰ ਦੇ ਨਾਲ-ਨਾਲ ਵਿਅਕਤੀਗਤ ਪੱਧਰ ਤੇ ਅਪਣਾਏ ਜਾਣ ਵਾਲੇ ਸਦਾਚਾਰ ਬਾਰੇ ਵੀ ਵਿਆਪਕ ਰੂਪ ਵਿਚ ਚਰਚਾ ਕੀਤੀ ਗਈ ਹੈ। ਇਨ੍ਹਾਂ ਬਾਣੀਕਾਰਾਂ ਨੇ ਉਨ੍ਹਾਂ ਸਦਾਚਾਰਕ-ਤੱਤਾਂ ਦੀ ਨਿਸ਼ਾਨਦੇਹੀ ਕੀਤੀ ਹੈ ਜੋ ਹਰ ਮਾਨਵ ਨੂੰ ਨਿਜ ਰੂਪ ਵਿਚ ਅਪਨਾਉਣ ਦੀ ਲੋੜ ਹੈ। ਇਸ ਸਦਾਚਾਰ ਦੇ ਅੰਤਰਗਤ, ਨਿਮਰਤਾ, ਕਿਰਤ ਕਰਨ, ਸੱਚ ਬੋਲਣ, ਸੇਵਾ, ਧੀਰਜ, ਹੌਸਲਾ, ਸੰਜਮ, ਪਰਉਪਕਾਰ ਆਦਿ ਧਾਰਨ ਕਰਨ ਅਤੇ ਇਸ ਦੇ ਵਿਪਰੀਤ ਪਰਧਨ, ਪਰਤਨ, ਪਰਨਿੰਦਾ, ਝੂਠ, ਫਰੇਬ, ਠੱਗੀ, ਚੋਰੀ, ਚੁਗਲੀ, ਈਰਖਾ ਆਦਿ ਨੂੰ ਤਿਆਗਣ ਦੀ ਰੁਚੀ ਪੈਦਾ ਕਰਨ ਦੀ ਭਾਵਨਾ ਰੱਖੇ ਗਏ ਹਨ। ਖੂਬੀ ਇਹ ਹੈ ਕਿ ਇਨ੍ਹਾਂ ਵਿਅਕਤੀਗਤ ਸਦਾਚਾਰਕ ਪੱਖਾਂ ਦੀ ਇਸ ਪਾਵਨ ਗ੍ਰੰਥ ਵਿਚ ਕੇਵਲ ਚਰਚਾ ਜਾਂ ਨਿਸ਼ਾਨਦੇਹੀ ਹੀ ਨਹੀਂ ਕੀਤੀ ਗਈ ਸਗੋਂ ਮਾਨਵ-ਜੀਵਨ ਵਿਚਂ ਇਨ੍ਹਾਂ ਦੀ ਭੂਮਿਕਾ ਬਾਰੇ ਵੀ ਬੜੀ ਦਾਰਸ਼ਨਿਕ ਤੇ ਵਿਗਿਆਨਕ ਪੱਧਰ ਦੀ ਵਿਚਾਰ ਕੀਤੀ ਗਈ ਹੈ। ਵਿਅਕਤੀਗਤ ਰੂਪ ਵਿਚ ਰਹਿੰਦਾ ਵਿਅਕਤੀ ਜਦੋਂ ਬਾਕੀ ਵਿਅਕਤੀਆਂ ਨਾਲ ਸਾਂਝ ਪਾ ਲੈਂਦਾ ਹੈ ਤਾਂ ਉਹ ਸਮਾਜ ਦਾ ਹਿੱਸਾ ਬਣ ਜਾਂਦਾ ਹੈ। ਸਮਾਜ ਵਿਚ ਵਿਚਰਦੇ ਹਰ ਵਿਅਕਤੀ ਲਈ ਇਕ ਸਦਾਚਾਰਕ ਘੇਰੇ ਵਿਚ ਰਹਿਣਾ ਜ਼ਰੂਰੀ ਬਣ ਜਾਂਦਾ ਹੈ। ਇਸ ਲਈ ਵਿਅਕਤੀਗਤ ਸਦਾਚਾਰ ਵੀ ਦੋ ਪ੍ਰਮੁੱਖ ਪਹਿਲੂਆਂ ਵਿਚ ਵੰਡਿਆ ਜਾਂਦਾ ਹੈ। ਪਹਿਲੇ ਪਹਿਲੂ ਦੇ ਸਦਾਚਾਰ ਦਾ ਸੰਬੰਧ ਉਸ ਦੇ ਅੰਤਰੀਵ ਨਾਲ ਹੁੰਦਾ ਹੈ ਜਿਸ ਦੇ ਅੰਤਰਗਤ ਉਹ ਨਿਜ ਦਾ ਵਿਕਾਸ ਕਰਦਾ ਹੈ ਅਤੇ ਦੂਜੇ ਪਹਿਲੈ ਦੇ ਅੰਤਰਗਤ ਉਹ ਆਪਣੇ ਆਲੇ-ਦੁਆਲੇ ਦੇ ਜਵੀਨ ਦੀ ਸਦਾਚਾਰਕ ਉਸਾਰੀ ਇਸ ਤਰ੍ਹਾਂ ਕਰਦਾ ਹੈ ਜਿਸ ਤੋਂ ਉਸ ਨਾਲ ਜੁੜਿਆ ਸਮਾਜ ਪ੍ਰਭਾਵਤ ਹੁੰਦਾ ਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੋਹਾਂ ਪਹਿਲੂਆਂ ਦੀ ਵਿਸਥਾਰਪੂਰਵਕ ਵਿਚਾਰ-ਚਰਚਾ ਪ੍ਰਾਪਤ ਹੁੰਦੀ ਹੈ ਜਿਸ ਦਾ ਪੂਰਾ ਵੇਰਵਾ ਦੇ ਸਕਣਾਂ ਤਾਂ ਇਸ ਪੇਪਰ ਵਿਚ ਸੰਭਵ ਨਹੀਂ ਹੋ ਸਕਦਾ ਹਾਂ ਇਸ਼ਾਰੇ ਮਾਤਰ ਕੁਝ ਹਵਾਲੇ ਜ਼ਰੂਰ ਦਿੱਤੇ ਜਾ ਰਹੇ ਹਨ :

1. ਨਿਮਰਤਾ

ਸਦਾਚਾਰ ਸ਼ਾਸਤਰ ਦਾ ਇਹ ਅਜਿਹਾ ਗੁਣ ਹੈ ਜਿਸ ਨੂੰ ਬਾਣੀਕਾਰਾਂ ਨੇ *ਗੁਣ ਚੰਗਿਆਈਆਂ ਤਤੁ*[36] ਦੀ ਸੰਗਿਆ ਦਿੱਤੀ ਹੈ। ਗੁਰਬਾਣੀ ਵਿਚ ਇਸ ਦੀ ਥਾਂ-ਥਾਂ ਪੁਸ਼ਟੀ ਕੀਤੀ ਪ੍ਰਾਪਤ ਹੋ ਜਾਂਦੀ ਹੈ :

– ਫ਼ਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥
ਇਕੁ ਛਿਜਹਿ ਬਿਆ ਲਤਾੜੀਅਹਿ ॥ ਤਾ ਸਾਈ ਦੈ ਦਰਿ ਵਾੜੀਐ ॥[37]
– ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ।[38]
– ਮਨ ਤੂੰ ਮਤ ਮਾਣ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ ॥[39]
– ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੈ ॥
ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥[40]
– ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪ ਬੀਚਾਰ ॥
ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ ॥[41]

ਉਪਰੋਕਤ ਕੁਝ ਹਵਾਲੇ ਇਸ ਤੱਥ ਨੂੰ ਉਭਾਰਦੇ ਹਨ ਕਿ ਨਿਮਰਤਾ, ਸਦਾਚਾਰ-ਸ਼ਾਸਤਰ ਦੀ ਪਉੜੀ ਦਾ ਉਹ ਡੰਡਾ ਹੈ ਜਿਸ ਨੂੰ ਫੜ ਕੇ ਵਿਅਕਤੀ ਅਸਾਨੀ ਨਾਲ ਆਪਣੀ ਮੰਜ਼ਿਲ ਤੇ ਪੁੱਜ ਸਕਦਾ ਹੈ।

2. ਕਿਰਤ ਕਰਨੀ

ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ ਇਸ ਤੱਥ ਤੋਂ ਭਲੀ ਭਾਂਤ ਜਾਣੂ ਸਨ ਕਿ ਵਿਹਲੜ ਤੇ ਨਿਖਟੂ ਮਾਨਵ, ਆਪਣੇ ਆਪ ਉੱਤੇ ਭਾਰ ਹੁੰਦਾ ਹੈ, ਪਰਿਵਾਰ ਤੇ ਭਾਰ ਹੁੰਦਾ ਹੈ ਅਤੇ ਸਮਾਜ ਤੇ ਵੀ ਭਾਰ ਹੁੰਦਾ ਹੈ। ਏਸੇ ਲਈ ਇਨ੍ਹਾਂ ਬਾਣੀਕਾਰਾਂ ਨੇ ਨਾਮ-ਜਪਣ ਦੇ ਨਾਲ-ਨਾਲ ਕਿਰਤ ਕਰਨ ਨੂੰ ਵੀ ਵਿਅਕਤੀਗਤ ਸਦਾਚਾਰ ਸ਼ਾਸਤਰ ਦਾ ਅੰਗ ਬਣਾਇਆ। ਜੋ ਵਿਅਕਤੀ ਦਸਾਂ ਨਹੁੰਆਂ ਦੀ ਕਿਰਤ ਕਰਦਾ, ਨਾਮ ਵੀ ਜਪਦਾ ਹੈ ਉਹੋ ਦੂਸਰੇ ਦੇ ਦੁਖ ਦਰਦ ਨੂੰ ਭਾਂਪ ਕੇ ਵੰਡ ਛਕਣ ਦੀ ਪਿਰਤ ਪਾਲਦਾ ਹੈ। ਬਾਣੀਕਾਰਾਂ ਨੇ ਇਸ ਵਿਅਕਤੀਗਤ ਸਦਾਚਾਰ ਦੀ ਵੀ ਵਿਆਪਕ ਵਿਚਾਰ-ਚਰਚਾ ਕੀਤੀ ਹੈ। ਨਮੂਨੇ ਵੱਜੋਂ ਹੇਠ ਲਿਖੇ ਹਵਾਲੇ ਧਿਆਨ ਗੋਚਰ ਕਰਨ ਦੀ ਲੋੜ ਹੈ :

– ਘਾਲ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥[42]
– ਨਾਮਾ ਕਹੈ ਤਿਲੋਚਨਾ ਮੁਖ ਰਾਮੁ ਸੰਮਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥[43]
– ਉਦਮੁ ਕਰੇਦਿਆਂ ਜੀਉ ਤੂੰ ਕਮਾਵਦਿਆ ਸੁਖ ਭੁੰਚ ॥[44]

3. ਸੇਵਾ

ਵਿਅਕਤੀਗਤ ਸਦਾਚਾਰ ਦਾ ਤੀਸਰਾ ਮਹੱਤਵਪੂਰਨ ਅੰਗ ਸੇਵਾ ਨੂੰ ਪ੍ਰਵਾਨ ਕੀਤਾ ਗਿਆ ਹੈ। ਹੈਰਾਨੀ ਹੁੰਦੀ ਹੈ ਕਿ ਜਾਤੀਵਾਦ ਸਿਸਟਮ ਅਨੁਸਾਰ ਸੇਵਾ ਕਰਨ ਵਾਲੀ ਜਮਾਤ ਨੂੰ ਸਭ ਤੋਂ ਹੇਠਾਂ ਰਖਦਿਆਂ ਸ਼ੂਦਰ ਦੀ ਉਪਾਧੀ ਦਿੱਤੀ ਗਈ ਹੈ ਜਿਸ ਦਾ ਕਰਮ ਹੀ ਉਪਰਲੀਆਂ ਤਿੰਨ ਸ਼੍ਰੇਣੀਆਂ

(ਬ੍ਰਾਹਮਣ, ਖ਼ੱਤਰੀ, ਵੈਸ਼) ਦੀ ਸੇਵਾ ਕਰਨਾ ਹੈ। ਉਹ ਉਪਰਲੀਆਂ ਤਿੰਨ ਸ਼੍ਰੇਣੀਆਂ ਨੂੰ ਮਿਲਦੀਆਂ ਹਰ ਪ੍ਰਕਾਰ ਦੀਆਂ ਸਹੂਲਤਾਂ ਵਿਚੋਂ ਕਿਸੇ ਦਾ ਵੀ ਅਧਿਕਾਰੀ ਨਹੀਂ ਹੁੰਦਾ। ਉਪਰਲੀਆਂ ਤਿੰਨੇ ਸ਼੍ਰੇਣੀਆਂ ਲਈ ਸੇਵਾ ਕਰਨ ਵਾਲੀ ਇਹ ਸ਼੍ਰੇਣੀ ਨਫ਼ਰਤ, ਤ੍ਰਿਸਕਾਰ, ਫਿਟਕਾਰ ਅਤੇ ਅਤਿਆਚਾਰ ਸਹਿਣ ਦੀ ਪਾਤਰ ਹੈ। ਪਰ ਸਿੱਖ ਧਰਮ ਵਿਚ ਸੇਵਾ ਕਰਨ ਵਾਲਾ ਭਾਈ ਲਹਿਣਾ ਗੁਰੂ ਅੰਗਦ ਬਣਿਆ, ਭਾਈ ਅਮਰੂ, ਗੁਰੂ ਅਮਰ ਦਾਸ ਬਣਿਆ, ਘੁੰਗਣੀਆਂ ਵੇਚਣ ਵਾਲਾ ਯਤੀਮ ਭਾਈ ਜੇਠਾ, ਗੁਰੂ ਰਾਮਦਾਸ ਬਣ ਗਿਆ ਅਤੇ ਘੋੜਿਆਂ ਦੀ ਲਿਦ ਚੁੱਕਣ ਵਾਲਾ ਨਵਾਬ ਕਪੂਰ ਸਿੰਘ ਬਣਿਆ। ਇਨ੍ਹਾਂ ਬਾਣੀਕਾਰਾਂ ਨੇ ਸੇਵਾਂ ਦੀ ਮਹਾਨਤਾ ਨੂੰ ਥਾਂ-ਥਾਂ ਇਸ ਪਾਵਨ ਗ੍ਰੰਥ ਵਿਚ ਉਜਾਗਰ ਕੀਤਾ ਹੈ।

- ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥[45]
- ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤ ਸੁਆਮੀ ॥[46]
- ਜੇਤੇ ਜੀਅ ਤੇਤੇ ਸਭ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥[47]

ਸੇਵਾ ਕਰਨ ਵਾਲਾ ਵਿਅਕਤੀ ਹੰਕਾਰ-ਰਹਿਤ ਹੁੰਦਾ ਹੈ। ਹੰਕਾਰ-ਰਹਿਤ ਵਿਅਕਤੀ ਹੀ ਮਾਨਵ-ਸੇਵਾ ਕਰ ਸਕਦਾ ਹੈ। ਮਾਨਵ-ਸੇਵਾ ਕਰਨ ਵਾਲਾ ਹੀ ਨਾਮ-ਸਿਮਰਨ ਨਾਲ ਜੁੜਦਾ ਹੈ। ਨਾਮ-ਸਿਮਰਨ ਨਾਲ ਜੁੜਿਆ ਹੀ, ਵਿਸਮਾਦਕ-ਅਨੰਦ ਪ੍ਰਾਪਤ ਕਰਦਾ ਹੈ। ਵਿਸਮਾਦਕ ਅਨੰਦ ਪ੍ਰਾਪਤ ਕਰਨ ਵਾਲਾ ਵਿਅਕਤੀ ਹੀ ਪਰਮ-ਆਨੰਦ ਦੀ ਪਦਵੀ ਨੂੰ ਪ੍ਰਾਪਤ ਕਰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਅਕਤੀਗਤ ਸਦਾਚਾਰ ਦੇ ਅੰਤਰਗਤ ਸੱਚ ਅਥਵਾ ਪ੍ਰਭੂ ਨਾਲ ਜੁੜਨ ***ਪਾਰਬ੍ਰਹਮ ਜਿਨਿ ਸਚ ਕਰਿ ਜਾਤਾ ॥ ਨਾਨਕ ਸੋ ਜਨ ਸਚਿ ਸਮਾਤਾ*** ॥[48] ਧੀਰਜ, ਸਹਿਨਸ਼ੀਲਤਾ, ਸਹਜ, ਸਬਰ, ਸੰਤੋਖ ***ਕਹਤਉ ਪੜਤਉ ਸੁਣਤਉ ਏਕ ॥ ਧੀਰਜ ਧਰਮ ਧਰਣੀਧਰ ਟੇਕ*** ॥[49] ਖਾਣ-ਪੀਣ, ਸੌਣ, ਬੋਲਚਾਲ, ਭੋਗ ਵਿਲਾਸ ਵਰਤ, ਵਿਹਾਰ ਵਿਚ ਸੰਜਮ ***ਖ੍ਰਿਮਾ ਗਹੀ ਬ੍ਰਤਿ ਸੀਲ ਸੰਤੋਖੰ ॥ ਰੋਗੁ ਨ ਬਿਆਪੈ ਨ ਜਮ ਦੋਖੰ*** ॥[50] ਦੁਬਿਧਾ ਤੋਂ ਬਚਣਾ ***ਦੁਬਿਧਾ ਬਉਰੀ ਮਨੁ ਬਉਰਾਇਆ ॥ ਝੂਠੇ ਲਾਲਚਿ ਜਨਮੁ ਗਵਾਇਆ*** ॥[51] ਪਰਉਪਕਾਰ ***ਓਇਪੁਰਖਪ੍ਰਾਣੀ ਧੰਨਿ ਜਨ ਹਰਿ ਉਪਦੇਸ ਕਰਹਿ ਪਰਉਪਕਾਰਿਆ*** ॥[52] ਅਤੇ ***ਅਉਗਣਸਭ ਮਿਟਾਇ ਕੈ ਪਰਉਪਕਾਰੁ ਕਰੇਇ*** ॥[53] ਆਦਿ ਅਜਿਹੇ ਗੁਣ ਦਰਸਾਏ ਗਏ ਹਨ ਜਿਨ੍ਹਾਂ ਦੀ ਪਾਲਣਾਕਰਨ ਵਾਲਾ ਵਿਅਕਤੀ ਲੋਕ ਸੁਖੀ ਤੇ ਪਰਲੋਕ ਸੁਹੇਲਾ ਬਣਾ ਸਕਦਾ ਹੈ।

### 4. ਵਿਅਕਤੀ ਅਤੇ ਸਮਾਜ

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਦਾਚਾਰ ਸ਼ਾਸਤਰ ਵਿਅਕਤੀ ਅਤੇ ਸਮਾਜ ਦੇ ਆਪਸੀ ਸੰਬੰਧਾਂ ਨੂੰ ਹਾਂ ਪੱਖੀ ਦ੍ਰਿਸ਼ਟੀ ਤੋਂ ਉਭਾਰਦਾ ਹੈ। ਪਰੰਪਰਾਗਤ ਭਾਰਤੀ ਚਿੰਤਨ, ਸਮਾਜਿਕ ਜੀਵਨ ਨੂੰ ਝੂਠਾ, ਮਾਇਆ, ਛਲ, ਮਿਥਿਆ ਆਦਿ ਮੰਨਦਾ ਸੀ ਅਤੇ ਮਾਨਵ-ਸਮਾਜ ਦੇ ਸਰੋਕਾਰਾਂ ਨੂੰ ਮੁੱਢੋਂ ਹੀ ਨਜ਼ਰ-ਅੰਦਾਜ਼ ਕਰਦਾ ਸੀ। ਜੋਗ-ਸਾਧਨਾ, ਸੰਨਿਆਸ ਅਤੇ ਤਿਆਗਵਾਦ ਨੇ ਮਾਨਵ-ਸੋਚ ਵਿਚ ਸਮਾਜ-ਪ੍ਰਤੀ ਭਾਂਜਵਾਦੀ ਰੁਚੀਆਂ ਪੈਦਾ ਕਰ ਦਿੱਤੀਆਂ ਸਨ। ਸਿੱਟਾ ਇਹ ਨਿਕਲਿਆ ਕਿ ਮਨੁੱਖ ਵਿਅਕਤੀਗਤ-ਵਿਕਾਸ ਤੱਕ ਸੀਮਿਤ ਹੋ ਕੇ ਰਹਿ ਗਿਆ। ਇਸ ਰੁਚੀ ਨੇ ਮਾਨਵ-ਸੋਚ ਵਿਚ ਜੀਵਨ

ਨੂੰ ਇਕ ਬੋਝ ਤੇ ਸਰਾਪ ਸਮਝਣ ਕਾਰਨ ਸੰਸਾਰ ਤੋਂ ਉਪਰਾਮ ਕਰ ਦਿੱਤਾ। ਇਸ ਪਾਵਨ ਗ੍ਰੰਥ ਦੇ ਬਾਣੀਕਾਰਾਂ ਨੇ ***ਇਸ ਦੇਹੀ ਕਉ ਸਿਮਰੈ ਦੇਵ,***[54] ***ਦੁਲਭ ਜਨਮੁ ਪੁੰਨ ਫਲ ਪਾਇਓ,***[55] ***ਇਹ ਜਗੁ ਸਚੈ ਕੀ ਹੈ ਕੋਠੜੀ***[56] ਆਖ ਮਨੁੱਖ ਨੂੰ ਆਪਣੇ ਜੀਵਨ ਦੀ ਕੀਮਤ ਨੂੰ ਪਹਿਚਾਨਣ, ***ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲ ਪਛਾਣ***[57] ਦੱਸ ਕੇ, ਸਮਾਜਿਕ ਜੀਵਨ ਨਾਲ ਜੋੜਨ ਦੀ ਅਹਿਮ ਭੂਮਿਕਾ ਨਿਭਾਈ। ਵਿਸ਼ੇਸ਼ਤਾ ਇਹ ਕਿ ਇਨ੍ਹਾਂ ਬਾਣੀਕਾਰਾਂ ਨੇ ਮਨੁੱਖ ਨੂੰ ਹੈਵਾਨੀ ਜ਼ਿੰਦਗੀ ਵੱਲ ਮੁੜਨ ਦੀ ਥਾਂ ਦੈਵੀ ਜ਼ਿੰਦਗੀ ਵੱਲ ਵੱਧਣ ਦੀ ਪ੍ਰੇਰਨਾ ਕੀਤੀ। ਮਾਨਵ-ਸੋਚ ਵਿਚ ਸਰਬ ਸਾਂਝੀਵਾਲਤਾ, ਪ੍ਰੇਮ-ਪਿਆਰ, ਸਹਿਣਸ਼ੀਲਤਾ ਅਤੇ ਨਿਰਲੇਪਤਾ ਦੀ ਭਾਵਨਾ, ਇਨ੍ਹਾਂ ਬਾਣੀਕਾਰਾਂ ਨੇ ਹੀ ਪੈਦਾ ਕੀਤੀ ਜੋ ਵਿਸਥਾਰ ਪੂਰਵਕ ਇਸ ਪਾਵਨ ਗ੍ਰੰਥ ਵਿਚ ਪ੍ਰਾਪਤ ਹੁੰਦੀ ਹੈ। ਇਸ ਸੰਦਰਭ ਵਿਚ ਹੇਠ ਲਿਖੇ ਹਵਾਲੇ ਸਨਮੁੱਖ ਰੱਖਣ ਦੀ ਲੋੜ ਹੈ :

### ੳ. ਰੱਬੀ ਏਕਤਾ :

ਇਸ ਸਦਾਚਾਰ ਸ਼ਾਸਤਰ ਦੀ ਪਹਿਲੀ ਕੜੀ ਹੈ ਸਾਰੇ ਮਾਨਵ-ਸੰਸਾਰ ਨੂੰ ਇਕ ਅਕਾਲ ਪੁਰਖ ਦੀ ਰਚਨਾ ਸਵੀਕਾਰ ਕਰਕੇ ਸਾਰੇ ਮਨੁੱਖਾਂ ਨੂੰ ਉਸ ਇਕੋ ਅਕਾਲ ਪੁਰਖ ਦੇ ਪੁੱਤਰ ਭਾਈ ਸਮਝਣਾ।

- ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
  ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥[58]
- ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣ ਸਭ ਮਹਿ ਚਾਨਣ ਹੋਇ ॥[59]
- ਏਕ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥[60]

ਏਸੇ ਲਈ ਇਹ ਬਾਣੀਕਾਰ ਮਨੁੱਖ ਨੂੰ ਆਪਸੀ ਸਾਂਝ ਵਧਾਉਣ ਅਤੇ ਇਕ ਦੂਜੇ ਨਾਲ ਸਾਂਝ ਪਾਉਣ ਲਈ ਵਿਚਾਰ-ਚਰਚਾ ਕਰਨ ਸਮੇਂ ਪਹਿਲੋਂ ਸੁਣਨ ਤੇ ਫਿਰ ਕਹਿਣ ਦੀ ਪ੍ਰੇਰਨਾ ਕਰਦੇ ਹਨ ਕਿ ***ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ*** ॥[61] ਇਸ ਸੁਣਨ, ਕਹਿਣ ਦੀ ਪ੍ਰਕਿਰਿਆ ਵਿਚ ਹੀ ਆਪਸੀ ਮਤ ਭੇਦ ਮਿਟਾਏ ਜਾ ਸਕਦੇ ਹਨ ***ਹੋਇ ਇਕਤ੍ਰ ਮਿਲਹੁ ਮੇਰੇ ਭਾਈ ॥ ਦੁਬਿਧਾ ਦੂਰਿ ਕਰਹੁ ਲਿਵ ਲਾਇ*** ॥[62] ਕਿਉਂਕਿ ਇਹ ਬਾਣੀਕਾਰ ਇਸ ਤੱਥ ਨੂੰ ਭਲੀ ਪ੍ਰਕਾਰ ਸਮਝਦੇ ਸਨ ਕਿ ਏਕਤਾ ਵਿਚ ਹੀ ਬਰਕਤ ਹੁੰਦੀ ਹੈ ***ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ*** ॥[63]

### ਅ. ਸਹਿਣਸ਼ੀਲਤਾ

ਇਸ ਪਾਵਨ ਗ੍ਰੰਥ ਦੇ ਬਾਣੀਕਾਰ, ਸਦਾਚਾਰ ਸ਼ਾਸਤਰ ਦੇ ਅੰਤਰਗਤ ਜਿੱਥੇ ਰਬੀ ਏਕਤਾ ਦੇ ਸੰਕਲਪ ਰਾਹੀਂ ਆਪਸੀ ਸਹਿਯੋਗ, ਮਿਲਵਰਤਨ, ਸਤਿ ਤੇ ਗਿਆਨ ਦੇ ਮਾਧਿਅਮ ਰਾਹੀਂ ਭਾਵਕ-ਏਕਤਾ, ਵਿਚਾਰਾਂ ਦਾ ਆਦਾਨ-ਪ੍ਰਦਾਨ ਕਰਨ ਦੀ ਭਾਵਨਾ ਦ੍ਰਿੜ੍ਹ ਕਰਾਉਂਦੇ ਹਨ ਓਥੇ ਮਾਨਵ-ਸੋਚ ਨੂੰ ਸਹਿਣਸ਼ੀਲਤਾ ਅਪਨਾਉਣ ਦੀ ਪ੍ਰੇਰਨਾ ਕਰਦੇ ਹਨ। ਅਜਿਹਾ ਕਰਨਾ ਇਸ ਲਈ ਜ਼ਰੂਰੀ ਸੀ ਕਿਉਂਕਿ ਹਰੇਕ ਸਮਾਜ ਵਿਚ ਵਿਭਿੰਨ ਵਿਚਾਰਾਂ, ਧਰਮਾਂ, ਜ਼ਾਤਾਂ, ਨਸਲਾਂ, ਰੰਗਾਂ ਆਦਿ ਦੇ ਲੋਕ ਵਸਿਆ ਕਰਦੇ ਹਨ। ਉਨ੍ਹਾਂ ਦੇ ਵਿਚਾਰ, ਆਹਾਰ, ਵਿਵਹਾਰ ਵੀ ਵਿਭਿੰਨ-ਪੱਧਰ ਦੇ ਹੁੰਦੇ ਹਨ। ਅਜਿਹੀ ਸਥਿਤੀ ਵਿਚ ਇਕਸੁਰਤਾ ਤੇ ਭਾਵਕ-ਏਕਤਾ ਓਦੋਂ ਤੱਕ ਕਾਇਮ ਰੱਖ ਸਕਣੀ ਸੰਭਵ

ਨਹੀਂ ਹੋ ਸਕਦੀ ਜਦੋਂ ਤਕ ਇਕ ਦੂਜੇ ਦੇ ਸਭਿਆਚਾਰਕ ਜੀਵਨ ਨੂੰ ਸਹਿਣ ਕਰਨ ਦੀ ਭਾਵਨਾ ਪੈਦਾ ਨਹੀਂ ਹੋਵੇਗੀ। ਸਹਿਣਸ਼ੀਲਤਾ ਖ਼ੇਤਰ ਵਿਚ ਰਹਿੰਦਿਆਂ ਆਪਣੀਆਂ ਸਮਾਜਿਕ ਜ਼ਿੰਮੇਵਾਰੀਆਂ ਪੂਰਿਆਂ ਕਰਨ ਦੇ ਸਮਰਥ ਬਣਾ ਸਕਦਾ ਹੈ। ਏਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਹਿਣਸ਼ੀਲਤਾ ਦੇ ਗੁਣ ਨੂੰ ਧਾਰਨ ਕਰਨ ਲਈ ਵਾਰ-ਵਾਰ ਪ੍ਰੇਰਨਾ ਕੀਤੀ ਗਈ ਹੈ। ਬਾਬਾ ਫ਼ਰੀਦ ਜੀ ਤਾਂ ਏਥੋਂ ਤਕ ਆਖ ਦਿੰਦੇ ਹਨ ਕਿ :

– ਫ਼ਰੀਦਾ ਜੋ ਤੈ ਮਾਰਨਿ ਮੁਕੀਆ ਤਿਨਾ ਨ ਮਾਰੇ ਘੁੰਮਿ ॥
ਆਪਨੜੈ ਘਰ ਜਾਈਐ ਪੈਰ ਤਿਨਾ ਦੇ ਚੁੰਮਿ ॥[64]
– ਨਾ ਕੋ ਬੈਰੀ ਨਹੀਂ ਬਿਗਾਨਾ ਸਗਲ ਸੰਗਿ ਹਮ ਕਉ ਬਨ ਆਈ ॥[65]
– ਅਹਿਰਖਵਾਦੁ ਨ ਕੀਜੈ ਰੇ ਮਨ ॥ ਸੁਕ੍ਰਿਤ ਕਰਿ ਕਰਿ ਲੀਜੈ ਰੇ ਮਨ ॥[66]
– ਦੂਖ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥[67]

ਉਪਰੋਕਤ ਵਿਚਾਰ-ਚਰਚਾ ਦੇ ਸਨਮੁੱਖ ਸੰਖੇਪ ਵਿਚ ਏਹੋ ਆਖਿਆ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਸਾਰਿਆ ਗਿਆ ਸਦਾਚਾਰ-ਸ਼ਾਸਤਰ, ਮਾਨਵ-ਚੇਤਨਾ ਵਿਚ ਅਜਿਹੀ ਸੋਚ ਪੈਦਾ ਕਰਨ ਵਾਲਾ ਹੈ ਜੋ ਮਨੁੱਖ ਨੂੰ ਕਰਮ-ਖੇਤਰ ਵਿਚ ਸਮੁੱਚੀ ਮਾਨਵ-ਜਾਤੀ ਦੀ ਭਲਾਈ ਹਿੱਤ ਸਮਾਜਿਕ ਜ਼ਿੰਮੇਵਾਰੀ ਨੂੰ ਨਿਭਾਉਣ ਹਿਤ ਕਾਰਜਸ਼ੀਲ ਹੋਣ ਦੀ ਪ੍ਰੇਰਣਾ ਕਰਦਾ ਹੈ। ਇਸ ਸਮਾਜਿਕ ਜ਼ਿੰਮੇਵਾਰੀ ਨੂੰ ਨਿਭਾਉਣ ਸਮੇਂ ਗੁਰੂ ਨਾਨਕ ਦੇਵ ਜੀ ਨੇ ਬਾਬਰ ਦੀ ਫ਼ੌਜ ਨੂੰ ਪਾਪ ਦੀ ਜਰਾ ਜ਼ੋਰ ਜ਼ੁਲਮ ਕਰਨ ਵਾਲੇ ਰਾਜਿਆਂ ਨੂੰ ਸੀਹ ਅਤੇ ਉਨ੍ਹਾਂ ਦੇ ਹਾਕਮਾਂ ਨੂੰ ਕੁਤੇ ਕਹਿਣ ਸਮੇਂ ਸੰਕੋਚ ਨਹੀਂ ਕੀਤਾ। ਘਰ ਬਾਰ ਛੱਡ ਕੇ ਪਰਿਵਾਰ ਤੇ ਸਮਾਜਿਕ ਜ਼ਿੰਮੇਵਾਰੀਆਂ ਤੋਂ ਮੂੰਹ ਮੋੜ ਕੇ ਜੰਗਲਾਂ ਵੱਲ ਰੁੱਖ ਕਰਨ ਦੀ ਥਾਂ ਗ੍ਰਹਿਸਤ ਧਰਮ ਨੂੰ ਪ੍ਰਮੁੱਖਤਾ ਦਿੱਤੀ। ***ਮਨਮੁਖੁ ਲਹਿਰ ਘਰੁ ਤਜਿ ਵਿਗੂਚੇ ਅਵਰਾ ਕੇ ਘਰ ਹੇਰੇ ॥ ਗ੍ਰਿਹ ਧਰਮ ਗਵਾਏ ਸਤਿਗੁਰ ਨ ਭੇਟੈ ਦੁਰਮਤਿ ਘੂਮਨ ਘੇਰੇ*** ॥[68]। ਇਹ ਬਾਣੀਕਾਰ ***ਗ੍ਰਿਹ ਕੁਟੰਬ ਮਹਿ ਸਦਾ ਉਦਾਸ***[69] ਵਾਲੇ ਮਾਰਗ ਨੂੰ ਅਪਨਾਉਣ ਦੀ ਹਾਮੀ ਭਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਸ ਸਦਾਚਾਰ ਸ਼ਾਸਤਰ ਦੀ ਪ੍ਰਮੁੱਖ ਵਿਸ਼ੇਸ਼ਤਾ ਹੀ ਇਹ ਹੈ ਕਿ ਇਸ ਦਾ ਸਰੋਕਾਰ ਕੇਵਲ ਵਿਅਕਤੀਗਤ-ਵਿਕਾਸ ਤਕ ਸੀਮਿਤ ਨਹੀਂ। ਇਸ ਦਾ ਘੇਰਾ ਸਮਸਤ ਮਾਨਵ-ਸੰਸਾਰ ਤਕ ਫ਼ੈਲਦਾ ਹੈ। ਇਸ ਦੇ ਬਾਣੀਕਾਰਾਂ ਨੇ ਆਪਣੀ ਕਥਨੀ ਤੇ ਕਰਨੀ ਵਿਚ ਇਕਸੁਰਤਾ ਪੈਦਾ ਕਰਦਿਆਂ, ਦੇਸ਼ ਕਾਲ ਦੀਆਂ ਸਮਕਾਲੀਨ ਮਜ਼ਬੂਰੀਆਂ ਦੇ ਬਾਵਜੂਦ ਸਿੱਧ ਕਰ ਦਿੱਤਾ ਕਿ ਉਹ ਅਧਿਆਤਮਵਾਦੀ ਹੁੰਦੇ ਹੋਏ, ਮਾਨਵ-ਸਮਾਜ ਦੇ ਵਿਕਾਸ ਲਈ ਪੂਰੇ ਚੇਤੰਨ ਤੇ ਚਿੰਤਤ ਹਨ। ਏਸੇ ਲਈ ਮਾਨਵਵਾਦੀ ਦ੍ਰਿਸ਼ਟੀਕੋਣ ਤੋਂ ਇਨ੍ਹਾਂ ਬਾਣੀਕਾਰਾਂ ਦਾ ਸਥਾਨ ਬਹੁਤ ਉੱਚਾ ਮੰਨਿਆ ਜਾਂਦਾ ਹੈ।

ਦਰਅਸਲ ਮਨੁੱਖ ਹੈ ਕੀ? ਇਸ ਦੀ ਹੋਂਦ ਦਾ ਉਦੇਸ਼ ਕੀ ਹੈ? ਇਹ ਕਿੱਥੋਂ ਆਉਂਦਾ ਹੈ ਤੇ ਕਿੱਥੇ ਜਾਂਦਾ ਹੈ ਆਦਿ ਅਜਿਹੇ ਬੁਨਿਆਦੀ ਪ੍ਰਸ਼ਨ ਹਨ ਜੋ ਆਦਿ-ਕਾਲ ਤੋਂ ਹੀ ਮਾਨਵ-ਜੀਵਨ ਨਾਲ ਜੁੜੇ ਹੋਏ ਹਨ।

ਗੁਰੂ ਗ੍ਰੰਥ ਸਾਹਿਬ ਦਾ ਸਦਾਚਾਰ ਸ਼ਾਸਤਰ ਮਨੁੱਖ ਨੂੰ ਇਸ ਪੱਖੋਂ ਸਾਵਧਾਨ ਕਰਦਾ ਹੈ ਕਿ

***ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ*** ॥[70] ਕਿਉਂਕਿ ਮਾਨਵ ਜੀਵਨ ਉਦੇਸ਼ ***ਪ੍ਰਾਣੀ ਤੂੰ ਆਇਆ ਲਾਹਾ ਲੈਣਿ***[71] ਇਸ ਸ਼ਾਸਤਰ ਦੇ ਸੰਗੀਤ ਦੀ ਪ੍ਰਧਾਨ ਸੁਰ ਨਿਰਧਾਰਤ ਕੀਤੀ ਗਈ ਹੈ। ਅਜਿਹੇ ਸਦਾਚਾਰ-ਗੁਣਾਂ ਨਾਲ ਸੰਪੰਨ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਦਰਸ਼ਤ ਹੁੰਦਾ ਸਦਾਚਾਰ-ਸ਼ਾਸਤਰ, ਮਾਨਵ-ਸੰਸਾਰ ਵਿਚ ਵਿਚਰਦੇ ਮਨੁੱਖ ਦੇ ਵਿਅਕਤੀਗਤ ਅਤੇ ਭਾਈਚਾਰਕ ਜੀਵਨ ਦੀ ਉਚ-ਸੁਚ ਦੀ ਉੱਤਮਤਾ ਦੇ ਨਿਰੋਏ ਤੇ ਨਿਗਰ ਆਧਾਰ ਸਿਰਜਦਾ ਹੈ। ਇਸ ਸਦਾਚਾਰ ਸ਼ਾਸਤਰ ਦੇ ਅੰਤਰਗਤ ਨਿਰਧਾਰਤ ਨਿਯਮਾਂਵਲੀ ਦੀ ਪਾਲਨਾ ਹੀ ***ਸਭੇ ਸਾਂਝੀਵਾਲ ਸਦਾਇਨ*** ॥[73] ***ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵਲਾਇ*** ॥[74] ਦੀ ਭਾਵਨਾ ਵਾਲੇ ਮਾਨਵ-ਸਮਾਜ ਦੀ ਸਿਰਜਨਾ ਕਰ ਸਕਦੀ ਹੈ। ਇਸ ਦ੍ਰਿਸ਼ਟੀਕੋਨ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਕਾਸ਼ ਹੁੰਦਾ ਸਦਾਚਾਰ-ਸ਼ਾਸਤਰ ਗੰਭੀਰਤਾ ਨਾਲ ਵਿਚਾਰਨ ਦੀ ਲੋੜ ਹੈ। ਅਜਿਹਾ ਉਪਰਾਲਾ ਹੀ ਮਾਨਵ-ਸੁਰਤ, ਮਤਿ, ਮਨ, ਬੁਧਿ ਨੂੰ, ਸੁਰਾਂ ਸਿਧਾ ਵਾਲੀ ਘਾੜਤ ਵਿਚ ਘੜ ਸਕਦਾ ਹੈ।

## ਟਿੱਪਣੀਆਂ ਤੇ ਹਵਾਲੇ


1-7 *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 367, 1251, 1383, 142, 51, 522, ਉਹੀ।

8. ਗੁਰਭਗਤ ਸਿੰਘ (ਡਾ.) *ਵਿਸ਼ਵ ਚਿੰਤਨ ਅਤੇ ਪੰਜਾਬੀ ਸਾਹਿਤ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2003

9. ਵਜ਼ੀਰ ਸਿੰਘ (ਡਾ.) *ਧਰਮ ਦਾ ਦਾਰਸ਼ਨਿਕ ਪੱਖ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999, ਪੰਨਾ 61

10-12. *ਸ੍ਰੀ ਗੁਰੂ ਗ੍ਰੰਥ ਸਾਹਿਬ*, 4,67, 281

13. ਸੁਰਿੰਦਰ ਸਿੰਘ ਕੋਹਲੀ (ਡਾ.), *(ਗੁਰੂ ਨਾਨਕ ਦੀ ਸਦਾਚਾਰਕ ਨੀਤੀ) ਗੁਰੂ ਨਾਨਕ ਜੀਵਨ ਦਰਸ਼ਨ ਤੇ ਕਾਵਿ ਕਲਾ*, ਪੰਜਾਬੀ ਯੂਨੀਵਰਸਿਟੀ, ਚੰਡੀਗੜ੍ਹ, ਪੰਨਾ 65

15. ਵਜ਼ੀਰ ਸਿੰਘ (ਡਾ.) *ਸਿੱਖ ਦਰਸ਼ਨਧਾਰਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1995, ਪੰਨਾ 98

16-17. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 266, 747

18. ਕਾਨ੍ਹ ਸਿੰਘ, ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1960, ਪੰਨਾ 151

19. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1372

20. ਪਦਮ, ਪਿਆਰਾ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ*, ਕਲਮ ਮੰਦਰ, ਪਟਿਆਲਾ, 1977, ਪੰਨਾ 143-144

21-74. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨੇ 1193, 846, 103, 635, 641-42, 525, 62, 1350, 1053, 216, 919, 140, 215, 386, 700, 470, 1378, 266, 441, 278, 259, 1245, 1376, 522, 26, 286, 354, 283, 86, 223, 1342, 311, 218, 1159, 658, 463, 441, 1349, 663, 610, 661, 1185, 498, 1378, 1299, 479, 322, 1012, 232, 918, 43, 97, 1185.

# ਗੁਰੂ ਗ੍ਰੰਥ ਸਾਹਿਬ ਵਿਚਲੇ ਕੁਝ ਅਲਪ ਚਰਚਿਤ ਲੋਕ ਕਾਵਿ-ਰੂਪ

*ਡਾ. ਧਰਮ ਸਿੰਘ**

ਗੁਰੂ ਗ੍ਰੰਥ ਸਾਹਿਬ ਦਾ ਕਾਵਿ-ਸੁਹਜ ਸਮੁੱਚੀ ਬਾਣੀ ਦੀ ਰਾਗ-ਬੱਧਤਾ, ਛੰਦ ਉਪਯੁਕਤਤਾ, ਢੁੱਕਵੇਂ ਕਾਵਿ ਰੂਪਾਂ ਦੀ ਚੋਣ, ਕਾਵਿ-ਜੁਗਤਾਂ ਅਤੇ ਉਚਿਤ ਭਾਸ਼ਾ ਪ੍ਰਯੋਗ ਵਿਚ ਹੈ। ਇਹ ਸਾਰੇ ਸੁਹਜ ਤੱਤ ਵੱਖਰੇ-ਵੱਖਰੇ ਵਿਸਤਾਰ ਦੀ ਮੰਗ ਕਰਦੇ ਹਨ, ਪਰ ਹੱਥਲੇ ਖੋਜ ਪੱਤਰ ਵਿਚ ਅਸੀਂ ਗੁਰੂ ਗ੍ਰੰਥ ਸਾਹਿਬ ਵਿਚਲੇ ਕੁਝ ਚੋਣਵੇਂ ਪਰ ਅਲਪ-ਚਰਚਿਤ ਲੋਕ ਕਾਵਿ-ਰੂਪਾਂ ਦੀ ਹੀ ਗੱਲ ਕਰਨੀ ਚਾਹਾਂਗੇ। ਇਨ੍ਹਾਂ ਕਾਵਿ ਰੂਪਾਂ ਵਿਚੋਂ ਵੀ ਅਸੀਂ ਜਿਹੜੇ ਕਾਵਿ ਰੂਪ ਚੁਣੇ ਹਨ, ਉਹ ਹਨ ਅੰਜੁਲੀਆਂ, ਕਰਹਲੇ, ਸੋਲਹੇ, ਰਾਇਸਾ ਅਤੇ ਉਲਟਬਾਂਸੀ ਆਦਿ। ਸਭ ਤੋਂ ਪਹਿਲਾਂ ਅੰਜੁਲੀਆਂ ਲੈਂਦੇ ਹਾਂ :

**ਅੰਜੁਲੀ :** ਇਸ ਦਾ ਸ਼ਾਬਦਿਕ ਅਰਥ ਹੈ ਬੁੱਕ ਪਰ ਇਸ ਦਾ ਧਾਰਮਿਕ ਭਾਵ ਪਾਣੀ ਦੀ ਉਸ ਚੂਲੀ ਤੋਂ ਹੈ ਜੋ ਦੇਵੀ ਦੇਵਤਿਆਂ ਨਿਮਿਤ ਅਰਪਿਤ ਕੀਤੀ ਜਾਂਦੀ ਹੈ। ਹਿੰਦੂ ਧਰਮ ਵਿਚ ਮੁਰਦੇ ਦੇ ਦਾਹ ਸੰਸਕਾਰ ਤੋਂ ਬਾਅਦ ਪਾਣੀ ਵਿਚ ਤਿਲ ਮਿਲਾ ਕੇ ਚੂਲੀਆਂ ਲੈਣ ਦੀ ਰੀਤ ਹੈ। ਮਰੇ ਹੋਏ ਵਿਅਕਤੀ ਨੂੰ ਅਗਲੇ ਜਨਮ ਵਿਚ ਇਸ ਦਾ ਲਾਭ ਹੋਇਆ ਮੰਨਿਆ ਜਾਂਦਾ ਹੈ। ਇਸ ਨੂੰ ਤਿਲਾਂਜਲੀ ਵੀ ਕਿਹਾ ਜਾਂਦਾ ਹੈ।[1] ਸਾਹਿਤ ਕੋਸ਼ ਅਨੁਸਾਰ 'ਅੰਜੁਲੀ' ਸੰਸਕ੍ਰਿਤ 'ਅੰਜੁਲਿ' ਸ਼ਬਦ ਦਾ ਤਦਭਵ ਰੂਪ ਹੈ। ਜਿਸ ਦਾ ਅਰਥ ਹੈ ਜੁੜੇ ਹੋਏ ਹੱਥ ਜਾਂ ਦੋਹਾਂ ਤਲੀਆਂ ਨੂੰ ਜੋੜ ਜਾਂ ਮਿਲਾ ਕੇ ਡੂਨੇ ਦੀ ਸ਼ਕਲ ਵਾਂਗ ਬਣਾਉਣਾ। ਅੰਜੁਲੀ ਦੁਆਰਾ ਪਿੱਤਰ ਜਾਂ ਦੇਵਤਾ ਨੂੰ ਪਾਣੀ ਚੜ੍ਹਾਉਣ ਦੀ ਕਿਰਿਆ ਨੂੰ ਵੀ ਅੰਜੁਲੀ ਕਹਿੰਦੇ ਹਨ।[2] ਮਹਾਨ ਕੋਸ਼ ਵਿਚ ਵੀ ਇਹੋ ਅਰਥ ਹਨ; ਉੱਜਲ, ਬੁੱਕ, ਡੂਨੇ ਦੀ ਸ਼ਕਲ ਬਣਾਏ ਹੋਏ ਹੱਥ, ਪਿੱਤਰ ਦੇਵਤਾ ਆਦਿ ਨੂੰ ਅਰਪਣ ਕੀਤੀ ਜਾਂਦੀ ਪਾਣੀ ਦੀ ਚੂਲੀ।[3] ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਇਨ੍ਹਾਂ ਸਾਰਿਆਂ ਕੋਸ਼ਾਂ ਵਿਚ ਅੰਜੁਲੀ ਦੇ ਤੌਰ 'ਤੇ ਦੋ ਹੀ ਅਰਥ ਬਣਦੇ ਹਨ, ਜੁੜੇ ਹੋਏ ਹੱਥ, ਭਾਣਾ ਮੰਨਣਾ ਜਾਂ ਸਮਰਪਣ ਅਤੇ ਚੂਲੀ ਰਾਹੀਂ ਪਿੱਤਰਾਂ ਨੂੰ ਪਾਣੀ ਦੇਣਾ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ ਵਿਚ ਚਾਰ ਅੰਜੁਲੀਆਂ ਲਿਖੀਆਂ ਹਨ ਜਿਨ੍ਹਾਂ ਵਿਚੋਂ ਦੋ ਮਾਰੂ ਰਾਗ ਦੇ ਪਦਿਆਂ ਵਿਚ (1007-08) ਅਤੇ ਦੋ ਅਸ਼ਟਪਦੀਆਂ ਨਾਲ ਸੰਕਲਿਤ ਹਨ (ਪੰਨਾ 1019-1020) ਅਸ਼ਟਪਦੀਆਂ ਵਾਲੀ ਇਕ ਅੰਜੁਲੀ ਵਿਚ ਰੁੱਖ ਦੇ ਦ੍ਰਿਸ਼ਟਾਂਤ ਨਾਲ ਸੰਸਾਰ ਨੂੰ ਚਲਾਇਮਾਨ ਦਰਸਾ ਕੇ ਪਰਮਾਤਮਾ ਅੱਗੇ ਸਮਰਪਣ ਨੂੰ ਪ੍ਰਾਣੀ ਲਈ ਸੁਖਦਾਈ ਦੱਸਿਆ ਗਿਆ ਹੈ।

---

*ਪ੍ਰੋਫ਼ੈਸਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਬਿਰਖੈ ਹੇਠਿ ਸਭਿ ਜੰਤ ਇਕਠੇ । ਇਕਿ ਤਤੇ ਇਕਿ ਬੋਲਨਿ ਮਿਠੇ ॥
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥ ੧ ॥
ਪਾਪ ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ।
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥ ੨ ॥
ਸੰਗਿ ਨ ਕੋਈ ਭਈਆ ਬੇਬਾ ॥ ਮਾਲੁ ਜੋਬਨੁ ਧਨੁ ਛੋਡਿ ਵੰਞੇਸਾ ॥
ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥ ੩ ॥[4]

ਪਦਿਆਂ ਵਾਲੀ ਅੰਜਲੀ ਵਿਚ ਮ੍ਰਿਤਕ ਨਿਮਿਤ ਕੀਤੇ ਗਏ ਕਰਮਕਾਂਡ ਅਰਥਾਤ ਤਿਲਾਂਜਲੀ ਆਦਿ ਦੀ ਰੀਤ ਨੂੰ ਵਿਅਰਥ ਅਤੇ ਭਾਵਹੀਣ ਦੱਸ ਕੇ ਗੁਰੂ ਅਰਜਨ ਦੇਵ ਜੀ ਨੇ ਜਿਗਿਆਸੂ ਨੂੰ ਮਾਇਕ ਪਰਪੰਚ ਤੋਂ ਉੱਪਰ ਉੱਠ ਕੇ ਇਕੋ ਸਰਬ ਸ਼ਕਤੀਮਾਨ ਅਤੇ ਸਰਬ ਵਿਆਪਕ ਅਤੇ ਕਰਨ ਕਾਰਨ ਸਮਰੱਥ ਸੁਆਮੀ ਨੂੰ ਚਿਤਰਣ ਦੀ ਪ੍ਰੇਰਨਾ ਦਿੱਤੀ ਹੈ :

ਵੈਦੋ ਨ ਵਾਈ ਭੈਣੋ ਨ ਭਾਈ, ਏਕੋ ਸਹਾਈ ਰਾਮੁ ਹੇ ॥ ੧ ॥
ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ ॥ ੨ ॥
ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾ ਕਾ ਥਾਨੁ ਹੇ ॥ ੩ ॥
ਆਵੈ ਨ ਜਾਵੈ ਸੰਗ ਸਮਾਵੈ ਪੂਰਨ ਜਾ ਕਾ ਕਾਮੁ ਹੇ ॥ ੪ ॥
ਭਗਤ ਜਨਾ ਕਾ ਰਾਖਣਹਾਰਾ ॥ ਸੰਤ ਜੀਵਹਿ ਜਪਿ ਪ੍ਰਾਨ ਅਧਾਰਾ ॥
ਕਰਨ ਕਾਰਨ ਸਮਰਥੁ ਸੁਆਮੀ ਨਾਨਕੁ ਤਿਸੁ ਕੁਰਬਾਨੁ ਹੇ ॥ ੫ ॥[5]

ਕਰਹਲੇ : ਰਾਜਸਥਾਨੀ ਤੇ ਸਿੰਧੀ ਵਿਚ 'ਕਰਹਾ ਜਾਂ ਕਰਹਲ' ਊਠ ਨੂੰ ਕਹਿੰਦੇ ਹਨ। ਕਰਹਲੇ ਉਹ ਗੀਤ ਹਨ ਜੋ ਊਠਵਾਨ ਸੌਦਾਗਰ ਰਸਤੇ ਵਿਚ ਊਠ ਹਿੱਕਦੇ ਜਾਂਦੇ ਤੇ ਗਾਉਂਦੇ ਜਾਂਦੇ ।[6] ਮਹਾਨ ਕੋਸ਼ ਵਿਚ ਵੀ ਕਰਹਲੇ ਨੂੰ ਸੰਗਿਆ ਦੱਸ ਕੇ ਇਸ ਦੇ ਅਰਥ ਊਠ, ਸ਼ੁਤਰ ਅਤੇ ਦੀਰਘ ਜੰਗ ਕੀਤੇ ਗਏ ਹਨ ।[7] ਸਾਹਿਤ ਕੋਸ਼ ਅਨੁਸਾਰ ਕਰਹਲ ਦਾ ਸ਼ਾਬਦਿਕ ਅਰਥ ਸ਼ੁਤਰ ਜਾਂ ਊਠ ਹੈ ਅਤੇ ਕਰਹਲੇ ਉਨ੍ਹਾਂ ਗੀਤਾਂ ਨੂੰ ਕਹਿੰਦੇ ਹਨ ਜਿਹੜੇ ਸ਼ੁਤਰਵਾਨ ਜਾਂ ਊਠਾਂ ਨੂੰ ਚਲਾਉਣ ਵਾਲੇ ਰਾਹ ਵਿਚਲੀ ਥਕਾਵਟ ਦੀ ਭਾਵਨਾ ਨੂੰ ਦੂਰ ਕਰਨ ਲਈ ਗਾਉਂਦੇ ਸਨ। ਇਨ੍ਹਾਂ ਵਿਚ ਵੈਰਾਗ ਦੀ ਸੁਰ ਨੂੰ ਪ੍ਰਧਾਨ ਮੰਨਿਆ ਗਿਆ ਹੈ ।[8] ਪੰਜਾਬੀ ਲੋਕਧਾਰਾ ਵਿਸ਼ਵ ਕੋਸ਼ ਅਨੁਸਾਰ ਵੀ ਕਰਹਲੇ ਦਾ ਅਰਥ ਊਠਵਾਨਾਂ ਦੇ ਉਹ ਗੀਤ ਹਨ ਜੋ ਉਹ ਕਾਫ਼ਲੇ ਦੇ ਰੂਪ ਵਿਚ ਇਕ ਥਾਂ ਤੋਂ ਦੂਜੀ ਥਾਂ ਜਾਂਦੇ ਸਮੇਂ ਰਸਤੇ ਵਿਚ ਮਨ ਪਰਚਾਵੇ ਲਈ ਗਾਉਂਦੇ ਸਨ। ਇਨ੍ਹਾਂ ਗੀਤਾਂ ਵਿਚ ਪ੍ਰਦੇਸ਼ ਦੀ ਲੰਮੀ ਯਾਤਰਾ ਅਤੇ ਮਾਰੂਥਲਾਂ ਦੀ ਤਪਸ਼ ਦਾ ਕਰੁਣਾਮਈ ਵਰਣਨ ਹੁੰਦਾ ਸੀ। ਸੱਜਣਾਂ ਮਿੱਤਰਾਂ ਤੇ ਪਰਿਵਾਰ ਤੋਂ ਦੂਰ ਹੋਣ ਕਰਕੇ ਇਨ੍ਹਾਂ ਗੀਤਾਂ ਵਿਚ ਬਿਰਹੋਂ ਦੀ ਕਸਕ ਅਤੇ ਵੈਰਾਗ ਦੀ ਸੁਰ ਵੀ ਗੂੰਜਦੀ। ਸਮੇਂ ਨਾਲ ਇਹੋ ਗੀਤ ਇਕ ਵੱਖਰੇ ਕਾਵਿ ਰੂਪ ਵਿਚ ਸਥਾਪਿਤ ਹੋ ਗਏ। ਥਲ ਦੇ ਇਲਾਕੇ ਵਿਚ ਕਰਹਲੇ ਗਾਣ ਦਾ ਪ੍ਰਥਾ ਹੁਣ ਤਕ ਰਹੀ ਹੈ ।[9]

ਇਨ੍ਹਾਂ ਦੀਆਂ ਪਰਿਭਾਸ਼ਾਵਾਂ ਜਾਂ ਅਰਥਾਂ ਵਿਚ ਜਿਹੜੀਆਂ ਗੱਲਾਂ ਨੂੰ ਪ੍ਰਵਾਨ ਕੀਤਾ ਗਿਆ ਹੈ, ਉਹ ਹੈ ਪਰਦੇਸੀ, ਭ੍ਰਮਣਕਾਰੀ ਜਾਂ ਭਟਕਦੇ ਹੋਣਾ ਜਿਸ ਦੇ ਫਲਸਰੂਪ ਘਰ ਪਰਿਵਾਰ ਲਈ ਮਿਲਣ

ਦੀ ਤਾਂਘ ਅੰਗੜਾਈਆਂ ਲੈਂਦੀ ਹੈ। ਰਾਗ ਗਉੜੀ ਵਿਚ ਗੁਰੂ ਰਾਮਦਾਸ ਜੀ ਦੇ ਉਚਾਰਨ ਕੀਤੇ ਹੋਏ ਦਸ-ਦਸ ਪਦਿਆਂ ਦੇ ਕਰਹਲੇ ਮਿਲਦੇ ਹਨ ਜਿਨ੍ਹਾਂ ਦੀ ਪਹਿਲੀ-ਪਹਿਲੀ ਸਤਰ ਵਿਚ ਹੀ ਇਹ ਭਾਵ ਸਮਾਇਆ ਹੋਇਆ ਹੈ :

ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ ॥
ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ ॥

ਇਨ੍ਹਾਂ ਦੋਹਾਂ ਸ਼ਬਦਾਂ ਵਿਚ ਦੂਜੀ ਖ਼ਾਸ ਗੱਲ ਮਨ ਲਹੀ ਊਠ (ਕਰਹਲਾ) ਦਾ ਰੂਪਕ ਵਰਤਣਾ ਹੈ। ਗੁਰਬਾਣੀ ਵਿਚ ਜਿੱਥੇ-ਜਿੱਥੇ ਊਠ ਨੂੰ ਇਕ ਰੂਪਕ ਵੱਜੋਂ ਚਿਤਰਿਆ ਗਿਆ ਹੈ, ਉਥੇ-ਉਥੇ ਇਸ ਦੇ ਕਈ ਗੁਣ/ਔਗੁਣ ਵੀ ਦੱਸੇ ਗਏ ਹਨ। ਇਨ੍ਹਾਂ ਦੋਹਾਂ ਸ਼ਬਦਾਂ ਵਿਚ ਇਸ ਦੇ ਕੇਵਲ ਦੋ ਗੁਣਾਂ ਦੀ ਹੀ ਚਰਚਾ ਹੈ। ਪਹਿਲਾ ਗੁਣ ਇਸ ਦਾ ਨਿਰਮਲ ਹੋਣਾ ਹੈ। ਹਾਥੀ ਅਤੇ ਖੋਤੇ ਆਦਿ ਪਸ਼ੂਆਂ ਦੇ ਟਾਕਰੇ ਊਠ ਵਧੇਰੇ ਸਫ਼ਾਈ ਪਸੰਦ ਜਾਨਵਰ ਹੈ। ਮਨ ਵੀ ਇਕੱਲਾ ਹੈ, ਸਵੱਛ ਹੈ ਪਰ ਹਉਮੈ ਦੀ ਮੈਲ ਲੱਗਣ ਨਾਲ ਉਹ ਪਲੀਤ ਹੋ ਜਾਂਦਾ ਹੈ :

ਮਨ ਕਰਹਲਾ ਅਤਿ ਨਿਰਮਲਾ ਮਲੁ ਲਾਗੀ ਹਉਮੈ ਆਇ।

ਊਠ ਦੀ ਦੂਜੀ ਵਿਸ਼ੇਸ਼ਤਾ ਇਸ ਦਾ ਚੰਚਲ ਤੇ ਚਤੁਰ ਹੋਣਾ ਹੈ, ਪਰ ਉਹ ਦੋਵੇਂ ਚੀਜ਼ਾਂ ਜਿਗਿਆਸੂ ਲਈ ਲਾਭਦਾਇਕ ਨਹੀਂ ਕਿਉਂਕਿ ਇਹ ਉਸ ਦੀ ਮੰਜ਼ਿਲ ਪ੍ਰਾਪਤੀ ਦੇ ਅਤੇ ਵਿੱਚ ਰੋੜੇ ਅਟਕਾਉਂਦੀਆਂ ਹਨ। ਮੁਕਤੀ ਲਈ ਇਨ੍ਹਾਂ ਦਾ ਤਿਆਗ ਅਤੇ ਨਾਮ ਦਾ ਸਿਮਰਨ ਜ਼ਰੂਰੀ ਹੈ :

ਮਨ ਕਰਹਲਾ ਤੂੰ ਚੰਚਲਾ ਚਤੁਰਾਈ ਛਡਿ ਵਿਕਰਾਲਿ।
ਹਰਿ ਹਰਿ ਨਾਮੁ ਸਮਾਲਿ ਤੂੰ ਹਰਿ ਮੁਕਤਿ ਕਰੇ ਅੰਤਿ ਕਾਲਿ।[10]

**ਉਲਟਬਾਂਸੀ** : ਉਲਟਬਾਂਸੀ ਤੋਂ ਭਾਵ ਹੈ, ਉਹ ਕਾਵਿ-ਉਕਤੀ ਜਿਸ ਵਿਚ ਸਾਧਾਰਨ ਤੋਂ ਉਲਟ ਢੰਗ ਨਾਲ ਗੱਲ ਕਹੀ ਗਈ ਹੋਵੇ। ਇਸ ਵਿਚ ਵਿਰੋਧਾਭਾਸ ਅਲੰਕਾਰ ਦਾ ਕੁਝ-ਕੁਝ ਝਉਲਾ ਵੀ ਪੈਂਦਾ ਹੈ। ਇਸ ਰੂਪਾਕਾਰ ਦਾ ਪਿਛੋਕੜਘੋਖਣ 'ਤੇ ਪ੍ਰਤੀਤਹੁੰਦਾ ਹੈਕਿ ਇਸ ਦੀ ਵਰਤੋਂ ਨਾਥ ਜੋਗੀਆਂ ਦੇ ਸਾਹਿਤ ਵਿਚ ਵੀ ਮਿਲਦੀ ਹੈ। ਨਾਥ ਜੋਗੀ ਇਹ ਸਮਝਦੇ ਸਨ ਕਿ ਸੰਸਾਰ ਜਿਸ ਰਸਤੇ 'ਤੇ ਚੱਲ ਰਿਹਾ ਹੈ, ਉਹ ਗਲਤ ਹੈ। ਇਸ ਲਈ ਸੰਸਾਰ ਤੋਂ ਉਲਟ ਚਲਣਾ, ਜੋਗੀਆਂ ਅਨੁਸਾਰ, ਸਹੀ ਮਾਰਗ ਹੈ। ਇਸੇ ਲਈ ਉਨ੍ਹਾਂ ਨੇ ਆਪਣੀ ਕਵਿਤਾ ਵਿਚ ਉਲਟੇ ਢੰਗ ਨਾਲ ਗੱਲ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਵੀ ਬਾਣੀ ਦਾ ਸਿਰਲੇਖ ਉਲਟਬਾਂਸੀ ਨਹੀਂ, ਪਰ ਕਬੀਰ ਬਾਣੀ ਵਿਚ ਇਹ ਧੁਨੀ ਕਾਫ਼ੀ ਸੁਣਾਈ ਦਿੰਦੀ ਹੈ। ਕਬੀਰ ਕਈਆਂ ਗੱਲਾਂ ਵਿਚ ਨਾਥ ਜੋਗੀਆਂ ਤੋਂ ਪ੍ਰਭਾਵਿਤ ਹੈ, ਇਸ ਲਈ ਉਸ ਨੇ ਆਪਣੇ ਅਧਿਆਤਮਕ ਅਨੁਭਵ ਦੇ ਗੂੜ੍ਹ ਰਹੱਸ ਨੂੰ ਪ੍ਰਗਟਾਉਣ ਲਈ ਉਲਟਬਾਂਸੀ ਰੂਪਾਕਾਰ ਦੀ ਵਰਤੋਂ ਕੀਤੀ ਹੈ। ਹਿੰਦੀ ਸਾਹਿਤ ਵਿਚ ਕਬੀਰ ਦੀਆਂ ਉਲਟਬਾਂਸੀਆਂ ਬਹੁਤ ਪ੍ਰਸਿੱਧ ਹਨ।[11] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਬੀਰ ਬਾਣੀ ਵਿਚ "ਅਚਰਜ", "ਅਚੰਭਉ", "ਉਲਟ" ਆਦਿ ਸ਼ਬਦਾਂ ਦੀ ਵਰਤੋਂ ਅਨੇਕ ਥਾਵਾਂ ਉੱਪਰ ਹੋਈ ਹੈ ਜੋ ਉਲਟਬਾਂਸੀ ਦੇ ਭਾਵ ਨੂੰ ਰੇਖਾਂਕਿਤ ਕਰਦੀ ਹੈ। ਹੇਠਾਂ ਦਿੱਤੇ ਸ਼ਬਦ ਵਿਚ ਸਾਰਾ ਵਰਤਾਰਾ ਆਮ ਵਰਤਾਰੇ ਦੇ ਉਲਟ ਹੈ, ਜਿਸ ਲਈ ਇਹ ਉਲਟਬਾਂਸੀ ਹੈ :

ਪਹਿਲਾ ਪੂਤੁ ਪਿਛੈਰੀ ਮਾਈ ॥ ਗੁਰੁ ਲਾਗੋ ਚੇਲੇ ਕੀ ਪਾਈ ॥ ੧ ॥
ਏਕੁ ਅਚੰਭਉ ਸੁਨਹੁ ਤੁਮ੍ ਭਾਈ ॥ ਦੇਖਤ ਸਿੰਘੁ ਚਰਾਵਤ ਗਾਈ ॥ ਰਹਾਉ ॥ ੧ ॥
ਜਲ ਕੀ ਮਛੁਲੀ ਤਰਵਰਿ ਬਿਆਈ ॥ ਦੇਖਤ ਕੁਤਰਾ ਲੈ ਗਈ ਬਿਲਾਈ ॥ ੨ ॥
ਤਲੈ ਰੇ ਬੈਸਾ ਊਪਰਿ ਸੂਲਾ ॥ ਤਿਸ ਕੈ ਪੇਡਿ ਲਗੇ ਫਲ ਫੂਲਾ ॥
ਘੋਰੈ ਚਰਿ ਭੈਸ ਚਰਾਵਨ ਜਾਈ ॥ ਬਾਹਰਿ ਬੈਲੁ ਗੋਨਿ ਘਰਿ ਆਈ ॥
ਕਹਤ ਕਬੀਰ ਜੁ ਇਸ ਪਦ ਬੂਝੈ ॥ ਰਾਮ ਰਮਤ ਤਿਸੁ ਸਭੁ ਕਿਛੁ ਸੂਝੈ ॥[12]

..............................................

ਐਸੋ ਅਚਰਜੁ ਦੇਖਿਓ ਕਬੀਰ ॥ ਦਧਿ ਕੈ ਭੋਲੈ ਬਿਰੋਲੈ ਨੀਰੁ ॥ਰਹਾਉ॥
ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥....
ਕਹੁ ਕਬੀਰ ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ।[13]

**ਸੋਹਿਲਾ ਅਤੇ ਸੋਲਹਾ** : ਸੋਹਿਲਾ ਇਕ ਮੰਗਲਮਈ ਗੀਤ ਹੈ ਜਿਸ ਵਿਚ ਕਿਸੇ ਦੀ ਮਹਿਮਾ ਤੇ ਜੱਸ ਦਾ ਗਾਇਨ ਹੋਵੇ । ਸੋਹਿਲਾ ਸ਼ਬਦ 'ਸੁਹੇਲਾ'–ਸੁ (ਸ੍ਰੇਸ਼ਟ) ਹੇਲਾ (ਖੇਡ) ਦੇ ਸੰਜੋਗ ਤੋਂ ਬਣਿਆ ਜਾਪਦਾ ਹੈ ਅਤੇ ਇਹ ਪਦ ਉਨ੍ਹਾਂ ਮੰਗਲ ਗੀਤਾਂ ਲਈ ਰੂੜ੍ਹ ਹੋ ਗਿਆ ਜਿਨ੍ਹਾਂ ਵਿਚ ਕਿਸੇ ਸਖ਼ਸ਼ ਦੀ ਸ਼ੋਭਾ ਹੋਵੇ । ਸੋਹਿਲਾ ਅਤੇ ਸੋਲਹਾ ਬਾਰੇ ਹੋਰ ਵਿਆਖਿਆ ਕਰਦਾ ਡਾ. ਵਣਜਾਰਾ ਬੇਦੀ ਲਿਖਦਾ ਹੈ, "ਸੋਹਿਲੇ ਦਾ ਏਕੀਕਰਨ ਸੋਲਹੇ ਨਾਲ ਵੀ ਕਰ ਲਿਆ ਜਾਂਦਾ ਹੈ ਅਤੇ ਦੋਵੇਂ ਸ਼ਬਦ ਇਕ ਦੂਜੇ ਦੀ ਥਾਂ ਸਮਾਨਾਰਥਾਂ ਵਿਚ ਵੀ ਵਰਤ ਲਏ ਜਾਂਦੇ ਹਨ ਪਰ ਸੋਲਹਾ ਪਦ ਅੰਕ-ਪਰਕ ਹੈ । ਲੋਕਧਾਰਾ ਅਨੁਸਾਰ ਪੂਰਨਤਾ ਦੀਆਂ ਸੋਲਾਂ ਕਲਾਂ ਹਨ । ਜਿਸ ਵਿਅਕਤੀ ਵਿਚ ਸੋਲਾਂ ਕਲਾ ਹੋਣ, ਉਹ ਸੰਪੂਰਨ ਅਵਤਾਰ ਅਤੇ ਬ੍ਰਹਮ ਗਿਆਨੀ ਹੈ.......ਪੁਰਾਣੇ ਵੇਲਿਆਂ ਵਿਚ ਨਵੇਂ ਜੰਮੇ ਬੱਚੇ ਵਿਚ ਸੋਲਾਂ ਕਲਾਂ ਦੀ ਸ਼ਕਤੀ ਦਾ ਸੰਚਾਰ ਕਰਨ ਲਈ ਇਕ ਰੀਤ ਸੋਲਹਾ ਕੀਤੀ ਜਾਂਦੀ ਸੀ ਜਿਸ ਵਿਚ ਚਾਂਦੀ ਦੇ ਥਾਲ ਵਿਚ ਪਹਿਲਾਂ ਇਕ ਦੀਵਾ ਧਰ ਕੇ ਬੱਚੇ ਦੀ ਆਰਤੀ ਉਤਾਰੀ ਜਾਂਦੀ ਸੀ ਅਤੇ ਫਿਰ ਥਾਲ ਵਿਚ ਇਕ-ਇਕ ਕਰਕੇ ਉਦੋਂ ਤਕ ਦੀਵੇ ਵਧਾਂਦੇ ਚਲੇ ਜਾਂਦੇ, ਜਦੋਂ ਤਕ ਸੋਲਾਂ ਦੀਵੇ ਪੂਰ ਨਾ ਹੋ ਜਾਂਦੇ । ਫਿਰ ਸੋਲਾਂ ਦੀਵਿਆਂ ਦੀ ਆਰਤੀ ਉਤਾਰੀ ਜਾਂਦੀ ਤੇ ਨਾਲ ਹੀ 'ਸੋਹਿਲੇ' ਵੀ ਗਾਏ ਜਾਂਦੇ । ਸੋਲਹੇ ਦਾ ਸੰਬੰਧ ਸੋਲਾਂ ਦੇ ਅੰਕ ਨਾਲ ਹੈ । ਇਸ ਅੰਕ-ਪਰਕ ਛੰਦ ਰੂਪ ਦੇ ਸੋਲਾਂ ਬੰਦ ਹੁੰਦੇ ਹਨ, ਪਰ ਇਸ ਦੀ ਬਿਰਤੀ 'ਸੋਹਿਲੇ' ਵਾਲੀ ਹੁੰਦੀ ਹੈ । 'ਸੋਹਿਲੇ' ਵਾਂਗ 'ਸੋਲਹੇ' ਵਿਚ ਵੀ ਸੋਭਾ ਅਤੇ ਮਹਿਮਾ ਹੁੰਦੀ ਹੈ । ਸੋਹਿਲੇ ਦੋ ਵਿਸ਼ੇਸ਼ ਮੰਗਲ ਮੌਕਿਆਂ ਉੱਪਰ ਗਾਏ ਜਾਂਦੇ ਹਨ । ਇਕ ਤਾਂ ਬੱਚੇ ਦੇ ਜਨਮ ਸਮੇਂ, ਦੂਜਾ ਕੁੜਮਾਈ ਸਮੇਂ ।[14] ਇਸ ਦਾ ਇਕ ਹੋਰ ਨਾਂ 'ਸੋਲਹੀ' ਵੀ ਹੈ ।"

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੋਲਹੇ ਕੇਵਲ ਮਾਰੂ ਰਾਗ ਵਿਚ ਹੀ ਲਿਖੇ ਗਏ ਹਨ, ਹੋਰ ਕਿਧਰੇ ਨਹੀਂ ਅਤੇ ਇਸ ਦੇ ਰਚਣਹਾਰੇ ਹਨ ਗੁਰੂ ਨਾਨਕ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ । ਆਦਿ ਗ੍ਰੰਥ ਦੇ ਮਾਰੂ ਰਾਗ ਵਿਚਲੇ ਸੋਹਲਿਆਂ ਵਿਚ ਗੁਰਮਤਿ ਦਰਸ਼ਨ ਦੇ ਸਿਧਾਂਤਾਂ ਇਕ ਬ੍ਰਹਿਮੰਡ ਦੀ ਉਤਪਤੀ, ਵਿਕਾਸ ਤੇ ਪਸਾਰ ਦੇ ਪ੍ਰਸੰਗ ਵਿਚ ਅਨਜਾਣ ਪੁਰਖ ਦੀ ਸੋਭਾ ਤੇ ਵਡਿਆਈ ਦਾ ਗਾਇਨ ਹੈ । ਬ੍ਰਹਿਮੰਡ ਦਾ ਪ੍ਰਭੂ ਵਿਚੋਂ ਉਤਪੰਨ ਹੋ ਕੇ ਉਸੇ ਵਿਚ ਲੀਨ ਹੋ ਜਾਣ ਦੀ ਖੇਡ ਦਾ ਵਰਣਨ ਹੈ ਅਤੇ ਇਸ ਸਾਰੀ ਖੇਡ ਪਿੱਛੇ ਸੂਤਰਧਾਰ ਪ੍ਰਭੂ ਆਪ ਹੈ । ਇੰਜ

ਅਸੀਂ ਵੇਖਦੇ ਹਾਂ ਕਿ ਆਦਿ ਗ੍ਰੰਥ ਦੇ ਸੋਲਹਿਆਂ ਵਿਚ ਸੋਹਲਿਆਂ ਵਾਲੀ ਬਿਰਤੀ ਵੀ ਸਮਾਈ ਹੋਈ ਹੈ। ਪ੍ਰਭੂ ਦੀ ਸਿਫ਼ਤ ਸਲਾਹ ਕਰਦੇ ਵਕਤ ਇਸ ਵਿਚ ਉਸ ਦੇ ਸਿਫ਼ਤੀ ਨਾਵਾਂ ਦੀ ਇਕ ਝੜੀ ਜਿਹੀ ਲਗਦੀ ਮਹਿਸੂਸ ਹੁੰਦੀ ਹੈ ਜਿਵੇਂ :

ਆਪੇ ਦਾਨਾ ਆਪੇ ਬੀਨਾ ॥ ਆਪੇ ਆਪੁ ਉਪਾਇ ਪਤੀਨਾ ॥
ਆਪੇ ਪਉਣੁ ਪਾਣੀ ਬੈਸੰਤਰੁ ॥ ਆਪੇ ਮੇਲਿ ਮਿਲਾਈ ਹੇ ॥ ੩ ॥
ਆਪੇ ਸਸਿ ਸੂਰਾ ਪੂਰੋ ਪੂਰਾ ॥ ਆਪੇ ਗਿਆਨਿ ਧਿਆਨਿ ਗੁਰੁ ਸੂਰਾ ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੇ ਸਿਉ ਲਿਵ ਲਾਈ ਹੇ ॥ ੪ ॥
ਆਪੇ ਪੁਰਖੁ ਆਪੇ ਹੀ ਨਾਰੀ ॥ ਆਪੇ ਪਾਸਾ ਆਪੇ ਸਾਰੀ ॥
ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ ॥

..................................

ਆਪੇ ਰਤਨੁ ਅਨੂਪੁ ਅਮੋਲੋ ॥ ਆਪੇ ਪਰਖੇ ਪੂਰਾ ਤੋਲੋ ॥
ਆਪੇ ਕਿਸ ਹੀ ਕਸਿ ਬਖਸੇ ਆਪੇ ਦੇ ਲੈ ਭਾਇ ਹੇ ॥
ਆਪੇ ਧਨਖੁ ਆਪੇ ਸਰਬਾਣਾ ॥ ਆਪੇ ਸੁਘੜੁ ਸਰੂਪੁ ਸਿਆਣਾ ॥
ਕਹਤਾ ਬਕਤਾ ਸੁਣਤਾ ਸੋਈ ਆਪੇ ਬਣਤ ਬਣਾਈ ਹੇ ॥[15]

**ਰਾਇਸਾ** : ਉਲਟਬਾਂਸੀਆਂ ਵਾਂਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਿਸੇ ਬਾਣੀ ਦਾ ਨਾਂ ਰਾਇਸਾ ਨਹੀਂ ਪਰ ਵਿਦਵਾਨਾਂ ਨੇ ਇਸ ਵਿਚਲੇ ਕਈਆਂ ਸ਼ਬਦਾਂ ਵਿਚ ਇਸ ਕਾਵਿ ਰੂਪ ਦੀ ਧੁਨੀ ਜ਼ਰੂਰ ਸੁਣੀ ਹੈ। ਰਾਇਸਾ ਸ਼ਬਦ ਦੀ ਉਤਪਤੀ 'ਰਸ' ਜਾਂ 'ਅਕ' ਸ਼ਬਦ ਦੀ ਵਰਤੋਂ ਤੋਂ ਹੋਈ ਮੰਨੀ ਜਾਂਦੀ ਹੈ। ਰਸਕ ਸ਼ਬਦ ਅਪਭ੍ਰੰਸ਼ ਤੇ ਪ੍ਰਾਚੀਨ ਰਾਜਸਥਾਨੀ ਵਿਚ ਰਾਉਸ, ਰੋਇਸ ਤੇ ਫਿਰ ਰਾਸੋ ਬਣ ਗਿਆ। ਜਿਸ ਪ੍ਰਕਾਰ ਪੰਜਾਬੀ ਵਿਚ 'ਵਾਰਾਂ' ਸ਼ਾਂਤ ਤੇ ਬੀਰ ਰਸੀ ਦੋ ਤਰ੍ਹਾਂ ਦੀਆਂ ਹਨ। ਇਸੇ ਤਰ੍ਹਾਂ ਹਿੰਦੀ ਵਿਚ ਰਸਕ ਸਾਹਿਤ ਵੀ ਦੋ ਪ੍ਰਕਾਰ ਦਾ ਹੈ।[16] ਸ਼ਬਦਾਰਥ ਵਿਚ ਦਿੱਤੇ ਅਰਥ ਅਨੁਸਾਰ ਰਾਜਪੂਤਾਨੇ ਦੀ ਡਿੰਗਲ ਭਾਸ਼ਾ ਵਿਚ ਰਾਇਸੋ ਇਤਿਹਾਸਿਕ ਕਥਾ ਜਾਂ ਪ੍ਰਸੰਗ ਨੂੰ ਕਹਿੰਦੇ ਹਨ। ਜਿਵੇਂ ਪ੍ਰਿਥਵੀ ਰਾਜ ਰਾਸੋ ਜਿਸ ਵਿਚ ਪ੍ਰਿਥਵੀ ਰਾਜ ਦੀ ਜੀਵਨ ਕਥਾ ਹੈ।[17] ਇਨ੍ਹਾਂ ਦੋਹਾਂ ਪਰਿਭਾਸ਼ਾਵਾਂ ਅਨੁਸਾਰ ਰਾਇਸਾ/ਰਾਇਸੋ ਦਾ ਅਰਥ ਕਥਾ ਜਾਂ ਪ੍ਰਸੰਗ ਹੈ ਜਿਸ ਦਾ ਵਿਧੀਵਤ ਸਾਹਿਤਕ ਰੂਪ ਹਿੰਦੀ ਵਿਚਲੇ ਰਾਸੋ ਸਾਹਿਤ ਵਿਚ ਵੇਖਣ ਨੂੰ ਮਿਲਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਿਲੰਗ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੀ ਇਕ ਲਘੂ ਰਚਨਾ ਹੈ ਜਿਸ ਬਾਰੇ ਦੱਸਿਆ ਜਾਂਦਾ ਹੈ ਕਿ ਇਹ ਸ਼ਬਦ ਕਈ ਲਿਖਤੀ ਬੀੜਾਂ ਦੇ ਤਤਕਰੇ ਵਿਚ ਰਾਇਸਾ ਮਹਲਾ ੧ ਕਰਕੇ ਵੀ ਲਿਖਿਆ ਹੈ।[18] ਗੁਰੂ ਨਾਨਕ ਦੇਵ ਜੀ ਨੇ ਦਸ ਪਦਿਆਂ ਵਾਲੀ ਇਸ ਲਘੂ ਰਚਨਾ ਵਿਚ ਪਰਮਾਤਮਾ ਨੂੰ ਨਾਇਕ ਮਿਥ ਕੇ ਉਸ ਦੀ ਉਸਤਤਿ ਤੇ ਕਰਤੱਵਾਂ ਦਾ ਰਾਇਸਾ ਲਿਖਿਆ ਹੈ। ਲਘੂ ਰਚਨਾ ਹੋਣ ਕਰਕੇ ਬੇਸ਼ਕ ਇਨ੍ਹਾਂ ਸ਼ਬਦਾਂ ਨੂੰ ਕਥਾ ਜਾਂ ਪ੍ਰਸੰਗ ਤਾਂ ਨਹੀਂ ਕਿਹਾ ਜਾ ਸਕਦਾ ਪਰ ਸ਼ਾਂਤ ਰਸੀ ਰਾਇਸਾ ਵਾਲਾ ਰੰਗ ਇਸ ਵਿਚ ਜ਼ਰੂਰ ਹੈ :

ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ ॥
ਆਪੇ ਜਾਣੈ ਕਹੇ ਆਪਿ ਜਿਨਿ ਵਾੜੀ ਹੈ ਲਾਈ ॥ ੧ ॥

ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ।[19]

ਤਿਲੰਗ ਰਾਗ ਵਿਚ ਹੀ ਇਸ ਤੋਂ ਅੱਗੇ ਗੁਰੂ ਰਾਮਦਾਸ ਜੀ ਦੀ 22 ਪਦਿਆਂ ਦੀ ਇਕ ਲਘੂ ਰਚਨਾ ਹੈ ਜਿਸ ਵਿਚ ਰਾਇਸਾ ਸ਼ਬਦ ਭਾਵੇਂ ਨਹੀਂ ਆਇਆ ਪਰ ਡਾ. ਤਾਰਨ ਸਿੰਘ ਨੇ ਇਸ ਨੂੰ ਰੂਪਕ ਅਤੇ ਕਾਵਿਕ ਪੱਖ ਤੋਂ ਜਾਂਚਦਿਆਂ ਇਸ ਨੂੰ "ਹਰੀ ਦਾ ਰਾਇਸਾ" ਮੰਨਿਆ ਹੈ ਜਿਸ ਦੀਆਂ ਆਰੰਭਲੀਆਂ ਪੰਕਤੀਆਂ ਹਨ :

ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ
ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ ।[20]

ਫੁਨਹੇ : ਇਸ ਨੂੰ ਕਈ ਥਾਂਈਂ ਕਾਵਿ ਰੂਪ ਪਰ ਬਹੁਤੀ ਥਾਂਈਂ ਛੰਦ ਕਿਹਾ ਗਿਆ ਹੈ। 'ਫੁਨਹਾ' ਸੰਸਕ੍ਰਿਤ 'ਪੁਨਹ' ਦਾ ਤਦਭਵ ਹੈ ਜਿਸ ਦਾ ਲਫ਼ਜ਼ੀ ਅਰਥ ਫਿਰ ਜਾਂ ਮੁੜ-ਮੁੜ ਹੈ। ਇਸ ਵਿਚ ਕੋਈ ਇਕ ਸ਼ਬਦ ਘੜੀ ਮੁੜੀ ਵਰਤਿਆ ਜਾਣ ਕਰਕੇ ਇਸ ਨੂੰ ਫੁਨਹਾ ਕਿਹਾ ਗਿਆ ਹੈ। ਇਸ ਦਾ ਪਿਛੋਕੜ ਵੀ ਪੰਜਾਬੀ ਲੋਕਗੀਤਾਂ ਨਾਲ ਜਾ ਜੁੜਦਾ ਹੈ। ਕਈ ਪੰਜਾਬੀ ਲੋਕ ਗੀਤਾਂ ਵਿਚ "ਛੰਦ ਪਰਾਗੇ ਆਈਏ ਜਾਈਏ", "ਮਾਹੀ ਵੇ", "ਵਗਦੀ ਏ ਰਾਵੀ" ਅਤੇ "ਜੁਗਨੀ" ਆਦਿ ਸ਼ਬਦਾਂ ਦਾ ਦੁਹਰਾਉ ਸੰਗੀਤ ਉਤਪੰਨ ਕਰਨ ਲਈ ਕੀਤਾ ਗਿਆ ਹੈ।[21] ਸ਼ਬਦਾਰਥ ਅਨੁਸਾਰ ਇਹ ਇਕ ਛੰਦ ਦਾ ਨਾਂ ਹੈ ਜਿਸ ਵਿਚ ਕੋਈ ਲਫਜ਼ (ਜਿਵੇਂ ਹਰਿਹਾਂ) ਮੁੜ-ਮੁੜ ਆਉਂਦਾ ਹੈ।[22] ਮਹਾਨ ਕੋਸ਼ ਵਿਚ ਇਸ ਨੂੰ ਇਕ ਛੰਦ ਕਿਹਾ ਗਿਆ ਹੈ ਜਿਸ ਦੇ ਹੋਰ ਨਾਂ ਹਨ "ਹਰਿਹਾ", "ਚੰਦ੍ਰਾਯਣ", "ਪਰਿਹਾ" ਆਦਿ। ਇਸ ਦੇ ਲੱਛਣ ਹਨ ਚਾਰ ਚਰਣ, ਪ੍ਰਤਿ ਚਰਣ 21 ਮਾਤ੍ਰਾਵਾਂ। ਪਹਿਲਾ ਬਿਸਰਾਮ 11 ਉੱਪਰ ਅਤੇ ਦੂਜਾ 10 ਉੱਪਰ।[23] ਹਿੰਦੀ ਸਾਹਿਤ ਵਿਚ ਇਹ ਅੜਿਲ ਨਾਂ ਨਾਲ ਵਧੇਰੇ ਪ੍ਰਸਿੱਧ ਹੈ ਜਿਸ ਦੀ ਦਾਦੂ ਆਦਿ ਸੰਤਾਂ ਨੇ ਖੁਲ੍ਹ ਕੇ ਵਰਤੋਂ ਕੀਤੀ ਹੈ।[24]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਫੁਨਹੇ ਨਾਂ ਹੇਠ ਇਕ ਹੀ ਬਾਣੀ-ਖੰਡ ਹੈ ਜੋ ਗੁਰੂ ਅਰਜਨ ਦੇਵ ਜੀ ਦੁਆਰਾ ਉਚਰਿਤ ਹੈ। ਇਸ ਬਾਣੀ-ਖੰਡ ਦੇ 23 ਪਦੇ ਹਨ। ਬਹੁਤਿਆਂ ਪਦਿਆਂ ਦੀ ਅਖ਼ੀਰਲੀ ਸਤਰ ਵਿਚ "ਹਰਿਹਾਂ" ਸ਼ਬਦ ਦਾ ਦੁਹਰਾਉ ਹੈ। ਕੰਤ ਤੇ ਸੁਹਾਗਣ ਦੇ ਰੂਪਕਾਂ ਦੁਆਲੇ ਘੁੰਮਦੀ ਇਹ ਰਚਨਾ ਸ਼ਿੰਗਾਰ ਰਸ ਦਾ ਭਾਵ ਆਪਣੇ ਵਿਚ ਸਮੋਈ ਬੈਠੀ ਹੈ :

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥ ੩ ॥
ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ ॥
ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ ॥
ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ ॥
ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ ।[25]

ਇਨ੍ਹਾਂ ਕੁਝ ਕੁ ਅਲਪ ਚਰਚਿਤ ਲੋਕ ਕਾਵਿ ਰੂਪਾਂ ਦੇ ਇਸ ਸੰਖੇਪ ਵਿਸ਼ਲੇਸ਼ਣ ਤੋਂ ਬਾਅਦ ਇਹ ਸਿੱਟਾ ਨਿਕਲਦਾ ਹੈ ਕਿ ਇਨ੍ਹਾਂ ਅਤੇ ਦੂਜੇ ਹੋਰ ਲੋਕ ਕਾਵਿ ਰੂਪਾਂ ਬਾਰੇ ਅਗਲੇਰੀ ਵਿਸਤ੍ਰਿਤ

ਚਰਚਾ ਕਰਨ ਦੀ ਲੋੜ ਹੈ। ਇੱਥੇ ਇਹ ਵੀ ਚਿਤਾਰਨਾ ਜ਼ਰੂਰੀ ਹੈ ਕਿ ਗੁਰਬਾਣੀ ਲੋਕਮੁਖੀ ਹੈ, ਇਹ ਸਮੂਹ ਨੂੰ ਸੰਬੋਧਿਤ ਹੈ। ਗੁਰਬਾਣੀ ਦਾ ਮੁੱਖ ਪ੍ਰਯੋਜਨ ਲੋਕ ਸੰਚਾਰ, ਲੋਕ ਸੰਬੋਧਨ, ਲੋਕ ਉਪਦੇਸ਼ ਅਤੇ ਲੋਕ ਕਲਿਆਣ ਹੈ। "ਲੋਕ" ਨੂੰ ਸੰਬੋਧਨ ਹੋਣ ਕਰਕੇ ਬਾਣੀਕਾਰਾਂ ਨੇ ਲੋਕ ਕਾਵਿ ਰੂਪਾਂ ਦੀ ਭਰਪੂਰ ਵਰਤੋਂ ਕੀਤੀ ਪਰ ਲੋਕ ਕਾਵਿ ਰੂਪਾਂ ਦੀ ਪ੍ਰਕ੍ਰਿਤੀ ਦੇ ਖੇਤਰ ਵਿਚ ਉਨ੍ਹਾਂ ਨੇ ਵੱਡੀ ਤਬਦੀਲੀ ਲਿਆਂਦੀ। ਇਸ ਤਬਦੀਲੀ ਨੂੰ ਕੁਝ ਵਿਦਵਾਨਾਂ ਨੇ ਰੂਪਾਂਤਰਣ ਵੀ ਕਿਹਾ ਹੈ। ਇਹ ਗੁਰੂ ਸਾਹਿਬਾਨ ਦੀ ਵਡਿਆਈ ਹੈ ਕਿ ਉਨ੍ਹਾਂ ਆਮ ਪ੍ਰਚਲਿਤ ਲੋਕ ਕਾਵਿ ਰੂਪਾਂ ਵਿਚ ਭਰਪੂਰ ਅਧਿਆਤਮਕ ਅਤੇ ਦਾਰਸ਼ਨਿਕ ਗਹਿਰਾਈ ਭਰ ਦਿੱਤੀ ਹੈ।

## ਟਿੱਪਣੀਆਂ ਤੇ ਹਵਾਲੇ

1. ਰਤਨ ਸਿੰਘ ਜੱਗੀ, *ਪੰਜਾਬੀ ਸਾਹਿਤ ਸੰਦਰਭ ਕੋਸ਼*, ਪੰਨਾ 115
2. (ੳ) ਰਤਨ ਸਿੰਘ ਜੱਗੀ, *ਸਾਹਿਤ ਕੋਸ਼*, ਪੰਨਾ 158
   (ਅ) ਵਣਜਾਰਾ ਬੇਦੀ, *ਪੰਜਾਬੀ ਲੋਕਧਾਰਾ ਵਿਸ਼ਵਕੋਸ਼*, ਜਿਲਦ ਪਹਿਲੀ, ਪੰਨਾ 144
3. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 113
4. *ਗੁਰੂ ਗ੍ਰੰਥ ਸਾਹਿਬ*, ਪੰਨਾ 1019-20
5. *ਉਹੀ*, ਪੰਨੇ 1008
6. ਪਿਆਰਾ ਸਿੰਘ ਪਦਮ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 103
7. *ਮਹਾਨ ਕੋਸ਼*, ਪੰਨਾ 300
8. *ਸਾਹਿਤ ਕੋਸ਼*, ਪੰਨਾ 394
9. *ਪੰਜਾਬੀ ਲੋਕਧਾਰਾ ਵਿਸ਼ਵ ਕੋਸ਼*, ਜਿਲਦ ਚੌਥੀ, ਪੰਨਾ 1034
10. *ਗੁਰੂ ਗ੍ਰੰਥ ਸਾਹਿਬ*, ਪੰਨਾ 234
11. *ਗੁਰੂ ਗ੍ਰੰਥ ਵਿਸ਼ਵ ਕੋਸ਼*, ਪੰਨਾ 9
12. *ਗੁਰੂ ਗ੍ਰੰਥ ਸਾਹਿਬ*, ਪੰਨਾ 481
13. *ਉਹੀ*, ਪੰਨਾ 326
14. *ਪੰਜਾਬੀ ਲੋਕਧਾਰਾ ਵਿਸ਼ਵਕੋਸ਼*, ਜਿਲਦ ਤੀਜੀ, ਪੰਨੇ 791-92
15. *ਗੁਰੂ ਗ੍ਰੰਥ ਸਾਹਿਬ*, ਪੰਨੇ 1020-1021
16. *ਸਾਹਿਤ ਕੋਸ਼*, ਪੰਨਾ 875
17. *ਸ਼ਬਦਾਰਥ*, ਪੰਨਾ 724
18. *ਗੁਰੂ ਨਾਨਕ ਚਿੰਤਨ ਤੇ ਕਲਾ*, ਪੰਨਾ 83
19. *ਗੁਰੂ ਗ੍ਰੰਥ ਸਾਹਿਬ*, ਪੰਨਾ 724
20. *ਗੁਰੂ ਗ੍ਰੰਥ ਸਾਹਿਬ*, ਪੰਨਾ 725
21. *ਸਾਹਿਤ ਕੋਸ਼*, ਪੰਨਾ 926
22. *ਸ਼ਬਦਾਰਥ*, ਪੰਨਾ 1368
23. *ਮਹਾਨ ਕੋਸ਼*, । ਪੰਨਾ 776
24. *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 247
25. *ਗੁਰੂ ਗ੍ਰੰਥ ਸਾਹਿਬ*, ਪੰਨਾ 1361

# ਵਿਚਾਰ ਵਟਾਂਦਰਾ

## ਹਿੰਮਤ ਸਿੰਘ

ਭਾਵੇਂ ਪਹਿਲਾ ਪਰਚਾ ਸਭ ਤੋਂ ਪਹਿਲਾ ਸਵਾਲ ਮੰਗਦਾ ਹੈ ਪਰ ਆਖਰੀ ਪਰਚੇ ਤੋਂ ਮੈਂ ਆਰੰਭ ਕਰਦਾ ਹਾਂ। ਆਖਰੀ ਪਰਚੇ ਵਿਚ ਦੋ ਐਸੀਆਂ ਗੱਲਾਂ ਦਾ ਜ਼ਿਕਰ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ 'ਬਾਣੀ' ਦੇ ਉੱਪਰ ਇਕ ਸੰਕੇਤ 'ਗਾਥਾ' ਆਉਂਦਾ ਹੈ। ਉਸ ਨੂੰ ਇਹ ਵਕਤਾ ਕਾਵਿ-ਰੂਪ ਸਮਝਦੇ ਹਨ ਜਾਂ ਕਿ ਛੰਦ-ਰੂਪ ਸਮਝਦੇ ਹਨ ? ਕਿ ਐਵੇਂ 'ਟਾਈਟਲ' ਸਮਝਦੇ ਹਨ ? ਉਹਦੇ ਬਾਰੇ ਉਹਨਾਂ ਕੁਝ ਜ਼ਿਕਰ ਨਹੀਂ ਕੀਤਾ। ਦੂਜੀ ਗੱਲ ਕਿ ਇਨ੍ਹਾਂ ਵੱਲੋਂ ਦੱਸੇ ਗਏ 'ਸੋਹਲੇ' ਬਾਰੇ ਕਹਿੰਦਾ ਹਾਂ ਜੋ ਕਿ ਇਕ ਗੀਤ-ਕਾਵ ਹੈ। ਸ਼ਬਦ 'ਸੋਲਹ' ਹੈ। ਇਹ ਠੀਕ ਹੈ ਕਿ ਮਾਇਆ ਦੇ 16 ਚੱਕਰ ਨੇ, ਇਹਦਾ ਧਿਆਲ ਇਸ ਵਕਤਾ ਨੇ ਬਿਲਕੁਲ ਨਹੀਂ ਰੱਖਿਆ ਕਿ ਜਦੋਂ ਸੋਲ੍ਹਵਾਂ ਪਦਾ ਸੰਪੰਨ ਹੁੰਦਾ ਹੈ ਤੇ ਉਦੋਂ ਸ਼ਬਦ ਬਦਲਦਾ ਹੈ ਉਹਦੇ ਪਦ 16 ਨੇ। ਇਹਦੇ ਵੱਲ ਇਹਨਾਂ ਬਿਲਕੁਲ ਧਿਆਨ ਨਹੀਂ ਦਿੱਤਾ। ਜਿਸ ਪਦ ਦੇ 16, ਪਦ ਨੇ, ਉਸ ਨੂੰ 'ਸੋਲਹੇ' ਕਿਹਾ ਗਿਆ ਹੈ। 16 ਪਦਾਂ ਤੋਂ ਬਾਅਦ ਅਗਲਾ ਸ਼ਬਦ ਸ਼ੁਰੂ ਹੋ ਜਾਂਦਾ ਹੈ। ਇਸ ਗਿਣਤੀ ਦਾ ਇਹ ਪਹਿਲੂ ਇਹਨਾਂ ਨੇ ਬਿਲਕੁਲ ਨਹੀਂ ਛੋਹਿਆ। ਇਸ ਬਾਰੇ ਇਹਨਾਂ ਨੇ ਕਿਉਂ ਨਹੀਂ ਧਿਆਨ ਦਿੱਤਾ ?

ਜਿਹੜਾ ਅਗਲਾ ਪਰਚਾ ਸੀ ਇਸ ਬਾਰੇ ਤਾਂ ਮੈਂ ਇਹੀ ਕਹਾਂਗਾ ਕਿ ਬਾਣੀ ਵਿਚ ਕਿਹਾ ਗਿਆ ਹੈ 'ਸਚਹੁ ਉਰੈ ਸਭੁ ਕੋ ਉਪਰਿ ਸਚੁ ਆਚਾਰ' ਤੇ ਇਸ ਪਰਚੇ ਵਿਚ ਆਚਾਰ ਵਾਲੀ ਗੱਲ ਕਹੀ ਹੈ। ਇਹਦੇ ਬਾਰੇ ਮੈਂ ਪ੍ਰਸ਼ਨ ਕੋਈ ਨਹੀਂ ਕਰ ਸਕਦਾ ਕਿਉਂਕਿ ਗੱਲ ਇਹ ਮੰਨੀ-ਪ੍ਰਮੰਨੀ ਹੈ। ਪਹਿਲਾ ਪਰਚਾ ਜਿਹੜਾ ਹੈ, ਉਹ ਸਾਡੀ ਜਿਗਿਆਸਾ ਨੂੰ ਬਹੁਤ ਛੇੜਦਾ ਹੈ ਔਰ ਸਾਨੂੰ ਚੈਲੰਜ ਕਰਕੇ ਚਲਾ ਗਿਆ। ਪਹਿਲੀ ਮੇਰੀ ਬੇਨਤੀ ਹੈ ਕਿ ਉਹਨਾਂ ਨੇ ਇਹ ਗੱਲ ਕਿਉਂ ਨਹੀਂ ਛੋਹੀ, ਜਿਹੜੀ ਕਿ ਗੁਰੂ ਨਾਨਕ ਤੋਂ ਅਰੰਭ ਹੋਈ ਕਿ ਸਭ ਤੋਂ ਪਹਿਲਾਂ ਗੁਰੂ ਨਾਨਕ ਨੇ ਵਰਣ-ਜਾਤਿ ਅਤੇ ਪ੍ਰਭੁਤਾ ਦੀ ਉਤ੍ਰੋਤਰਤਾ (ਹਾਇਰਾਰਕੀ) ਨੂੰ ਤੋੜਿਆ ਸੀ। ਤੇ ਕੈਕੱਈ ਨੇ ਵੀ ਹਾਇਰਾਰਕੀ ਨੂੰ ਤੋੜਿਆ ਸੀ। ਗੁਰੂ ਨਾਨਕ ਵੱਲੋਂ (ਹੀਘਇਰਾਰਕੀ) ਨੂੰ ਤੋੜਨਾ ਤੇ ਕੈਕੱਈ ਵੱਲੋਂ ਤੋੜਨਾ, ਦੇ ਵਿਚਾਲੇ ਇੱਥੇ ਕਿੱਥੇ ਮਰਯਾਦਾ ਪ੍ਰਸ਼ੋਤਮਪੁਣਾ ਹੈ ? ਦੂਜੀ ਬਾਤ : ਇਹ ਠੀਕ ਹੈ ਕਿ ਪ੍ਰੈਗਮੈਟਿਕ ਬਣਿਆ ਰਹਿਣਾ ਬੜਾ ਜ਼ਰੂਰੀ ਹੈ ਔਰ ਇਹਨਾਂ ਨੇ ਇਹ ਕਿਹਾ ਕਿ ਜੇ ਤੁਸੀਂ ਵਿਵਹਾਰਕ ਨਹੀਂ ਹੋ ਤਾਂ ਤੁਸੀਂ ਪ੍ਰੈਗਮੈਟਿਜ਼ਮ ਦੀ ਗੱਲ ਐਵੇਂ ਨਾ ਕਰੋ; ਬਲਕਿ ਪ੍ਰੈਗਮੈਟਿਜ਼ਮ ਵਰਤੋਂ ਵਿਚ ਆਉਣਾ ਚਾਹੀਦਾ ਹੈ, ਸਾਡੇ ਵਿਚਾਰ ਲਈ। ਇਹਨਾਂ ਦੀ ਗੱਲ ਨਾਲ ਮੈਂ ਸਹਿਮਤੀ ਪ੍ਰਗਟ ਕਰਦਾ ਹਾਂ ਕਿ ਉਸ ਕਿਸਮ ਦੇ ਵਿਵਹਾਰਕ ਅਸੀਂ ਕਿਉਂ ਨਹੀਂ ਹਾਂ, ਜੈਸਾ ਸਾਨੂੰ ਵਿਚਾਰਧਾਰਾ ਨੇ ਬਣਨਾ ਕਿਹਾ ਹੈ।

## ਡਾ. ਭੀਮਇੰਦਰ ਸਿੰਘ

ਮੇਰਾ ਛੋਟਾ ਜਿਹਾ ਸਵਾਲ ਹਾਂਸ ਸਾਹਿਬ ਦੇ ਪੇਪਰ ਤੇ ਹੈ। ਅੱਜ ਜਦੋਂ ਅਸੀਂ ਸਾਇੰਸ ਅਤੇ ਟੈਕਨਾਲੋਜੀ ਦੇ ਵਿਚ ਰਹਿ ਰਹੇ ਹਾਂ ਤਾਂ ਮੈਂ ਸਮਝਦਾ ਹਾਂ ਕਿ ਬਹੁਤ ਸਾਰੀਆਂ ਚੀਜ਼ਾਂ ਜਿਹੜੀਆਂ ਧਰਮ ਦੀਆਂ ਪ੍ਰਗਟ ਹੋ ਰਹੀਆਂ ਹਨ, ਪਰ ਇਸ ਦੇ ਬਾਵਜੂਦ ਤੀਜੇ ਸੰਸਾਰ ਵਿਚ ਧਰਮ ਦੀ ਬਹੁਤ ਵੱਡੀ ਦੇਣ ਹੈ ਔਰ ਧਰਮ ਨੂੰ ਲੈ ਕੇ ਬਹੁਤ ਵੱਡੀਆਂ ਕ੍ਰਾਂਤੀਆਂ ਚਲ ਰਹੀਆਂ ਹਨ। ਮੇਰਾ ਸਵਾਲ ਹੈ ਕਿ ਸਿੱਖੀ ਜਿਹੜਾ ਕਿ ਸਭ ਤੋਂ ਕ੍ਰਾਂਤੀਕਾਰੀ ਧਰਮ ਹੈ ਇਹ ਨੂੰ ਲੈ ਕੇ ਸਾਡੇ ਪਾਸ ਜਿਹੜੀ ਸੁਤੰਤਰ ਖਿਆਲੀ ਦਾ ਵਿਚਾਰ ਜਿਹੜੀ ਹੈ, ਕਿਉਂ ਨਹੀਂ ਪੈਦਾ ਹੋ ਰਿਹਾ, ਪੰਜਾਬ ਦੇ ਵਿਚ। ਉਸ ਦੇ ਕਾਰਨ ਕੀ ਹਨ ਔਰ ਜੇ ਅਸੀਂ ਪੈਦਾ ਕਰਨੀ ਚਾਹੁੰਦੇ ਹਾਂ ਤਾਂ ਇਹ ਲਹਿਰ ਕਿਸ ਤਰ੍ਹਾਂ ਖੜੀ ਕੀਤੀ ਜਾ ਸਕਦੀ ਹੈ।

## ਡਾ. ਸ਼ਮਸ਼ੇਰ ਸਿੰਘ

ਮੇਰਾ ਵੀ ਸਵਾਲ ਡਾ. ਸਾਹਿਬ ਜੀ ਨੂੰ ਹੈ ਕਿ ਸਦਾਚਾਰ ਸ਼ਾਸਤਰ ਸਿਧਾਂਤ, ਸਾਧਨ ਤੇ ਆਦਰਸ਼ ਦਾ ਸੰਬੰਧ ਗੁਰਬਾਣੀ ਵਿਚ ਕਿਸ ਤਰ੍ਹਾਂ ਹੈਗਾ। ਕੀ ਸਿਧਾਂਤ ਦੇ ਰੂਪ ਵਿਚ ਹੈ, ਕੀ ਸਾਧਨ ਰੂਪ ਵਿਚ ਹੈ ਜਾਂ ਆਦਰਸ਼ ਦੇ ਰੂਪ ਵਿਚ ਹੈ ਕੀ ਤਿੰਨਾ ਦਾ ਸੰਬੰਧ ਹੈ ਜਾਂ ਕਿਸ ਤਰ੍ਹਾਂ ਹੈਗਾ। ਦੂਸਰਾ ਪ੍ਰਸ਼ਨ ਮੇਰਾ ਹੈ ਕਿ ਸਦਾਚਾਰ ਸ਼ਾਸਤਰ ਦੇ, ਸਿੱਖ ਸਦਾਚਾਰ ਸ਼ਾਸਤਰ ਦੇ ਸਰੋਤ ਕਿਹੜੇ ਕਿਹੜੇ ਨੇ। ਕੇਵਲ ਭਗਤੀ ਹੈ ਜਾਂ ਉਹਦੇ ਵਿਚ ਕੁਝ ਹੋਰ ਵੀ ਸੋਚ ਸਕਦੇ ਹਾਂ ? ਤੀਸਰਾ ਪ੍ਰਸ਼ਨ ਮੇਰਾ ਇਹ ਹੈ ਕਿ ਸਦਾਚਾਰ ਸ਼ਾਸਤਰ ਦੀ ਵਿਲੱਖਣਤਾ, ਕਿਸ ਗੱਲ ਵਿਚ ਹੈ ? ਚੌਥਾ ਸਵਾਲ਼ ਮੇਰਾ ਇਹ ਹੈ ਕਿ ਇਹਦੇ ਵਿਚ ਕਿਹੜੀ ਇਕਸੁਰਤਾ ਹੈ। ਧਰਮ ਅਤੇ ਸਦਾਚਾਰ 'ਤੇ ਉਹ ਕਿਸ ਹੱਦ ਤੱਕ ਲਾਗੂ ਹੁੰਦਾ ਹੈ।

## ਡਾ. ਸੁਰਜੀਤ ਸਿੰਘ

ਮੇਰਾ ਸਵਾਲ ਜਸਬੀਰ ਸਿੰਘ ਸਾਬਰ ਦੇ ਪਰਚੇ ਨਾਲ ਸੰਬੰਧਿਤ ਹੈ। ਉਹਨਾਂ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਦਾਚਾਰ ਸ਼ਾਸਤਰ' ਬਾਰੇ ਬੜੇ ਵਿਸਥਾਰ ਨਾਲ ਗੱਲਾਂ ਕੀਤੀਆਂ ਹਨ ਤੇ ਪੇਪਰ ਸੁਣਦਿਆਂ ਹੋਇਆਂ ਮੈਨੂੰ ਇਹ ਮਹਿਸੂਸ ਹੋਇਆ ਕਿ ਬਹੁਤ ਸਾਰੀਆਂ ਗੱਲਾਂ ਅਸੀਂ ਜਾਣਦੇ ਹਾਂ, ਗੁਰਬਾਣੀ ਦੇ ਸਦਾਚਾਰ ਸ਼ਾਸਤਰ ਬਾਰੇ ਜਿਹੜੀਆਂ ਇਹਦੇ ਵਿਚ ਦੁਹਰਾਈਆਂ ਗਈਆਂ ਹਨ। ਇਹਨਾਂ ਕਿਹਾ ਹੈ ਕਿ ਗੁਰਬਾਣੀ ਵਿਚ ਸਦਾਚਾਰ ਕੀਮਤਾਂ ਦੀ ਪ੍ਰੇਰਨਾ ਦਿੰਦੀ ਹੈ। ਮੇਰੇ ਮਨ ਵਿਚ ਸਵਾਲ ਆਇਆ ਕਿ ਗੁਰਬਾਣੀ ਪ੍ਰੇਰਨਾ ਦਿੰਦੀ ਹੈ ਤੇ ਅਸੀਂ ਜਿਹੜੇ ਥੋੜ੍ਹਾ ਬਹੁਤ ਸਿੱਖੀ ਨਾਲ ਜੁੜੇ ਹੋਏ ਮਹਿਸੂਸ ਕਰਦੇ ਹਾਂ, ਪ੍ਰੇਰਨਾ ਲੈਂਦੇ ਹਾਂ ਕਿ ਨਹੀਂ ਲੈਂਦੇ ? 'ਹਾਂਸ' ਹੁਰਾਂ ਮਸਲਾ ਸ਼ੁਰੂ ਕਰਕੇ ਪਿੱਛੋਂ ਸ਼ੱਕ ਪੈਦਾ ਕਰ ਦਿੱਤਾ ਕਿ ਗੁਰਬਾਣੀ ਦੀ ਕਮਜ਼ੋਰੀ ਹੈ ਕਿ ਜਾਂ ਅਸੀਂ ਹੀ ਐਨੇ ਮਹਾਨ ਹਾਂ ਕਿ ਸਾਨੂੰ ਉਸ ਤੋਂ ਪ੍ਰੇਰਨਾ ਲੈਣ ਦੀ ਲੋੜ ਮਹਿਸੂਸ ਹੁੰਦੀ ਹੈ ਜਾਂ ਨਹੀਂ ਹੁੰਦੀ। ਜੇ ਇਹ ਵਰਤਮਾਨ ਦੇ ਵਿਚ

ਸਿੱਖੀ ਨੈਤਿਕਤਾ ਜਾਂ ਸਿੱਖੀ ਸਦਾਚਾਰ (ਜਿਹੜਾ ਹੁਣ ਅਸਾਂ, ਸਾਡੇ ਜੀਵਨ ਦੇ ਵਿਚੋਂ ਬੜਾ ਡੁੱਲ-ਡੁੱਲ ਕੇ ਨਜ਼ਰ ਆ ਰਿਹਾ ਹੈ, ਬਾਹਰ ਆ ਰਿਹਾ ਹੈ, ਉਸ ਨੈਤਿਕਤਾ ਦੇ ਨਾਲ ਜੇ ਕੰਪੈਰੀਜ਼ਨ ਕਰਦੇ ਹਾਂ ਕਿ ਸਿੱਖ ਸਦਾਚਾਰ ਸ਼ਾਸਤਰ ਇਹ ਹੈ ਤੇ ਹੁਣ ਜਿਹੜਾ ਸਿੱਖ ਸਦਾਚਾਰ ਹੈ ਉਹ ਇਹ ਹੈ ਤੇ ਇਹਨਾਂ ਦਾ ਜੇਕਰ ਵਕਤਾ ਮੁਕਾਬਲਾ ਕਰਕੇ ਆਪਸ ਦੇ ਵਿਚ, ਤਾਂ ਸ਼ਾਇਦ ਇਹ ਵੀ ਇਸ ਦੇ ਵਿਰਦੇ ਵਾਲੀ ਗੱਲ ਕਹਿਣ ਲਈ ਮਜ਼ਬੂਰ ਹੋ ਜਾਂਦੇ। ਇਹ ਤਾਂ ਮੈਂ ਇਹਨਾਂ ਨੂੰ ਸਵਾਲ ਕਰਦਾ ਹਾਂ ਕਿ ਉਹ ਇਸ ਸਦਾਚਾਰ ਸ਼ਾਸਤਰ ਦੀ ਅੱਜ ਦੇ ਦਿਨ ਵਿਚ, ਪ੍ਰਸੰਗਿਕਤਾ ਨੂੰ ਵਿਚਾਰਨ ਦੀ ਲੋਡ ਹੈ। ਖ਼ਾਨ ਸਾਹਿਬ ਨੇ ਕਿਹਾ ਹੈ 'ਵਿਚਾਰਨ' ਦੀ ਲੋੜ ਨਹੀਂ, 'ਕਰਨ' ਦੀ ਲੋੜ ਹੈ ਤੇ ਇਹ ਜਿਹੜਾ 'ਕਰਨਾ' ਏ ਇਸ ਦਾ ਕੋਈ ਦ੍ਰਿਸ਼ ਬਣ ਸਕਦਾ ਹੈ। ਕਿ ਜਾਂ ਇਹ ਕਹਿਣਾ ਪਵੇਗਾ ਕਿ ਸਚਮੁੱਚ ਅੱਜ ਕੋਈ ਵੀ ਸਿੱਖ ਨਹੀਂ ਹੈਗਾ, ਕੋਈ ਵੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲਾ ਨਹੀਂ ਹੈਗਾ। ਇਸ ਕਰਕੇ ਕੋਈ ਵੀ ਸਿੱਖ ਸਦਾਚਾਰ ਸ਼ਾਸਤਰ ਤੇ ਸਦਾਚਾਰ ਨਹੀਂ ਹੈਗਾ।

# ਖੋਜ ਪੱਤਰ ਲੇਖਕਾਂ ਵੱਲੋਂ ਸਪਸ਼ਟੀਕਰਨ

## ਡਾ. ਸੁਰਜੀਤ ਹਾਂਸ

ਪ੍ਰਧਾਨ ਜੀ! ਅਰਜ਼ ਇਹ ਹੈ ਕਿ ਪਹਿਲਾਂ ਤਾਂ ਮੇਰੇ ਦੋਸਤ ਕਹਿ ਰਹੇ ਸੀ ਕਿ ਕੋਈ ਸਿੱਖ ਹੈ ਕਿ ਨਹੀਂ। ਮੇਰਾ ਖਿਆਲ ਹੈ ਬਈ ਉਹਦੇ ਵਿਚ ਚਿੰਤਾ ਦੀ ਲੋੜ ਨਹੀਂ ਹੈ। ਕਿਉਂਕਿ ਚੌਥੇ ਪਾਤਸ਼ਾਹ ਵੀ ਕਹਿੰਦੇ ਨੇ ਕਿ 'ਕੋਟ ਅਪਰਾਧ ਭਰੇ ਭੀ ਤੇਰੇ ਚੇਰੇ ਰਾਮ' ਕੋਈ ਨਹੀਂ ਆਪਾਂ ਤੇਰੇ ਈ ਹਾਂ ਆਪਾਂ ਬੇਸ਼ਕ ਕੋਈ ਅਪਰਾਧ ਕਰ ਲਈਏ ਫਿਰ ਵੀ ਆਪਾਂ ਸਿੱਖ ਹੀ ਰਹਿਣਾ ਹੈ। ਦੂਜੀ ਅਰਜ਼ ਇਹ ਹੈ ਕਿ ਸਾਨੂੰ ਵੀ ਉਠਣਾ ਪੈਣਾ ਤੇ ਧਰਮ ਬਿਨਾਂ ਆਪਣਾ ਸਰਣਾ ਵੀ ਨਹੀਂ ਹੈ ਉਹ ਮੇਰੀ ਮਿਹਰਬਾਨੀ ਵੀ ਹੈ ਔਰ ਜਿਹੜੀ ਹੈਗੀ ਨਾ Neo- liberism ਦੀ ਮਿਹਰਬਾਨੀ ਵੀ ਹੈ। ਆਪਣੇ ਮੁਲਕ ਦੀ ਤਾਂ ਤੁਸੀਂ ਗੱਲ ਛੱਡੋ। ਇਹ ਜਿਸ ਨੂੰ ਵਿਕਾਸਸ਼ੀਲ ਮੁਲਕ ਕਹਿੰਦੇ ਹਾਂ। ਅਮਰੀਕਾ, ਯੂਰਪ ਦੇ ਵਿਚ, ਉਥੇ ਵੀ ਕਿਹਾ ਜਾਂਦਾ ਹੈ ਕਿ 25 ਫੀਸਦੀ ਜਿਹੜੀ ਅਬਾਦੀ ਹੈ, ਉਨ੍ਹਾਂ ਦੀ ਜਾਨ ਦੀ ਕੋਈ ਕੀਮਤ ਨਹੀਂ। ਕਮਜ਼ਕਮ ਧਰਮ ਮਾੜਾ ਸਹੀ, ਰੱਬ ਮਾੜਾ ਸਹੀ ਪਰ ਧਰਮ ਵਾਲੇ ਇਹ ਤਾਂ ਕਹਿੰਦੇ ਹਨ ਕਿ ਬੰਦੇ ਦੀ ਕੋਈ ਕੀਮਤ ਹੁੰਦੀ ਹੈ। ਸੋ 25 ਫੀਸਦੀ ਤਾਂ ਜਿਹੜੀ ਹੈ ਨਾ ਪੰਥ ਦੀ ਪ੍ਰੋੜ੍ਹਤਾ ਕਰਨ ਵਾਲੇ ਘੱਟਣ ਨਹੀਂ ਲੱਗੇ, ਉਹਦੇ ਤੋਂ ਵੱਧ ਹੀ ਹਊਗੀ ਥੋੜ੍ਹੀ ਨਹੀਂ ਹੋਣ ਲੱਗੀ। ਸੋ ਜੇ ਧਰਮ ਨੇ ਵੀ ਕਹਿਣਾ ਹੈ ਤੇ ਮੈਂ ਵੀ 25 ਫੀ ਸਦੀ ਵਿਚ ਆਉਂਦਾ ਹਾਂ ਤੇ ਮੈਨੂੰ ਵੀ ਧਰਮ ਦੀ ਲੋੜ ਰਹਿਣੀ ਹੈ ਤੇ ਮੇਰੀ ਅਰਜ਼ ਇਹੀ ਸੀ ਬਈ ਆਪਾਂ ਇਸ ਲੋੜ ਨੂੰ ਬਿਹਤਰ ਕਰ ਲਈਏ। ਇਹਦਾ ਕੋਈ ਸੰਸਥਾਈ ਪੱਖ ਬਣਾ ਲਈਏ ਤੇ ਜਿਵੇਂ ਆਪਾਂ ਗੁਰੂ ਪੰਥ ਦੀ ਗੱਲ ਕਰਦੇ ਹਾਂ, ਨਾਲੋਂ ਆਪਾਂ ਡੈਮੋਕਰੇਟ ਦੇ ਡੈਮੋਕਰੇਟ ਹੀ ਰਹਿ ਗਏ, ਨਾਲੇ ਹਰੇਕ ਬੰਦੇ ਦੀ ਅਧਿਆਤਮਕ ਅਟਾਨਮੀ ਰਹਿ ਗਈ। ਇਹ ਸਾਰੇ ਬੰਦੇ ਹਨ ਜਿੰਨਾ ਨੂੰ ਕਿ ਲੀਡਰਾਂ ਦੀ ਲੋੜ ਨਹੀਂ ਰਹੀ। ਇਹ ਜੋ ਕੁਝ ਕਰਨਾ ਹੈ ਸਾਰੇ ਰਲ ਮਿਲ ਕੇ ਬੰਦੇ ਆਪਣਾ ਆਪੇ ਹੀ ਸਾਰ ਲੈਣ ਤੇ ਇਨਾ ਹੀ ਬੜਾ ਹੈ। ਮੈਂ ਤੁਹਾਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਠੀਕ ਹੈ ਗੁਰੂ ਗ੍ਰੰਥ ਸਾਹਿਬ ਦੀ ਇਕ ਦੇਣ ਹੈ। ਹਾਂ, ਗੁਰੂ ਗ੍ਰੰਥ ਸਾਹਿਬ ਤੇ ਨਾਲ-ਨਾਲ ਹਨ, ਇਕ ਛੋਟੀ ਪਰੰਪਰਾ ਹੈ ਤੇ ਵੱਡੀ ਪਰੰਪਰਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜਨਮ ਸਾਖੀਆਂ ਦਾ ਜ਼ਿਕਰ ਆਉਂਦਾ ਹੈ ਬਈ ਕੱਲਯੁਗ ਦਾ ਸਿੱਖਾਂ ਤੇ ਕੋਈ ਅਸਰ ਨਹੀਂ। ਇਸ ਸਿਧਾਂਤ ਦਾ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਜ਼ਿਕਰ ਨਹੀਂ। ਇਹ ਤੁਸੀਂ ਕਹਿ ਦਿਓ ਕਿ ਸਿੱਖਾਂ ਦੀ ਦੇਣ ਹੈ, ਸੋ ਇਹ ਜਿਹੜੀ ਮੁਕਤੀ ਧਰਮ ਵਿਆਪਕ ਹੈ ਜਿਹੜੀ ਇਹ ਜਿਵੇਂ ਜਨਮ ਸਾਖੀਆਂ ਵਾਲਿਆਂ ਨੇ ਕੀਤੀ ਸੀਗੀ, ਇਹ ਆਪਣੇ ਕਰਨ ਦੀ ਹੈ। ਇਹ ਕਿਸੇ ਦੇ ਕਰਨ ਦੀ ਨਹੀਂ ਹੈ। ਪਿਛਲੇ 100 ਸਾਲ ਇਹ ਕਹਿੰਦੇ ਰਹੇ ਨੇ ਕਿ ਜਿਹੜਾ ਸਿੱਖ ਇਤਿਹਾਸ ਹੈ ਇਹ ਲੋਕਾਂ ਦਾ ਇਤਿਹਾਸ ਹੈ। ਇਹ 20ਵੀਂ ਸਦੀ ਵਿਚ ਇਸ ਗੱਲ ਨੂੰ ਕਹਿਣ ਲੱਗੇ

ਹਨ। ਸੰਤੋਖ ਸਿੰਘ ਇਸ ਗੱਲ ਨੂੰ ਨਹੀਂ ਕਹਿੰਦਾ ਬਈ ਇਹ ਲੋਕਾਂ ਦਾ ਇਤਿਹਾਸ ਹੈ। ਇਹ ਜਿਹੜਾ ਅੰਗਰੇਜਾਂ ਦੇ ਆਉਣ ਤੋਂ ਪਹਿਲਾਂ ਕੋਈ ਲੇਖਕ ਇਹ ਨਹੀਂ ਕਹਿੰਦਾ ਬਈ ਸਿੱਖ ਇਤਿਹਾਸ ਲੋਕਾਂ ਦਾ ਇਤਿਹਾਸ ਹੈ। ਇਹ ਜਿਹੜਾ ਸਿੱਖ ਇਤਿਹਾਸ ਹੈ ਲੋਕਾਂ ਦਾ ਇਤਿਹਾਸ ਹੈ ਇਹ ਦੀ ਕਿੰਨੇ ਕਾਢ ਕੱਢੀ ਸੀ.? ਇਹ ਨੇ ਗਦਰੀਆਂ ਨੇ ਕੱਢੀ ਸੀ। ਇਹ ਵਿਦਵਾਨਾਂ ਨੇ ਨਹੀਂ ਕੱਢੀ ਸੀ। ਸੈਮੀਨਾਰ ਵੀ ਹਰ ਸਾਲ ਹੁੰਦੇ ਹਨ। ਇਹ ਤਾਂ ਜਿਹੜੀ ਗ਼ਰੀਬ ਆਦਮੀਆਂ ਦੀ ਜ਼ਿੰਮੇਵਾਰੀ ਤੇ ਗ਼ਰੀਬ ਆਦਮੀਆਂ ਦੇ ਜਿਹੜੇ ਕੰਮ ਹਨ, ਉਹ ਬਹੁਤ ਵੱਡੇ ਨੇ। ਉਨ੍ਹਾਂ ਦੇ ਸਿਰ ਉੱਤੇ ਜ਼ਿਆਦਾ ਭਾਰ ਹੈ। ਚਲੋ ਦੇਖੋ ਜੇ ਹੋ ਸਕਦਾ ਹੈ ਤਾ ਮਾੜੇ-ਮੋਟੇ ਗ਼ਰੀਬ ਬਣ ਕੇ ਗ਼ਰੀਬਾਂ ਦੀ ਮੱਦਦ ਕਰੀਏ।

## ਡਾ. ਜਸਬੀਰ ਸਿੰਘ ਸਾਬਰ

ਸਭ ਤੋਂ ਪਹਿਲਾਂ ਤਾਂ ਮੈਂ ਦੋਨਾਂ ਵਿਦਵਾਨਾਂ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਪ੍ਰਸ਼ਨ ਕੀਤੇ ਨੇ। ਪ੍ਰੋ. ਸੁਰਜੀਤ ਸਿੰਘ ਜੀ ਤੁਹਾਡੀ ਗੱਲ ਸਹੀ ਹੈ ਕਿ ਗੁਰਬਾਣੀ ਤਾਂ ਪ੍ਰੇਰਨਾ ਦਿੰਦੀ ਹੈ। ਅਸੀਂ ਕਿਉਂ ਨਹੀਂ ਲੈਂਦੇ। ਬਈ, ਕਸੂਰ ਤੁਹਾਡਾ ਹੈ, ਗੁਰਬਾਣੀ ਦਾ ਥੋੜ੍ਹਾ ਹੈ ਨਾ ਲਵੋ। ਲੈ ਲਵੋਗੇ, ਤਾਂ ਚੰਗੇ ਰਹੋਗੇ। ਨਹੀਂ ਲਵੋਗੇ ਤਾਂ ਨੁਕਸਾਨ ਤੁਹਾਡਾ ਹੋਵੇਗਾ। ਦੂਸਰੇ ਪਾਸੇ ਜਿਹੜੀ ਗੱਲ ਹੈ ਕਿ ਜੇ ਫਰਜ਼ ਕਰੋ ਆਪਾਂ ਨਿਸ਼ਚਿਤ ਗੱਲ ਨੂੰ ਮੰਨ ਲਈਏ ਤਾਂ ਹਾਲ ਉਹੀ ਹੋਏਗਾ, ਜਿਹੜਾ ਉਥੇ ਹੋਇਆ। ਇਸ ਕਰਕੇ ਚੰਗੀ ਗੱਲ ਤਾਂ ਇਹੀ ਹੈ ਕਿ ਗੁਰਬਾਣੀ ਦੀ ਗੱਲ ਮੰਨ ਲਓ। ਸ਼ਮਸ਼ੇਰ ਸਿੰਘ ਹੋਰਾਂ ਨੇ ਗੱਲ ਪੁੱਛੀ ਹੈ ਕਿ ਸਦਾਚਾਰ ਸ਼ਾਸਤਰ ਤਾਂ ਪਹਿਲਾਂ ਵੀ ਸੀ। ਮੈਂ ਇਸ ਗੱਲ ਨੂੰ ਮੰਨਿਆ। ਸ਼ੁਰੂ ਵਿਚ ਹੀ ਕਿਹਾ ਸੀ ਪਰ ਇਹ ਜਿਹੜਾ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸਦਾਚਾਰ ਸ਼ਾਸਤਰ ਹੈ, ਉਹ ਉਸ ਪਰੰਪਰਾ ਨਾਲੋਂ ਹਟਵਾਂ ਹੈ। ਕਿਵੇਂ ਹਟਵਾਂ ਹੈ, ਉਹਦੇ ਮੈਂ ਚਾਰ ਘਰ ਸ਼ੁਰੂ ਵਿਚ ਹੀ ਦੱਸ ਦਿੱਤੇ ਸਨ। ਜੇ ਤੁਸੀਂ ਉਧਰ ਧਿਆਨ ਦਿੱਤਾ ਹੋਏ ਤਾਂ ਤੁਹਾਨੂੰ ਉਧਰੋਂ ਉਸ ਦਾ ਜਵਾਬ ਮਿਲ ਸਕਦਾ ਹੈ।

ਬਹੁਤ-ਬਹੁਤ ਧੰਨਵਾਦ।

## ਡਾ. ਧਰਮ ਸਿੰਘ

ਮੇਰੇ ਪਰਚੇ ਬਾਰੇ ਬਹੁਤ ਸਵਾਲ ਨਹੀਂ। ਮੈਂ ਤਾਂ ਬੱਸ ਇਕ ਦੋ ਗੱਲਾਂ ਹੀ ਕਰਨੀਆਂ ਹਨ। ਪ੍ਰੋ. ਹਿੰਮਤ ਸਿੰਘ ਹੋਰਾਂ ਨੇ ਕਿਹਾ ਕਿ ਗਾਥਾ ਦੀ ਗੱਲ ਮੈਂ ਨਹੀਂ ਕੀਤੀ। ਇਸ ਬਾਰੇ ਪ੍ਰਧਾਨ ਜੀ ਨੇ ਪਹਿਲਾਂ ਹੀ ਕਹਿ ਦਿੱਤਾ ਸੀ ਕਿ ਜਿਹੜੀ ਗੱਲ ਵਿਚ ਨਹੀਂ ਹੈ ਉਹਦੇ ਬਾਰੇ ਬਹੁਤੀ ਗੱਲ ਕਰਨ ਦੀ ਲੋੜ ਨਹੀਂ ਹੈ। ਗਾਥਾ ਤੋਂ ਇਲਾਵਾ ਹੋਰ ਵੀ ਕਈ ਕਾਵਿ ਰੂਪ ਨੇ ਜਿਨ੍ਹਾਂ ਬਾਰੇ ਗੱਲ ਕਰਨ ਦੀ ਲੋੜ ਹੈ। ਪਰਚਾ ਇਕ ਵੱਖਰਾ ਲਿਖਿਆ ਜਾ ਸਕਦਾ ਹੈ। ਮਿਹਰਬਾਨੀ।

# ਪ੍ਰਧਾਨਗੀ ਭਾਸ਼ਣ

*ਡਾ. ਬਲਕਾਰ ਸਿੰਘ*

ਮੈਂ ਸਾਰਿਆਂ ਤੋਂ ਪਹਿਲਾਂ ਧੰਨਵਾਦ ਕਰਦਾ ਹਾਂ ਤਿੰਨਾਂ ਵਿਦਵਾਨਾਂ ਦਾ ਕਿ ਉਹਨਾਂ ਨੇ ਆਪਣੇ-ਆਪਣੇ ਖੇਤਰ ਵਿਚ ਜਿਹੜੀ ਗੱਲ ਕੀਤੀ ਉਹਦੇ ਉੱਤੇ ਕਿੰਤੂ ਇਸ ਕਰਕੇ ਨਹੀਂ ਹੈ ਕਿ ਉਹਨਾਂ ਨੇ ਉਹਦੇ ਵਿਚ ਸੋਚ ਕੇ, ਕੁਝ ਖੋਜ ਕਰਕੇ ਜਿਹੜੀ ਗੱਲ ਹੈ ਉਸ ਤਰ੍ਹਾਂ ਕੀਤੀ। ਸਿਰਫ਼ ਫ਼ਰਕ ਉਦੋਂ ਪੈਂਦਾ ਹੈ ਜਦੋਂ ਅਸੀਂ ਉਹਦੇ ਵਿਚ ਕੋਈ ਗਰੰਟੀ ਸ਼ੁਦਾ ਨਤੀਜੇ ਕੱਢਣ ਦੀ ਕੋਸ਼ਿਸ਼ ਕਰਦੇ ਹਾਂ। ਉਦੋਂ ਥੋੜ੍ਹਾ ਜਿਹਾ ਫ਼ਰਕ ਪੈ ਜਾਂਦਾ ਹੈ। ਅੱਜ ਇੱਥੇ ਸੁਰ ਜਿਹੜੀ ਹਾਂਸ ਸਾਹਿਬ ਨੇ ਸਥਾਪਿਤ ਕੀਤੀ ਸੀ ਕਿ ਧਰਮ ਜਦੋਂ ਇਜ਼ਾਰੇਦਾਰੀ ਵਿਚ ਪੈਂਦਾ ਹੈ, ਤੇ ਉਦੋਂ ਜਿਹੜੀਆਂ ਵਿਚ ਰੀਤੀਆਂ ਆਉਂਦੀਆਂ ਨੇ, ਉਹਨਾਂ ਉੱਤੇ ਅਸੀਂ ਕਿਵੇਂ ਚੱਲਣਾ ਹੈ ਤੇ ਮੈਨੂੰ ਖ਼ੁਸ਼ੀ ਹੈ ਇਸ ਗੱਲ ਦੀ ਕਿ ਇਸ ਤਰ੍ਹਾਂ ਹੀ ਜਿਵੇਂ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿਉਂਕਿ ਜਦੋਂ ਅਸੀਂ ਜ਼ੁੰਮੇਵਾਰੀ ਕਿਸੇ ਇਕ ਵਰਗ ਨੂੰ ਸੌਂਪ ਦਿਆਂਗੇ ਅਤੇ ਆਪ ਉਸ ਤੋਂ ਮੁਕਤ ਹੋਣ ਦੀ ਕੋਸ਼ਿਸ਼ ਕਰਾਂਗੇ ਉਹਦੇ ਹਿੱਸੇਦਾਰ ਨਹੀਂ ਰਹਾਂਗੇ ਤੇ ਉਸ ਵੇਲੇ ਉਹ ਜਿਨ੍ਹਾਂ ਨੂੰ ਅਸੀਂ ਜ਼ੁੰਮੇਵਾਰੀ ਸੌਂਪੀ ਹੋਈ ਹੈ, ਉਹ ਕੀ ਕਰਦੇ ਨੇ ਇਹਦੇ ਨਾਲ ਤੁਅੱਲਕ ਸਾਡਾ ਬਹੁਤ ਘੱਟ ਜਾਵੇਗਾ। ਜਦੋਂ ਹਾਂਸ ਸਾਹਿਬ ਗੱਲ ਕਰ ਰਹੇ ਸਨ ਰਾਜਨੀਤਿਕ ਚੇਤਨਾ ਦੀ ਤੇ ਮੈਨੂੰ ਲਗਦਾ ਸੀ ਕਿ ਜਦੋਂ ਅਸੀਂ ਆਗਿਆ ਦੇ ਦਿੱਤੀ ਹੈ ਕਿ ਧਰਮ ਨੁਮਾਂ ਸਿਆਸਤ ਕੀਤੀ ਜਾ ਸਕਦੀ ਹੈ ਜਾਂ ਸਿਆਸਤ ਨੁਮਾਂ ਧਰਮ ਨਿਭਾਇਆ ਜਾ ਸਕਦਾ ਹੈ ਤੇ ਉਸ ਤੋਂ ਵੱਧ ਫੇਰ ਸਾਨੂੰ ਰਹਿ ਕੀ ਜਾਊਗਾ ? ਸਵਾਲ ਤਾਂ ਇਹ ਹੈ ਕਿ ਗੱਲ ਜਿਹੜੀ ਆਪਾਂ ਹੁਣ ਕਰ ਰਹੇ ਹਾਂ, ਜੇ ਅਸੀਂ ਗੱਲ ਮਤਲਬ ਇਹ ਕਿ ਪੰਥਕ ਅੰਗ ਹੋ ਕੇ ਜਿਵੇਂ ਅੱਜ ਹਾਂਸ ਸਾਹਿਬ ਹੋਣ ਦੀ ਕੋਸ਼ਿਸ਼ ਕਰ ਰਹੇ ਹਨ, ਮੈਨੂੰ ਖ਼ੁਸ਼ੀ ਹੋਈ ਹੈ ਕਿ ਉਹ ਆਪਣੇ ਇਕ ਅਨੁਭਵੀ ਸਟੇਜ ਤੇ ਜਿਵੇਂ ਕਿ ਉਹਨਾਂ ਨੂੰ ਮੈਂ ਕਿਹਾ ਕਿ ਜਦੋਂ ਉਹ ਗੱਲ ਕਰਦੇ ਨੇ ਮੈਂ ਤਾਂ ਉਹਨਾਂ ਨੂੰ ਮਿਸਟਿਕ ਹੀ ਮੰਨਦਾ ਹਾਂ ਕਿਉਂਕਿ ਉਹ ਗੱਲ ਉਨੀ ਨਹੀਂ ਕਰਦੇ, ਜਿੰਨੀ ਥਰੋ ਕਰ ਰਹੇ ਹੁੰਦੇ ਹਨ। ਗ੍ਰੰਥ ਤੇ ਪੰਥ ਦੀ ਉਹਨਾਂ ਨੇ ਗੱਲ ਕੀਤੀ ਤੇ ਉਸ ਗ੍ਰੰਥ ਤੇ ਪੰਥ ਦੀ ਗੱਲ ਵਿਚ ਜਿਹੜੀਆਂ ਗੱਲਾਂ ਸਾਹਮਣੇ ਆਈਆਂ ਤੇ ਹਾਂਸ ਸਾਹਿਬ ਆਪਣੀ ਪਹਿਲ ਵਾਸਤੇ ਜਾਣੇ ਜਾਂਦੇ ਨੇ। ਉਹਨਾਂ ਨੇ ਬਹੁਤ ਸੰਖੇਪ ਵਿਚ ਵੱਡੀ ਗੱਲ ਕਰ ਦਿੱਤੀ। ਪਰ ਫ਼ੇਰ ਵੀ ਉਹਨਾਂ ਨੇ ਜਦੋਂ ਜਵਾਬ ਦਿੱਤਾ ਤਾਂ ਉਹਦੇ ਵਿਚ ਵੀ ਇਹ ਗੱਲਾਂ ਕੀਤੀਆਂ ਕਿ ਜੇ ਅਸੀਂ ਸਾਰੇ ਜਣੇ ਇਸ ਪਾਸੇ ਨੂੰ ਸੋਚਾਂਗੇ। ਸਿੱਖੀ ਵਿਚ ਵਾਸਤਵਿਕ ਹਿੱਸਾ ਜਿਹੜਾ ਹੈ ਉਹ ਚੇਤਨਾ ਦਾ ਹਿੱਸਾ ਹੈ। ਮੈਨੂੰ ਹੁਣੇ ਇਕ ਬਾਹਰੋਂ ਇੱਥੇ ਆਏ ਹੋਏ ਨੇ ਸਾਡੇ ਮਿਸਟਰ ਅਲੈਗਜ਼ੈਂਡਰ ਜਿਹੜੇ ਗੁਰੂ ਗੋਬਿੰਦ ਸਿੰਘ ਭਵਨ ਵਿਚ ਬੈਠ ਕੇ ਖੋਜ ਦਾ ਕੰਮ ਕਰਦੇ ਨੇ ਤੇ ਉਹ ਜਦੋਂ ਪਹਿਲੇ ਦਿਨ ਮੈਨੂੰ ਮਿਲਿਆ ਤਾਂ ਉਹਦਾ ਪਹਿਲਾ ਹੀ ਸਵਾਲ ਸੀ ਬਈ ਗੁਰੂ

ਨਾਨਕ ਦੇਵ ਜੀ ਨੇ ਧਰਮ ਦੀ ਗੱਲ ਕੀਤੀ ਸੀ, ਤੁਸੀਂ ਸਿੱਖੀ ਦੀ ਗੱਲ ਕਰੀ ਜਾਂਦੇ ਹੋ। ਬਈ ਮੈਨੂੰ ਤੇ ਇਹ ਸਮਝ ਨਹੀਂ ਆਉਂਦੀ। ਸੋ ਧਰਮ ਦੀ ਗੱਲ ਜਿਹੜੀ ਹੈ ਉਹ ਸਿੱਖੀ ਵਿਚ ਅਨੁਵਾਦ ਹੋਈ ਤੇ ਉਹ ਇਕ ਸਭਿਆਚਾਰ ਬਣਿਆ, ਇਕ ਕਲਚਰ ਬਣਿਆ। ਇਹ ਗੱਲ ਅੱਗੇ ਜਾ ਕੇ ਅਸੀਂ ਹੁਣ ਵੇਖਾਂਗੇ ਕਿ ਕਿਵੇਂ ਇਹ ਚੱਲਦੀ ਹੈ। ਬਾਕੀ ਰਹੀ ਗੱਲ ਕਿ ਅਸੀਂ ਪ੍ਰਲੋਕਵਾਦੀ ਹਾਂ ਕਿ ਲੋਕਵਾਦੀ ਹਾਂ। ਮੈਨੂੰ ਤਾਂ ਅਜੇ ਇਹ ਸਮਝ ਨਹੀਂ ਆਉਂਦੀ, ਮੈਨੂੰ ਤਾਂ ਸਾਰਾ ਹੀ ਲੋਕਵਾਦੀ ਲੱਗੀ ਜਾਂਦਾ ਹੈ, ਮੈਨੂੰ ਤਾਂ ਪ੍ਰਲੋਕਵਾਦੀ ਲੱਗਦਾ ਨਹੀਂ ਉਹਦੇ ਵਿਚੋਂ ਕੁਝ। ਫ਼ੇਰ ਅਸੀਂ ਇਹ ਜਿਹੜੀ ਸਾਡੀ ਪਾਰੰਪਰਿਕ ਪਹੁੰਚ ਹੈ ਮੈਨੂੰ ਚੰਗਾ ਲੱਗਿਆ ਸਾਬਰ ਸਾਹਿਬ ਦਾ ਕਿ ਇਹ ਆਪਣੇ ਪੇਪਰ ਵਿਚ ਪਰੰਪਰਾ ਵੀ ਨਾਲ ਲੈ ਕੇ ਤੁਰ ਰਹੇ ਸੀ ਤੇ ਜਿਹੜੀ ਆਧੁਨਿਕਤਾ ਹੈ ਜਾਂ ਵਰਤਮਾਨ ਹੈ, ਉਹਦੇ ਨਾਲ ਵੀ ਸੰਵਾਦ ਕਰ ਰਹੇ ਸੀ। ਸਵਾਲ ਤਾਂ ਇਹ ਹੈ ਕਿ ਵਰਤਮਾਨ ਸਥਾਪਿਤ ਕਰਨਾ ਹੈ, ਹਰ ਯੁੱਗ ਵਿਚ ਸਿੱਖੀ ਨੇ, ਸਿੱਖੀ ਦਾ। ਵਰਤਮਾਨ ਸਥਾਪਿਤ ਕਰਨ ਦੀ ਜ਼ੁੰਮੇਵਾਰੀ ਜਿਹੜੀ ਹੈ ਉਹ ਉਹਨਾਂ ਵਿਚ ਆਏਗੀ ਜਿਹੜੇ ਉਹਨਾਂ ਦੀ ਵਰਤੋਂ ਕਰ ਰਹੇ ਹਨ ਜਾਂ ਉਹਨਾਂ ਨਾਲੋਂ ਵਰਤੋਂ ਵਿਚ ਆ ਰਹੇ ਹਨ, ਜਿਹੜੇ ਉਹਨਾਂ ਦਾ ਅੰਗ ਹਨ। ਉਹਨਾਂ ਨੂੰ ਆਪਣੇ ਆਪ ਤੋਂ ਅਸੀਂ ਇਕ ਪਾਸੇ ਨਹੀਂ ਰੱਖ ਸਕਦੇ। ਤੇ ਉਹਦੇ ਵਿਚੋਂ ਅਸੀਂ ਆਪਣੀਆਂ ਟਰਮਜ਼ ਵੀ ਕੱਢ ਲੈਂਦੇ ਹਾਂ। ਥੀਉਲੌਜੀ ਕੱਢ ਲੈਂਦੇ ਹਾਂ ਜਾਂ ਉੱਤਰ-ਆਧੁਨਿਕਤਾਵਾਦ ਕੱਢ ਲੈਂਦੇ ਹਾਂ। ਜੇ ਅਸੀਂ ਹੋਰ ਕਿਸੇ ਦੀ ਅੰਤਰ ਦ੍ਰਿਸ਼ਟੀ ਕੱਢ ਲੈਂਦੇ ਹਾਂ। ਮੈਂ ਤਾਂ ਸਿਰਫ਼ ਇਕ ਗੱਲ ਕਹਿ ਕੇ ਤੁਹਾਡੇ ਲਾਲ ਇਹ ਨਿਬੇੜਨੀ ਹੈ ਕਿ ਸਿੱਖੀ ਵਿਚ ਜਿਹੜੀ ਗੱਲ ਮੈਨੂੰ ਸਮਝ ਆਉਂਦੀਂ ਹੈ ਅਸੀਂ ਪਹਿਲਾਂ ਜਦੋਂ 5,10,20 ਸਾਲ ਪਹਿਲਾਂ ਵੀ ਇਹੋ ਕੰਮ ਕਰਦੇ ਸੀ ਕਿ ਇਹ ਧਾਰਕ ਹੋਣਾ ਬੜਾ ਸੌਖਾ ਹੈ। ਧਾਰਕ ਹੋਣਾ ਜੇ ਹੈ ਕੋਈ, ਕੁਆਲੀਫਾਇੰਗ ਜਿਸ ਨੂੰ ਜਿਵੇਂ ਅਸੀਂ ਕਹਿੰਦੇ ਹਾਂ ਜਿਹੜਾ ਉਹਦੇ ਸਪਿਰਟ ਵਿਚ, ਉਹਦੀ ਜਿਹੜੀ ਹੈ, ਉਹਨੂੰ ਅਨੁਵਾਦ ਕਰਨ ਦੇ ਸਮਰੱਥ ਹੋਵੇ ਜਾਂ ਅਨੁਵਾਦ ਕਰਵਾਉਣ ਦੇ ਸਮਰੱਥ ਹੋਵੇ ਜਾਂ ਅਨੁਵਾਦ ਕੀਤੇ ਜਾਣ ਤੇ ਪਹਿਰਾ ਦੇ ਸਕਣ ਦੇ ਸਮਰੱਥ ਹੋਵੇ। ਜਿਨ੍ਹਾਂ ਬੰਦਿਆਂ ਵੱਲ ਹਾਂਸ ਸਾਹਿਬ ਇਸ਼ਾਰਾ ਕਰ ਰਹੇ ਨੇ, ਉਹ ਤੇ ਸਿੱਖੀ ਦੇ ਮਤਲਬ ਪੰਥ ਨੂੰ ਖ਼ਤਰੇ ਦੇ ਪ੍ਰਤਿਨਿਧ ਹਨ, ਉਸ ਤਰ੍ਹਾਂ ਪੰਥ ਦੇ ਪ੍ਰਤਿਨਿਧ ਨਹੀਂ ਹਨ। ਪਰ ਇਹ ਗੱਲ ਜਿਹੜੀ ਹੈ ਜਦੋਂ ਅਸੀਂ ਉਹਨਾਂ ਦੇ ਨਾਲ ਖਲੋਤੇ ਹੁੰਦੇ ਹਾਂ ਉਦੋਂ ਕਿਉਂ ਨਹੀਂ ਕਹਿ ਸਕਦੇ ? ਇਹ ਕੋਈ ਵੱਡਾ ਸਵਾਲ ਨਹੀਂ ਹੈ। ਕਹਿ ਤਾਂ ਉਦੋਂ ਵੀ ਦਿੰਦੇ ਹਾਂ ਪਰ ਉਹ ਉਹਨਾਂ ਦੇ ਕੰਮ ਦੀ ਗੱਲ ਨਹੀਂ। ਮੈਂ ਉਹਨਾਂ ਬੰਦਿਆਂ ਦੇ ਨਾ ਲਏ ਤੋਂ ਬਿਨਾਂ ਕਹਿੰਦਾ ਹਾਂ ਕਿ ਉਹ ਕਹਿੰਦੇ ਨੇ ਜੀ, ਠੀਕ ਹੈ ਜੀ, ਠੀਕ-ਠੀਕ ਇਹ ਗੱਲਾਂ ਕਰਨੀਆਂ ਹਨ। ਗੱਲਾਂ ਤੁਹਾਨੂੰ ਕਰਨੀਆਂ ਚਾਹੀਦੀਆਂ ਹਨ। ਤੁਸੀਂ ਆਪਣੀ ਗੱਲ ਕਰੀ ਜਾਉ। ਸਾਨੂੰ ਆਪਣੀ ਗੱਲ ਕਰਨ ਦਿਉ। ਹੁਣ ਜੇ ਤੇ ਆਪਣੀ ਗੱਲ ਕਰੀ ਜਾਓ ਦੇ ਵਿਚ ਰਹਿਣਾ ਹੈ ਫੇਰ ਤੇ ਅਸੀਂ ਕਰੀ ਜਾ ਰਹੇ ਹਾਂ ਤੇ ਜੇ ਉਹਦੇ ਵਿਚੋਂ ਨਿਕਲਣਾ ਹੈ ਤੇ ਫੇਰ ਸਾਨੂੰ ਥੋੜ੍ਹਾ ਬਹੁਤ ਤੇ ਉਸ ਦੀ ਜ਼ੁੰਮੇਵਾਰੀ ਸੰਭਾਲਣੀ ਪਵੇਗੀ। ਗੱਲ ਸਿਰਫ਼ ਐਨੀ ਹੈ ਕਿ ਜੇ ਚੇਤਨਾ ਲੋੜੀਂਦੀ ਜ਼ੁੰਮੇਵਾਰੀ ਨਾ ਨਿਭਾਏ, ਹਿੱਸੇਦਾਰੀ ਨਾ ਹੋਵੇ, ਤਾਂ ਫੇਰ ਜਿਨ੍ਹਾਂ ਨੂੰ ਅਸੀਂ ਛੱਡ ਦਿੰਦਾ ਹੈ ਮੈਦਾਨ ਖਾਲੀ, ਉਹ ਕੀ ਕਰਨਗੇ। ਸਿੱਖ ਤੇ ਰਹਿਣਾ ਹੀ ਹੈ, ਮੰਨੀਏ ਚਾਹੇ ਨਾ ਮੰਨੀਏ। ਪਰ ਅਸੀਂ ਕਿਸੇ-ਕਿਸੇ, ਨਿੱਕੇ ਮੋਟੇ ਆਪਣੇ ਕੰਪਲੈਕਸ ਵਿਚ ਮੈਦਾਨ ਹੀ ਖਾਲੀ ਛੱਡ ਦਈਏ ਕਿਸੇ ਨੂੰ ਇਹ ਤੇ ਨਹੀਂ ਹੋਣਾ ਚਾਹੀਦਾ ਤੇ

ਉਹਦੇ ਵਿਚੋਂ ਨਿਕਲਣ ਵਾਸਤੇ ਰਸਤਾ ਬੱਸ ਇਕੋ ਹੀ ਹੈ ਕਿ ਪੂਜਕ ਟਾਈਪ ਆਦਮੀ ਜਿਹੜੇ ਨੇ ਉਹਨਾਂ ਦਾ ਅੱਡ-ਕੰਮ ਹੁੰਦਾ ਹੈ। ਉਹਨਾਂ ਦਾ ਏਰੀਆ ਹੀ ਅੱਡ ਹੁੰਦਾ ਹੈ। ਪਰ ਜਿਹੜੇ ਧਾਰਕ ਨੇ ਉਹਨਾਂ ਦਾ ਏਰੀਆ ਅਲੱਗ ਹੁੰਦਾ ਹੈ। ਇਹ ਵਾਕਈ ਸੋਚਣ ਵਾਲੀ ਗੱਲ ਹੈ ਕਿ ਕੋਈ ਜੇ ਇਹ ਵੀ ਅਲੈਗਜ਼ੈਂਡਰ ਹੀ ਕਹਿ ਰਿਹਾ ਸੀ ਕਿ ਤੁਹਾਡੇ ਵਿਚੋਂ ਜਿੱਡਾ ਵੱਡਾ ਤੁਹਾਡਾ ਸਿਧਾਂਤ ਹੈ, ਉਹੋ ਜਿਹੀ ਗਤੀਵਿਧੀ ਪੈਦਾ ਕਿਉਂ ਨਹੀਂ ਹੋ ਰਹੀ ? ਤੇ ਗਤੀਵਿਧੀ ਜਦੋਂ ਹੋਣੀ ਹੈ ਉਹ ਸਪਿਰਟ ਦੇ ਆਧਾਰ ਦੀ ਹੋਣੀ ਹੈ। ਤੇ ਉਹਦੇ ਵਾਸਤੇ ਮੈਂ ਕਹਿ ਰਿਹਾ ਹਾਂ ਕਿ ਇਜ਼ਾਰੇਦਾਰੀ ਕਿਸੇ ਕਿਸਮ ਦੀ ਜਿਹੜੀ ਹੈ ਭਾਵੇਂ ਉਹ ਸਰੂਪ ਦੀ ਹੋਵੇ, ਭਾਵੇਂ ਉਹ ਸਿਆਸਤ ਦੀ ਹੋਵੇ ਤੇ ਭਾਵੇਂ ਉਹ ਹੋਰ ਕਿਸੇ ਕੀਮਤਾਂ ਦੀ ਹੋਵੇ ਜਾਂ ਉਹ ਤੁਹਾਨੂੰ ਪਾਸੇ ਹੋ ਕੇ ਕਹਿਣ ਦੀ ਹੋਵੇ ਕਿਸੇ ਦੀ, ਉਹਦੇ ਵਾਸਤੇ ਮੈਂ ਬਾਣੀ ਵਿਚੋਂ ਕੋਡ ਕਰਕੇ ਇਸ ਕਰਕੇ ਨਹੀਂ ਦੱਸ ਰਿਹਾ ਬਈ ਹਰ ਸ਼ਾਸਤਰ, ਹਰ ਵਰਤਮਾਨ ਦੀਆਂ ਸਮੱਸਿਆਵਾਂ ਦਾ ਇਕ ਹੱਲ ਉਹਦੇ ਵਿਚ ਦੱਸ ਦਿੰਦਾ ਹੈ। ਜਦੋਂ ਕੋਈ ਸਿੱਖ ਇਹ ਕਹਿੰਦਾ ਹੈ ਕਿ ਜਪੁਜੀ ਸਾਹਿਬ ਦਾ ਪਾਠ ਤੁਹਾਡਾ ਪਾਰ ਉਤਾਰਾ ਕਰ ਦੇਵੇਗਾ, ਇਹ ਨਹੀਂ ਮੇਰੇ ਸਮਝ ਵਿਚ ਆਉਂਦਾ ਪਰ ਜੇ ਜਪੁਜੀ ਸਾਹਿਬ ਦਾ ਪਾਠ ਕਰਦਿਆਂ ਤੁਸੀਂ ਆਪਣਾ ਹੱਕ ਮੰਗਣ ਦੇ ਕਾਬਲ ਹੋ ਤੇ ਆਪਣੇ ਹੱਕ ਤੇ ਪੀਹਿਰਾ ਦੇ ਸਕਦੇ ਹੋ ਤਾਂ ਇਹ ਮੈਨੂੰ ਸਮਝ ਆਉਂਦਾ ਹੈ ਤੇ ਇਹੋ ਹੀ ਹੋਇਆ ਸੀ। ਇਤਿਹਾਸ ਨੂੰ ਪਿੱਛੇ ਵੱਲ ਧੱਕ ਦੇਣਾ ਤੇ ਉਹਦਾ ਵਰਤਮਾਨ ਵਿਚ ਉਹਨੂੰ ਵੜਣ ਨਾ ਦੇਣਾ, ਇਹ ਕੋਈ ਆਪਣਾ ਬੈਡਰੂਮ ਨਹੀਂ ਹੈ। ਅਸੀਂ ਇਸ ਤਰ੍ਹਾਂ ਨਹੀਂ ਕਰ ਸਕਦੇ ਪਰ ਅਸੀਂ ਲਗਾਤਾਰ ਕਰੀ ਜਾ ਰਹੇ ਹਾਂ ਤੇ ਨਾ ਕੇਵਲ ਕਰੀ ਜਾ ਰਹੇ ਹਾਂ ਸਗੋਂ ਕਰੀ ਜਾਣ ਦੀ ਆਗਿਆ ਵੀ ਦੇ ਰਹੇ ਹਾਂ। ਤੁਹਾਡਾ ਸਾਰਿਆਂ ਦਾ ਧੰਨਵਾਦੀ ਹਾਂ।

# ਗੁਰਬਾਣੀ : ਦਲਿਤ ਤੇ ਦਮਿਤ ਦੇ ਪ੍ਰਵਚਨ ਵੱਜੋਂ

*ਹਰਕਿਸ਼ਨ ਸਿੰਘ 'ਮਹਿਤਾ'**

ਮਨੁੱਖ ਨੂੰ ਇਸ ਧਰਤੀ ਤੇ ਵਿਚਰਦਿਆਂ ਕਈ ਸਦੀਆਂ ਬੀਤ ਗਈਆਂ ਹਨ। ਇਸ ਨੇ ਸਤਿਜੁਗ ਵਿਚ 'ਸਭੈ ਸਾਂਝੀਵਾਲ ਸਦਾਇਣ' ਦਾ ਸਮਾਂ ਵੀ ਵੇਖਿਆ। ਫਿਰ ਵੰਡੀਆਂ ਪੈਣ ਲੱਗ ਪਈਆਂ ਤੇ ਦਲਿਤ ਤੇ ਦਮਿਤ ਲੋਕ 'ਵਡੇ-ਵਡੇ ਜੋ ਦੀਸਣ ਲੋਕ' ਦੇ ਚਾਕਰ ਬਣ ਕੇ ਰਹਿ ਗਏ। ਜੋ ਨਰਕ ਇਹਨਾਂ ਜਾਤਾਂ ਨੇ ਤ੍ਰੇਤਾ ਤੇ ਦਵਾਪਰ ਜੁਗ ਵਿਚ ਭੋਗਿਆ ਉਸ ਦੀ ਕਥਾ ਸ਼ੰਭੂ ਅਤੇ ਏਕਲਵਿਆਂ ਦੇ ਭਾਗਾਂ ਵਿਚ ਵਿਦਿਤ ਹੋ ਜਾਂਦੀ ਹੈ। ਕਲਿਜੁਗ ਵਿਚ ਮੁੜ ਗੁਰਬਾਣੀ ਰਾਹੀਂ 'ਸਭੈ ਸਾਂਝੀਵਾਲ ਸਦਾਇਣ' ਦੀ ਸਦਾਅ ਮਨੁੱਖ ਦੇ ਕੰਨੀ ਪਈ।

ਬਾਣੀ ਗੁਰੂ ਗੁਰੂ ਹੈ ਬਾਣੀ
ਵਿਚ ਬਾਣੀ ਅੰਮ੍ਰਿਤ ਸਾਰੇ ॥
ਗੁਰ ਬਾਣੀ ਕਹੈ ਸੇਵਕ ਜਨੁ ਮਾਨੈ
ਪਰਤਖਿ ਗੁਰੂ ਨਿਸਤਾਰੇ ॥

(ਅਸ਼ਟਪਦੀ ਮ : ੪, ਪੰਨਾ ੯੮੨)

## ਗੁਰਬਾਣੀ ਦੀ ਵਿਲੱਖਣਤਾ

ਮਸ਼ਹੂਰ ਅਮਰੀਕੀ ਕਵੀ ਵਾਲਟ ਵਿਟਮੈਨ ਲਿਖਦਾ ਹੈ :

"I am poet of the body
And I am poet of the soul----
I am the poet of Equality."

ਰੂਹ ਤੇ ਸਰੀਰ ਦੇ ਨਹੁੰ-ਮਾਸ ਦੇ ਰਿਸ਼ਤੇ ਨੂੰ ਸਮਝਦਿਆਂ ਵਿਟਮੈਨ ਮਨੁੱਖੀ ਜੀਵਨ ਦੇ ਸਦੀਵੀ ਯਥਾਰਥ ਨੂੰ ਆਪਣੇ ਕਾਵਿਕ ਪ੍ਰਵਚਨ ਵਿਚ ਬਾਰ-ਬਾਰ ਨਿਖਾਰਦਾ ਹੈ।

ਇਸ ਵਿਚ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਪੱਛਮੀ ਚਿੰਤਕਾਂ-ਕਵੀਆਂ ਤੋਂ ਕਾਫ਼ੀ ਪਹਿਲਾਂ ਤੇ ਕਈ ਗੁਣਾਂ ਵੱਧ ਗਹਿਰਾਈ ਨਾਲ ਗੁਰਬਾਣੀ ਇਸ ਵਿਚਾਰ ਨੂੰ ਪੇਸ਼ ਕਰਦੀ ਹੈ। ਕੇਵਲ ਆਤਮਾ ਤੇ ਸਰੀਰ ਦੇ ਰਿਸ਼ਤੇ ਦੀ ਗੱਲ ਹੀ ਨਹੀਂ, ਸਗੋਂ ਮਨੁੱਖੀ ਸਮਾਜ ਤੇ ਪਰਮ-ਆਤਮਾ ਦੇ ਰਿਸ਼ਤੇ ਦੀ ਗੱਲ ਵੀ ਗੁਰਬਾਣੀ ਦਾ ਮੂਲ-ਮੁੱਲ (core value) ਹੈ। ਗੁਰੂ-ਬਚਨ ਵਿਚ ਬਾਬਰ ਨੂੰ ਜਾਬਰ ਕਹਿਣ ਦੀ ਜੁਅਰਤ ਵੀ ਹੈ ਤੇ 'ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ' ਕਹਿਣ ਦੀ ਵੀ।

---

*877, ਫੇਜ਼ 3 ਬੀ-2, ਮੁਹਾਲੀ, ਸੈਕਟਰ-60, ਨਵਾਂ ਚੰਡੀਗੜ੍ਹ 160059

## ਉਤਮੁ-ਨੀਚ ਦਾ ਸਵਾਲ

ਉਚ-ਨੀਚ ਦਾ ਮਸਲਾ ਤਾਂ ਸਾਰੇ ਸੰਸਾਰ ਵਿਚ ਬਹੁਤ ਸਮੇਂ ਤੋਂ ਰਿਹਾ ਹੈ ਤੇ ਹੁਣ ਤਕ ਵੀ ਕਾਇਮ ਹੈ। ਐਪਰ ਪੱਛਮੀ ਏਸ਼ੀਆ ਵਿਚ ਤ੍ਰੇਤਾ ਜੁਗ ਤੋਂ ਜਾਤ-ਪਾਤ ਤੇ ਜਾਤਾਂ ਦੀ ਦਰਜ਼ਾ-ਬੰਦੀ ਦਾ ਮਸਲਾ ਬਹੁਤ ਪੁਖ਼ਤਾ ਰੂਪ ਵਿਚ ਰਿਹਾ ਹੈ। ਇਹ ਵਰਤਾਰਾ ਤਾਂ ਆਰੀਆਂ ਦੀ ਇਸ ਖ਼ਿੱਤੇ ਵਿਚ ਆਮਦ ਤੋਂ ਵੀ ਪਹਿਲਾਂ ਦਾ ਜਾਪਦਾ ਹੈ।

ਉੱਚੀ ਜਾਤ ਵਿਚ ਜਨਮੇ ਗੁਰੂ ਨਾਨਕ ਨੇ ਤਾਂ ਆਪਣੇ ਆਪ ਨੂੰ ਨੀਚਿਆਂ ਦਾ ਸਾਥ ਦੇਣਾ ਪਸੰਦ ਕੀਤਾ। ਉਹਨਾਂ ਦੇ ਇਹ ਬਚਨ ਰੋਜ਼ ਸੁਣਨ ਨੂੰ ਮਿਲਦੇ ਹਨ :

ਨੀਚਾਂ ਅੰਦਰ ਨੀਚ ਜਾਤਿ, ਨੀਚੀ ਹੂ ਅਤਿ ਨੀਚੁ
ਨਾਨਕ ਤਿਨ ਕੈ ਸੰਗ ਸਾਥ, ਵਡਿਆਂ ਸਿਉ ਕਿਆ ਰੀਸ ॥

(ਸਿਰੀ ਮ : ੧, ਪੰਨਾ ੪੧੫)

ਹੱਥ ਦੀਆਂ ਪੰਜ ਉਂਗਲੀਆਂ ਬਰਾਬਰ ਤਾਂ ਨਹੀਂ ਹੁੰਦੀਆਂ ਪਰ ਪੰਜਾਂ ਦੀ ਸਾਂਝੀਵਾਲਤਾ ਵਿਚ ਸ਼ਕਤੀ ਹੁੰਦੀ ਹੈ। ਇਸ ਤਰ੍ਹਾਂ ਹੀ ਸਾਰੇ ਮਨੁੱਖ ਇਕ ਦੂਜੇ ਦੇ ਬਰਾਬਰ ਤਾਂ ਨਹੀਂ ਹੁੰਦੇ ਪਰ 'ਸਭੇ ਸਾਂਝੀਵਾਲ ਸਦਾਇਣ' ਦੇ ਅਸੂਲ ਮੁਤਾਬਕ 'ਏਕ ਪਿਤਾ ਏਕਸ ਕੇ ਹਮ-ਬਾਰਿਕ' ਇਕ ਸੁੰਦਰ ਸਮਾਜ ਸਿਰਜ ਸਕਦੇ ਹਨ।

ਉੱਤਮ-ਨੀਚ ਦੇ ਰੱਬੀ ਵਰਤਾਰੇ ਨੂੰ ਸਮਝਣ ਲਈ ਜਪੁਜੀ ਸਾਹਿਬ ਦੀ ਦੂਸਰੀ ਪਉੜੀ ਵਿਚ 'ਹੁਕਮੀ ਉਤਮੁ ਨੀਚ' ਨੂੰ ਤੇਤੀਵੀਂ ਪਉੜੀ ਦੀ ਅਖੀਰਲੀ ਪੰਕਤੀ 'ਨਾਨਕ ਉਤਮੁ ਨੀਚੁ ਨ ਕੋਇ' ਦੇ ਨਾਲ ਪੜ੍ਹਨ ਦੀ ਲੋੜ ਹੈ। ਇਸ ਯਥਾਰਕ ਨੂੰ ਸਾਹਮਣੇ ਰਖਦਿਆਂ ਹੋਇਆਂ ਜੇ ਦਲਿਤ-ਦਮਿਤ ਮੁਕਤੀ ਦਾ ਰਾਹ ਲੱਭਣਾ ਹੈ ਤਾਂ ਪੱਛਮੀ ਸਭਿਅਤਾ ਦੇ ਨਾਅਰੇ 'ਅਜ਼ਾਦੀ', ਬਰਾਬਰੀ ਤੇ ਸਾਂਝੀਵਾਲਤਾ ਨੂੰ ਉਲਟਾਅ ਕੇ ਸਿੱਧਾ ਕਰਨ ਦੀ ਲੋੜ ਹੈ। ਗੁਰਬਾਣੀ ਤੋਂ ਨਰੋਏ ਸਮਾਜ ਦੀ ਉਸਾਰੀ ਲਈ 'ਸਾਂਝੀਵਾਲਤਾ, ਬਰਾਬਰੀ ਤੇ ਆਜ਼ਾਦੀ' ਦੀ ਸੇਧ ਮਿਲਦੀ ਹੈ।

## ਗੁਰਬਾਣੀ ਤੇ ਬੇਗਮਪੁਰਾ

ਗੁਰੂ ਗ੍ਰੰਥ ਸਾਹਿਬ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਇਸ ਗ੍ਰੰਥ ਵਿਚ ਗੁਰੂ ਆਸ਼ੇ ਨਾਲ ਮੇਲ ਖਾਂਦੇ ਕਈ ਧਰਮਾਂ ਤੇ ਜਾਤਾਂ ਦੇ ਮਹਾਨ ਆਤਮਾਵਾਂ ਦੇ ਪ੍ਰਵਚਨ ਵੀ ਸ਼ਾਮਲ ਹਨ। ਇਹਨਾਂ ਮਹਾਨ ਕਵੀਆਂ ਵਿਚ ਦਲਿਤ ਤੇ ਦਮਿਤ ਜਾਤਾਂ ਦੇ ਸੰਤ ਵੀ ਹਨ। ਇਹਨਾਂ ਸੰਤਾਂ ਵਿਚ ਭਗਤ ਰਵਿਦਾਸ ਜੀ ਵੀ ਹਨ ਜੋ ਕਿੱਤੇ ਵੱਜੋਂ ਚਮਾਰ ਦਲਿਤ ਜਾਤੀ ਵਿਚੋਂ ਸਨ।

ਹੋਰ ਰਚਨਾਵਾਂ ਤੋਂ ਇਲਾਵਾ ਭਗਤ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 345 ਤੇ ਇਲਾਹੀ ਸ਼ਹਿਰ 'ਬੇਗਮਪੁਰਾ' ਦਾ ਵੇਰਵਾ ਇਸ ਤਰ੍ਹਾਂ ਦਿੰਦੀ ਹੈ :

1. ਬੇਗਮਪੁਰਾ ਸਹਰ ਕੋ ਨਾਉ
   ਦੂਖੁ ਅੰਦੋਹੁ ਨਹੀਂ ਤਿਹਿ ਠਾਉ।
2. ਨਾ ਤਸਵੀਸ ਖਿਰਾਜੁ ਨ ਮਾਲੁ
   ਖਉਫੁ ਨ ਖਤਾ ਨ ਤਰਸੁ ਜਵਾਲੁ।

3. ਅਬ ਮੋਹਿ ਖੂਬ ਵਤਨਗਹ ਪਾਈ
ਊਹਾਂ ਖੈਰਿ ਸਦਾ ਮੇਰੇ ਭਾਈ । ਰਹਾਉ ॥
4. ਕਾਇਮੁ ਦਾਇਮੁ ਸਦਾ ਪਾਤਿਸ਼ਾਹੀ
ਦੋਮ ਨ ਸੋਮ, ਏਕ ਸੋ ਆਹੀ ।
5. ਆਬਦਾਨੁ ਸਦਾ ਮਸ਼ਹੂਰ
ਊਹਾਂ ਗਨੀ ਬਸਹਿ ਮਾਮੂਰ ।
6. ਤਿਉ ਤਿਉ ਸੈਲ ਕਰਹਿ ਜਿਉ ਭਾਵੈ
ਮਹਰਮ ਮਹਲ ਨ ਕੋ ਅਟਕਾਵੈ ।
7. ਕਹਿ ਰਵਿਦਾਸ ਖਲਾਸ ਚਮਾਰਾ
ਜੋ ਹਮ ਸਹਰੀ ਸੁ ਮੀਤੁ ਹਮਾਰਾ ।

(ਆਦਿ ਗ੍ਰੰਥ, ਪੰਨਾ ੩੪੫)

ਰੱਬ ਨਾਲ ਮੇਲ ਵਾਲੀ ਆਤਮਿਕ ਦਸ਼ਾ ਜੋ ਉਪਰੋਕਤ ਬਾਣੀ ਵਿਚ ਅੰਕਿਤ ਹੈ ਰੱਬੀ ਘਰ ਵਿਚ ਹੀ ਹੋ ਸਕਦੀ ਹੈ । ਇਸ ਰੱਬੀ ਘਰ ਵਿਚ ਸਦੀਵੀ ਸ਼ਾਂਤੀ, ਸੁਖ, ਅਜ਼ਾਦੀ ਤੇ ਆਨੰਦ ਹੈ । ਭਗਤ ਜੀ ਨੇ ਰੱਬੀ ਘਰ ਨੂੰ ਇਕ ਆਦਰਸ਼ਕ ਲੋਕ-ਰਾਜ ਨਾਲ ਤੁਲਨਾਇਆ ਹੈ ਜਿੱਥੇ ਕਿਸੇ ਨਿਵਾਸੀ ਨੂੰ ਨਾ ਕੋਈ ਗਮ ਤੇ ਡਰ ਹੈ, ਨਾ ਕੋਈ ਚਿੰਤਾ, ਨਾ ਤੌਖਲੇ, ਨਾ ਅਨਿਆਂ, ਨਾ ਵਿਤਕਰੇ ਅਤੇ ਨਾ ਹੀ ਬੰਦਸ਼ ਜਾਂ ਪਾਬੰਦੀ । ਇਸ ਸ਼ਹਿਰ ਵਿਚ ਕੋਈ ਦੋਮ (ਦਲਿਤ) ਨਹੀਂ ਕਿਉਂਕਿ ਸਾਰੇ ਇਕੋ ਜਿਹੇ ਬਰਾਬਰ ਹਨ । ਐਸਾ ਸਾਂਝੀਵਾਲਤਾ ਦਾ ਸਤਿਜੁਗੀ ਸੁਪਨਾ ਕਲਿਜੁਗ ਵਿਚ ਗੁਰਬਾਣੀ ਰਾਹੀਂ ਸਾਡੇ ਸਾਹਮਣੇ ਆਉਂਦਾ ਹੈ ।

**ਗੁਰਬਾਣੀ, ਗੁਰਮੁਖੀ ਤੇ ਪੰਜਾਬੀ ਭਾਸ਼ਾ**

ਪੰਜਾਬੀ ਭਾਸ਼ਾ ਨੂੰ ਪੱਕੇ ਪੈਰੀਂ ਖੜ੍ਹਾ ਕਰਨ ਤੇ ਇਸ ਦੇ ਟਕਸਾਲੀਕਰਨ ਵਿਚ ਗੁਰਮੁਖੀ ਲਿਪੀ ਦਾ ਬਹੁਤ ਯੋਗਦਾਨ ਹੈ । ਗੁਰੂ ਅੰਗਦ ਸਾਹਿਬ ਵੇਲੇ ਗੁਰਮੁਖੀ ਲਿਪੀ ਦਾ ਟਕਸਾਲੀਕਰਨ ਹੋਇਆ ਤੇ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਵਿਚ ਗੁਰੂ ਅਰਜਨ ਦੇਵ ਜੀ ਨੇ ਇਸੇ ਲਿਪੀ ਦਾ ਪ੍ਰਯੋਗ ਕੀਤਾ ।

ਅੱਜ ਵੀ ਬਹੁਤ ਪੰਜਾਬੀ ਲੋਕ ਗੁਰਮੁਖੀ ਅਖਰ-ਗਿਆਨ ਤੋਂ ਵਿਹੂਣੇ ਹਨ । ਪੰਜਾਬ ਅਤੇ ਭਾਰਤ ਤੋਂ ਬਾਹਰ ਵਸਦੇ ਪੰਜਾਬੀ ਲੋਕ ਆਪਣੇ ਵਿਰਸੇ ਨਾਲ ਜੁੜਨ ਲਈ ਕਈ ਉਪਰਾਲੇ ਕਰ ਰਹੇ ਹਨ । ਐਪਰ ਪੰਜਾਬ ਵਿਚ ਬਹੁਤ ਲੋਕ ਜਿਨ੍ਹਾਂ ਵਿਚ ਬਹੁ ਗਿਣਤੀ ਦਲਿਤ, ਦਮਿਤ ਜਾਤਾਂ ਅਤੇ ਤ੍ਰੀਮਤਾਂ ਦੀ ਹੈ । ਹਾਲੇ ਤੱਕ ਵੀ ਅਨਪੜ੍ਹ ਜਾਂ ਅੰਗੂਠਾ ਛਾਪ ਹਨ । ਅੱਖਰ-ਗਿਆਨ ਦੀ ਅਣਹੋਂਦ ਕਾਰਨ ਉਹਨਾਂ ਦੀ ਦਿਮਾਗੀ ਸ਼ਕਤੀ ਦਾ ਵਿਕਾਸ ਤੇ ਉਸ ਦਾ ਸਾਰੇ ਸਮਾਜ ਲਈ ਯੋਗਦਾਨ ਨਹੀਂ ਹੋ ਸਕਦਾ । ਸਾਂਝਾ ਹੰਭਲਾ ਮਾਰ ਕੇ ਪੰਜਾਬ ਸਰਕਾਰ ਹੀ ਇਸ ਨੂੰ ਨੇਪਰੇ ਚਾੜ੍ਹ ਸਕਦੀ ਹੈ ।

**ਪਰਚੇ ਦਾ ਸਾਰ**

ਇਸ ਲਘੂ ਪਰਚੇ ਵਿਚ ਜਾਣ-ਬੁਝ ਕੇ ਬਹੁਤ ਘੱਟ ਤੁਕਾਂ ਗੁਰਬਾਣੀ ਵਿਚੋਂ ਲਈਆਂ ਗਈਆਂ

ਹਨ ਕਿਉਂਕਿ ਗੱਲ ਸਮਝਣ ਲਈ ਜ਼ਿਆਦਾ ਤੁਕਾਂ ਦੀ ਲੋੜ ਨਹੀਂ। ਕਲਿਜੁਗ ਵਿਚ ਗੁਰਬਾਣੀ ਨੇ ਇਕ ਸਜਰੇ ਤੇ ਸੁੱਚੇ ਸੁਨੇਹੇ ਰਾਹੀਂ ਨਵੇਂ ਸਤਿਜੁਗ ਦਾ ਰਾਹ ਰੁਸ਼ਨਾਇਆ ਹੈ। ਸਾਂਝੀਵਾਲਤਾ ਪਹਿਲੇ ਸਤਿਜੁਗ ਵਿਚ ਵੀ ਸੀ ਤੇ ਨਵੇਂ ਵਿਚ ਵੀ ਹੋਵੇਗੀ। ਗੁਰਬਾਣੀ ਸਿਰਫ਼ ਦਲਿਤ ਦੇ ਦਮਿਤ ਪ੍ਰਵਚਨ ਵੱਜੋਂ ਹੀ ਨਹੀਂ ਦਲਿਤ-ਦਮਿਤ ਮੁਕਤੀ ਦਾ ਰਾਹ ਵੀ ਦੱਸਦੀ ਹੈ–ਇਕ ਬੇਗਮਪੁਰਾ ਵਸਾ ਕੇ।

ਪਹਿਲਾਂ ਸਤਿਜੁਗ ਸਰੀਰਕ ਮੁਸ਼ੱਕਤ ਦਾ ਜੁਗ ਸੀ। ਨਵੇਂ ਸਤਿਜੁਗ ਵਿਚ ਮਾਨਸਿਕ ਮਿਹਨਤ ਨੇ ਭਾਰੂ ਹੋਣਾ ਹੈ। ਇਸ ਵਿਚ ਕੋਈ ਦਲਿਤ, ਦਮਿਤ ਨਹੀਂ ਹੋਣਾ ਤੇ ਨਾ ਹੀ ਤ੍ਰੀਮਤ ਨੇ ਅੱਖਰ ਗਿਆਨ ਤੋਂ ਵਿਹੂਣਾ ਰਹਿਣਾ ਹੈ। ਬੇਗਮਪੁਰਾ ਦੇ ਸਾਰੇ ਵਸਨੀਕ ਰੋਸ਼ਨ ਦਿਮਾਗ ਹੋਣਗੇ।

# ਸ਼ਬਦ ਸਭਿਆਚਾਰ ਦਾ ਸ੍ਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ

*ਡਾ. ਬਲਕਾਰ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੇਂਦਰੀ ਸਰੋਕਾਰ ਕਿਸੇ ਨਾ ਕਿਸੇ ਰੂਪ ਵਿਚ ਗੁਰੂ ਨਾਨਕ ਦੇਵ ਜੀ ਨਾਲ ਹੀ ਸਥਾਪਤ ਹੋ ਗਏ ਸਨ। ਇਹਨਾਂ ਸਰੋਕਾਰਾਂ ਦਾ ਸ਼ਬਦ-ਸਭਿਆਚਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਾਗਤ ਜੋਤਿ ਅਤੇ ਜ਼ਾਹਰਾ ਜ਼ਹੂਰ ਸ਼ਬਦ-ਗੁਰੂ ਵੱਜੋਂ ਐਲਾਨ ਦੇਣ ਤੱਕ (1708) ਲਗਾਤਾਰ ਉਸਰਦਾ ਰਿਹਾ ਸੀ। ਸ਼ਬਦ 'ਗੁਰੂ' ਹੈ ਅਤੇ ਇਸ ਨਾਲ ਪੈਦਾ ਹੋਏ ਸਭਿਆਚਾਰ ਦੀ ਸੰਗਯਾ 'ਸੰਗਤ' ਨੂੰ ਮੰਨ ਕੇ ਹਥਲੇ ਵਿਸ਼ੇ ਤੇ ਚਰਚਾ ਕੀਤੀ ਜਾ ਰਹੀ ਹੈ।

ਗੁਰੂ ਨਾਨਕ ਦੇਵ ਜੀ ਜਦੋਂ ਆਪਣੇ ਰੰਗ ਵਿਚ ਬੋਲਦੇ ਸਨ ਤਾਂ ਬਾਣੀ ਪੈਦਾ ਹੁੰਦੀ ਸੀ। ਇਹ ਰੰਗ ਉਸ ਵੇਲੇ ਵੀ ਕਾਇਮ ਨਜ਼ਰ ਆਉਂਦਾ ਹੈ, ਜਦੋਂ ਉਹਨਾਂ ਨੂੰ ਪੈਦਾ ਹੋਏ ਪ੍ਰਸ਼ਨਾਂ ਦੇ ਦੋ-ਟੂਕ ਉੱਤਰ ਦੇਣੇ ਪੈਂਦੇ ਸਨ। ਦੋ ਟੂਕ ਉੱਤਰਾਂ ਦੀ ਪਹਿਲੇ ਵੇਈ ਨਦੀ ਪਰਵੇਸ਼ ਤੋਂ ਬਾਅਦ ਉਸ ਐਲਾਨ ਨਾਲ ਹੋ ਗਈ ਸੀ, ਜਿਸ ਨਾਲ ਉਹਨਾਂ ਨੇ ਧਰਮ ਨੂੰ ਜਨਮ ਤੋਂ ਮੰਨਣ ਤੋਂ ਇਨਕਾਰੀ ਹੁੰਦਿਆਂ ਕਿਹਾ ਸੀ,

"ਨ ਕੋ ਹਿੰਦੂ ਨ ਕੋ ਮੁਸਲਮਾਨ"

(ਜਨਮ ਸਾਖੀ)

ਇਸ ਨਾਲੋਂ ਵੀ ਕਠਨ ਪ੍ਰਸ਼ਨ ਯੋਗੀਆਂ, ਵੱਲੋਂ ਇਹ ਸਮਝਕੇ ਕੀਤਾ ਗਿਆ ਸੀ ਕਿ ਜਨਮ ਤੋਂ ਧਾਰਮਿਕ ਉੱਤਮਤਾ ਵਿਚ ਵਿਸ਼ਵਾਸ ਨਾ ਕਰਨ ਵਾਲਾ ਇਹ ਸਿਆਣਾ ਮਾਨਵ, ਭਲਾ 'ਗੁਰੂ ਬਿਨਾਂ ਗਤਿ ਨਹੀਂ' ਦਾ ਕੀ ਜਵਾਬ ਦੇਂਦਾ ਹੈ। ਪ੍ਰਸ਼ਨ ਸਿੱਧਾ ਸੀ ਪਰ ਅਰਥ ਡੂੰਘੇ ਸਨ ਕਿਉਂਕਿ ਵਿਅਕਤੀ ਗੁਰੂ ਦੁਆਲੇ ਉਸਰਿਆ ਅਧਿਆਤਮਕ ਸਭਿਆਚਾਰ ਸ਼ਬਦ ਸਭਿਆਚਾਰ ਨੂੰ ਸਮਝਣ ਤੇ ਅਪਨਾਉਣ ਤੋਂ ਅਸਮਰਥ ਸੀ। ਏਸੇ ਲਈ ਇਹ ਪ੍ਰਸ਼ਨ ਸਿਧ ਗੋਸ਼ਟ ਬਾਣੀ ਦਾ ਹਿੱਸਾ ਹਨ ਕਿ ਜਿਸ ਸ਼ਬਦ ਨੂੰ "ਭਵਜਲੁ ਸ਼ਬਦਿ ਲੰਘਾਵਣਹਾਰੁ" ਕਹਿ ਰਹੇ ਹੋ ਇਹ ਕਿਵੇਂ ਸੰਭਵ ਹੈ?[1] ਉੱਤਰ ਵੀ ਏਸੇ ਹੀ ਸੁਰ ਵਿਚ ਸੀ ਕਿ ਸ਼ਬਦ ਗੁਰੂ ਹੈ ਅਤੇ ਸ਼ਬਦ ਨਾਲ ਇਕਸੁਰ ਹੋਈ ਸੁਰਤਿ ਜਾਂ ਮਾਨਸਿਕਤਾ ਹੀ ਸਹੀ ਚੇਲਾ ਹੈ। ਸੋ ਸ਼ਬਦ-ਗੁਰੂ ਦਾ ਇਹ ਅਨੁਭਵੀ ਵਰਤਾਰਾ ਕਿਸੇ ਤਰ੍ਹਾਂ ਵੀ ਸ਼ੂਨਯ ਜਾਂ ਅਗੰਮ (abstract) ਨਹੀਂ ਹੈ, ਸਗੋਂ ਇਕ ਅਨੁਭਵੀ ਵਿਧੀ ਨਾਲ ਪਰਵਾਨ ਚੜ੍ਹਿਆ ਅਧਿਆਤਮਕ ਵਰਤਾਰਾ ਹੈ।[2]

---

*ਡਾਇਰੈਕਟਰ, ਇੰਸਟੀਚਿਊਟ ਫਾਰ ਟੀਚਿੰਗ ਪੰਜਾਬੀ ਐਂਡ ਸਿੱਖੀਜ਼ਮ, ਐਸਪੀਨੈਲਾ, (ਯੂ.ਐਸ.ਏ.)

ਗੁਰੂ ਨਾਨਕ ਨੂੰ ਨਿਗੁਰਾ ਕਹਿਣ ਦੀ ਮਨਸ਼ਾ ਨਾਲ ਕੀਤੇ ਪ੍ਰਸ਼ਨ ਦਾ ਉੱਤਰ ਅਜਿਹਾ ਪ੍ਰਸ਼ਨ ਸੀ। ਉਹਨਾਂ ਵਾਸਤੇ ਜੋ ਆਪਣੇ ਆਪ ਨੂੰ ਗੁਰੂ ਸਮਝ ਕੇ ਵੀ ਗੁਰੂ ਨਹੀਂ ਸਨ ਅਤੇ ਚੇਲਾ ਸਮਝ ਕੇ ਵੀ ਚੇਲਾ ਨਹੀਂ ਸਨ। ਗੁਰੂ ਨਾਨਕ ਦੇਵ ਜੀ ਨੇ ਇਹ ਸੁਰ ਬਾਕੀ ਥਾਵਾਂ ਤੇ ਵੀ ਕਾਇਮ ਰੱਖੀ ਹੋਈ ਹੈ, ਕਿਉਂਕਿ ਉਹ ਸ਼ਬਦ-ਸਭਿਆਚਾਰ ਦੀ ਉਸਾਰੀ ਵਿਚ ਆਮ ਮਾਨਸਿਕਤਾ ਨੂੰ ਹਿੱਸੇਦਾਰ ਬਨਾਉਣ ਲਈ, ਸ਼ਬਦ ਆਹਾਰ ਨਾਲ ਜੋ ਮਾਨਸਿਕਤਾ ਪੈਦਾ ਹੋ ਸਕਦੀ ਹੈ, ਉਹ ਮੋਮ ਦੇ ਦੰਦਾਂ ਨਾਲ ਲੋਹਾ ਖਾਣ ਵਰਗੀ ਅਸੰਭਵਤਾ ਦੀ ਸੰਭਵਤਾ ਹੈ।[3] ਇਸ ਦਾ ਇਹ ਅਰਥ ਵੀ ਹੈ ਕਿ ਬਾਕੀ ਗੁਰੂ ਸਾਹਿਬਾਨ ਨੇ ਸ਼ਬਦ-ਸਭਿਆਚਾਰ ਨੂੰ ਉਸਾਰਨ ਵਿਚ ਪੂਰਨ ਹਿੱਸਾ ਪਾਇਆ ਹੈ। ਗੁਰੂ ਰਾਮਦਾਸ ਜੀ ਬਾਰੇ ਭੱਟ ਕਵੀ 'ਨਲ' ਕਹਿੰਦਾ ਹੈ ਕਿ ਇਸ ਸਿਧਾਂਤ ਦੀ ਥੀਆਲੋਜੀ ਉਸਾਰਦੇ ਹੋਏ ਗੁਰੂ ਜੀ ਦੱਸਦੇ ਹਨ ਕਿ ਬਾਣੀ ਦਾ ਸਿਮਰਨ ਹੀ ਸਤਿ ਹੰਢਾਉਣ ਵਾਲੀ ਮਾਨਸਿਕਤਾ ਨੂੰ ਉਸਾਰਦਾ ਹੈ।[4] ਇਹ ਸੁਰ ਗੁਰੂ ਜੀ ਨੇ ਬਾਕੀ ਟਿੱਪਣੀਆਂ ਵੇਲੇ ਵੀ ਕਾਇਮ ਰੱਖੀ ਹੈ ਕਿਉਂਕਿ ਉਹਨਾਂ ਮੁਤਾਬਕ ਹੋਣ ਅਤੇ ਹੋਣ ਦੇ ਭਰਮ ਵਿਚ ਬਹੁਤ ਫਰਕ ਹੈ। ਜਦੋਂ ਵੀ ਉਹ ਕਿਸੇ ਧਰਮ ਦੇ ਪ੍ਰਤੀਨਿਧੀ ਨਾਲ ਸੰਬਾਦ ਕਰਦੇ ਸਨ ਤਾਂ ਅਕਸਰ ਉਸ ਨੂੰ ਚੇਲਾ ਬਨਾਉਣ ਦੀ ਥਾਂ ਉਸੇ ਹੀ ਧਰਮ ਵਿਚ ਪਰਪੱਕ ਹੋਣ ਦੀ ਗੱਲ ਕਰਦੇ ਸਨ ਜਿਸ ਦਾ ਉਹ ਪ੍ਰਤੀਨਿਧਤਵ ਕਰ ਰਿਹਾ ਹੁੰਦਾ ਸੀ। ਮੁਸਲਮਾਨ ਨੂੰ ਇਹ ਕਿਹਾ ਹੈ ਕਿ ਮੁਸਲਮਾਨ ਕਹਾਉਣ ਨਾਲ ਤਾਂ ਮੁਸਲਮਾਨ ਨਹੀਂ ਹੋ ਜਾਈਦਾ ? ਮੁਸਲਮਾਨ ਹੋਣ ਲਈ ਇਸਲਾਮੀ ਪਵਿੱਤਰਤਾ ਦਾ ਸਬੂਤ ਦੇਣਾ ਹੀ ਚਾਹੀਦਾ ਹੈ।[5] ਇਸੇ ਲਈ ਇਹ ਕੰਮ ਔਖਾ ਹੈ।[6] ਇਹ ਤਾਂ "ਮੋਮ ਦਿਲ" ਹੋਇਆਂ ਹੀ ਸੰਭਵ ਹੋ ਸਕਦਾ ਹੈ।[7] ਇਹ ਪ੍ਰਾਪਤ ਵਿਚੋਂ ਇਕ ਅਜਿਹੇ ਸਭਿਆਚਾਰ ਦੀ ਸਿਰਜਨਾ ਵੱਲ ਸੰਕੇਤ ਹੈ, ਜੋ ਧਰਮ ਨੂੰ, ਤੋੜਨ ਵਾਲੀ ਨਹੀਂ ਜੋੜਨ ਵਾਲੀ ਵਿਧੀ ਵੱਜੋਂ ਪ੍ਰਸਤੁਤ ਕਰਦੀ ਹੈ। ਇਸੇ ਤਰ੍ਹਾਂ ਪੰਡਤ ਨੂੰ ਕਿਹਾ ਹੈ ਕਿ : "ਬ੍ਰਾਹਮਣ ਸੁ ਜੋ ਬ੍ਰਹਮ ਬਿੰਦੇ" ਪਰ ਨਾਲ ਸ਼ਬਦ ਸਭਿਆਚਾਰ ਨੂੰ ਜਨਮ ਨਾਲ ਨਹੀਂ ਸਗੋਂ ਕਰਮ ਨਾਲ ਜੋੜਿਆ ਹੈ।[8] ਮੂਲ ਬੰਦੇ ਨੂੰ ਮੰਨਿਆ ਹੈ ਕਿਉਂਕਿ ਬੰਦਾ ਵੀ ਇਹੋ ਜਿਹਾ ਹੋਣਾ ਚਾਹੀਦਾ ਹੈ ਜੋ ਸਤਿ ਦੇ ਰੂਬਰੂ ਹੋਣ ਦੇ ਮੁੱਦਿਆਂ ਨੂੰ ਟੀਚਾ ਬਣਾ ਦੇ ਜਿਉਣ ਲਈ ਬਚਨਬਧ ਹੈ।[9] ਇਹੀ ਪਰੇਸ਼ਾਨੀਆਂ ਤੋਂ ਮੁਕਤੀ ਦਾ ਸਿੱਖ ਮਾਰਗ ਹੈ।[10] ਬੰਦੇ ਲਈ ਬੰਦਗੀ ਦੇ ਇਸ ਮਾਰਗ ਦਾ ਸਰੋਤ ਸ਼ਬਦ ਗੁਰੂ ਹੈ ਅਤੇ ਇਸੇ ਨੂੰ ਇੱਥੇ ਸ਼ਬਦ-ਸਭਿਆਚਾਰ ਵੱਜੋਂ ਵਿਚਾਰਿਆ ਜਾ ਰਿਹਾ ਹੈ।

ਇਹ ਸਾਰੀਆਂ ਗੱਲਾਂ ਇਸ ਪਾਸੇ ਵੱਲ ਸੰਕੇਤ ਹਨ ਕਿ, ਜਿਹੜੇ ਧਰਮ ਦੇ ਮੰਨਣ ਵਾਲੇ ਪਾਠ ਦਾ ਪੁਨਰ ਪਾਠ ਕਰਨ ਦੀ ਜਾਂਚ ਭੁੱਲ ਜਾਂਦੇ ਹਨ। ਉਹ ਸਰੋਤ ਦੀ ਸਦਤਾਜ਼ਗੀ ਨਾਲੋਂ ਟੁੱਟ ਕੇ ਖੜੋਤ ਦਾ ਸ਼ਿਕਾਰ ਹੋ ਜਾਂਦੇ ਹਨ। ਇਸ ਨਾਲ ਜਿਸ ਸਭਿਆਚਾਰਕ ਵਿਕਾਸ ਦੀ ਧਰਮ ਤੋਂ ਆਸ ਕੀਤੀ ਜਾਂਦੀ ਹੈ ਉਸ ਨਾਲੋਂ ਸੰਬੰਧਿਤ ਧਰਮ ਟੁੱਟਦਾ-ਟੁੱਟਦਾ ਟੁੱਟ ਹੀ ਜਾਂਦਾ ਹੈ। ਉਪਰੋਕਤ ਹਵਾਲਿਆਂ ਤੋਂ ਬਿਨਾਂ ਆਤਮ ਚੀਨਣ ਅਤੇ "ਪਹਿਲਾਂ ਮਨ ਪਰਬੋਧੇ ਆਪਣਾ" ਆਦਿ ਵਿਚੋਂ ਵੀ ਇਹ ਭਾਵਨਾ ਸਪਸ਼ਟ ਹੋ ਜਾਂਦੀ ਹੈ। ਇਸੇ ਦਾ ਸ਼ਬਦ ਸਭਿਆਚਾਰ ਵੱਜੋਂ ਪ੍ਰਸੰਗ ਸਥਾਪਤ ਕਰਨ ਦੀ ਵਿਲੱਖਣਤਾ ਸਿੱਖ ਧਰਮ ਚਿੰਤਨ ਵਿਚ ਕਾਇਮ ਹੈ। ਇਸ ਵਾਸਤੇ ਦੋ ਲਫਜ਼ ਬਾਣੀ ਵਿਚ ਵਰਤੇ ਹੋਏ ਹਨ 'ਜੋਤਿ' ਅਤੇ 'ਜੁਗਤਿ'। ਗੁਰੂ ਨਾਨਕ ਦੇਵ ਜੀ ਦੀਆਂ ਇਹੀ ਦੋ ਗੱਲਾਂ ਸਾਰੇ ਗੁਰੂਆਂ

ਵਿਚ ਸਾਂਝੀਆਂ ਸਨ। ਇਸ ਦੀ ਗਵਾਹੀ ਸਤੇ ਬਲਵੰਡ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਰੀ ਹੋਈ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਥਾਂ ਹੁਣ ਲਹਿਣਾ ਗੁਰੂ ਅੰਗਦ ਹੋ ਗਿਆ ਹੈ। ਪਰ ਦੋਹਾਂ ਵਿਚ ਭਾਵ ਵੀ ਉਹੀ ਹੈ ਅਤੇ ਉਸ ਨੂੰ ਪ੍ਰਕਾਸ਼ ਕਰਨ ਦੀ ਜੁਗਤਿ ਭੀ ਉਹੀ ਹੈ। ਸਰੀਰ ਦੀ ਬਦਲੀ ਨਾਲ ਜੋਤਿ ਅਤੇ ਜੁਗਤਿ ਵਿਚ ਕੋਈ ਫ਼ਰਕ ਨਹੀਂ ਪਿਆ।[11]

ਜੋਤਿ ਉਹ ਸ੍ਰੋਤ ਹੈ ਜਿਸ ਲਈ ਬਾਣੀ ਸ਼ਬਦ ਵੀ ਵਰਤਿਆ ਹੋਇਆ ਹੈ। ਏਸੇ ਪੱਖੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਸਰੋਤ ਗ੍ਰੰਥ ਹੋ ਗਿਆ ਹੈ। ਬਾਣੀ ਰੂਪੀ ਇਸ ਜੋਤਿ ਨੂੰ "ਧੁਰ ਕੀ ਬਾਣੀ" ਵੀ ਆਖਿਆ ਹੋਇਆ ਹੈ ਅਤੇ ਤਪਦੇ ਸੰਸਾਰ ਨੂੰ ਠਾਰ ਸਕਣ ਦੀਆਂ ਸੰਭਾਵਨਾਵਾਂ ਦਾ ਸਰੋਤ ਵੀ ਆਖਿਆ ਹੋਇਆ ਹੈ। ਜਗਤ ਜਲੰਦੇ ਨੂੰ ਬਚਾਉਣ ਦੀ ਜੋ ਜੁਗਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀ ਹੋਈ ਹੈ। ਉਸੇ ਨੂੰ ਇੱਥੇ ਸ਼ਬਦ ਸਭਿਆਚਾਰ ਆਖਿਆ ਜਾ ਰਿਹਾ ਹੈ। ਮਾਨਵ ਦੀ ਇਹ ਜਲਣ, ਤ੍ਰਿਸ਼ਨਾਵਾਂ ਤੇ ਸ਼ਹਸਿਆਂ ਨਾਲ ਵੀ ਜੁੜੀ ਹੋਈ ਹੈ।[12] ਇਸ ਵਿਚੋਂ ਨਿਕਲਣ ਦਾ ਕੋਈ ਵੀ ਰਾਹ ਮੁਬਾਰਕ ਹੈ ਪਰ ਗੁਰਬਾਣੀ ਵਿਚ ਇਹ ਰਾਹ ਪ੍ਰਾਪਤ ਹੈ।[13] ਹਉਮੈ ਅਤੇ ਪਰਾਏ ਆਸਰੇ ਦੀ ਇੱਛਾ ਵਿਚਕਾਰ ਫਸਿਆ ਮਾਨਵ, ਸ਼ਬਦ ਸਭਿਆਚਾਰ ਦਾ ਹਿੱਸਾ ਹੋ ਕੇ ਹੀ, ਮੁਕਤੀ ਪ੍ਰਾਪਤ ਕਰ ਸਕਦਾ ਹੈ।

ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੇ ਭਾਇ ॥
ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥

(ਪੰਨਾ ੬੫੧)

ਆਮ ਤੌਰ ਤੇ ਧਰਮ ਚਿੰਤਨ, ਗਰੰਟੀਸ਼ੁਦਾ ਨਤੀਜਿਆਂ ਦੀ ਵਕਤੀ ਪ੍ਰਾਪਤੀ ਲਈ ਮੰਤਰ ਵਿਧੀ ਦੀ ਗੱਲ ਕਰਦੇ ਹਨ। ਸਿੱਖ ਸਭਿਆਚਾਰ ਵਿਚ ਸ਼ਬਦ ਨੂੰ ਕਿਸੇ ਇਹੋ ਜਿਹੀ ਈਜ਼ਾਰੇਦਾਰੀ ਨਾਲ ਨਹੀਂ ਜੋੜਿਆ ਗਿਆ। ਇੱਥੋਂ ਤੱਕ ਕਿ ਰਹਿਤ ਦੀ ਈਜ਼ਾਰੇਦਾਰੀ ਵੀ ਸਥਾਪਤ ਨਹੀਂ ਹੋਣ ਦਿੱਤੀ। ਗੁਰੂ ਰਾਮਦਾਸ ਜੀ ਨੇ 'ਗਉੜੀ ਕੀ ਵਾਰ' ਵਿਚ ਜੋ ਰਹਿਤ ਦੱਸੀ ਹੈ ਉਹ ਉਹਨਾਂ ਤੱਤਾਂ ਨਾਲ ਜੁੜੀ ਹੋਈ ਹੈ, ਜੋ ਮਨੁੱਖ ਦੀ ਮਾਨਸਿਕਤਾ ਨੂੰ ਸਿਹਤਮੰਦ ਢੰਗ ਨਾਲ ਸਿਰਜਣ ਵੱਲ ਰੁਚਿਤ ਹਨ। ਇਸ ਵਿਚ ਅੰਮ੍ਰਿਤ ਵੇਲੇ ਉਠ ਕੇ "ਨਾਮ" ਨੂੰ ਧਿਆਉਣ ਦੀ ਗੱਲ ਹੈ। ਫਿਰ ਸੰਗਤ ਵਿਚ ਜਾ ਕੇ ਵਿਅਕਤੀਗਤ ਯਤਨ ਨੂੰ ਭਾਈਚਾਰਕ ਰੂਪ ਦੇਣ ਦੀ ਪ੍ਰੇਰਨਾ ਕੀਤੀ ਹੈ। ਇਸ ਭਾਵਨਾ ਨਾਲ ਰੰਗੇ ਹੋਏ ਮਾਨਵ ਦੀ ਸੰਗਯਾ ਨੂੰ ਗੁਰ-ਸਿੱਖ ਮੰਨਿਆ ਹੈ। ਪਰ ਇਹ ਅਹਿਸਾਸ ਕਿਰਪਾ ਨਾਲ ਹੀ ਸਮਝ ਆਉਂਦਾ ਹੈ ਕਿਉਂਕਿ ਆਪ ਠੀਕ ਰਾਹ ਤੇ ਤੁਰਨਾ ਤੇ ਹੋਰਨਾਂ ਨੂੰ ਤੋਰਨ ਲਈ ਯਤਨਸ਼ੀਲ ਹੋਣ ਨੂੰ ਹੀ ਸਿੱਖੀ ਪ੍ਰਵਾਨ ਕੀਤਾ ਹੋਇਆ ਹੈ।[12] ਇੱਥੇ ਕੇਂਦਰੀਅਤਾ ਉਦਮ ਨੂੰ ਹੈ ਅਤੇ ਇਹ ਉਦਮ ਨਿਤ ਕਰਨ ਦਾ ਆਦੇਸ਼ ਹੈ। ਪ੍ਰਾਪਤ ਕੇਂਦਰੀਅਤਾ ਜੇ ਇਕਲਾਪੀ ਜਾਂ ਈਜ਼ਾਰੇਦਾਰਾਨਾ ਹੋ ਜਾਵੇ ਤਾਂ ਕੇਂਦਰੀਅਤਾ ਦੇ ਹਵਾਲੇ ਨਾਲ ਸ਼ੋਸ਼ਣ ਦੀਆਂ ਸੰਭਾਵਨਾਵਾ ਵੱਧ ਜਾਂਦੀਆਂ ਹਨ। ਕੇਂਦਰੀਅਤਾ ਜੇ ਜੋੜਨ ਵਾਲੀ ਹੋਵੇ ਤਾਂ ਈਜ਼ਾਰੇਦਾਰਾਨਾ ਸੰਭਾਵਨਾਵਾਂ ਮਧਮ ਪੈ ਜਾਂਦੀਆਂ ਹਨ। ਇੱਥੇ ਰਹਿਤ ਨੂੰ ਲੋੜੀਂਦੀ ਦੱਸਿਆ ਹੈ ਪਰ ਕੇਂਦਰੀਅਤਾ ਸਪਿਰਟ (ਜੋਤਿ) ਨੂੰ ਹੀ ਪ੍ਰਾਪਤ ਹੈ। ਰਹਿਤ ਅਜਿਹੀ ਜੁਗਤਿ ਹੈ, ਜੋ ਜੋਤਿ ਨੂੰ ਪਿੱਛੇ ਨਹੀਂ ਧੱਕ ਸਕਦੀ। ਜੇ ਰਹਿਤ ਨੂੰ ਕੇਂਦਰੀਅਤਾ ਪ੍ਰਾਪਤ ਹੋ ਜਾਵੇ ਤਾਂ ਬਾਣਾ-ਮੂਲਕਤਾ ਈਜ਼ਾਰੇਦਾਰੀ ਬਾਣੀ ਨੂੰ ਕੰਢੇ ਤੇ ਧੱਕ ਦੇਵੇਗੀ। ਇਸ ਵਿਚੋਂ ਜਾਂ ਕੱਟੜਤਾ ਨਿਕਲਦੀ

ਹੈ ਜਾਂ ਸਿਆਸਤ। ਦੋਵੇਂ ਸ਼ੋਸ਼ਣ ਦੀਆਂ ਹੇਤੂ ਹਨ। ਜਦੋਂ ਗੁਰੂ ਨਾਨਕ ਦੇਵ ਜੀ ਪੰਡਤ ਨੂੰ "ਏਹ ਜਨੇਊ ਜੀਅ ਕਾ ਹਈ ਤ ਪਾਡੇ ਘਤੁ" ਆਖਦੇ ਹਨ ਤਾਂ ਰਹਿਤ ਨੂੰ ਜੋਤਿ ਜਾਂ ਸ਼ਬਦ-ਗੁਰੂ ਦੀ ਕੇਂਦਰੀਅਤਾ ਨਾਲ ਜੋੜਨ ਦੀ ਗੱਲ ਕਰਦੇ ਹਨ। ਇਸ ਨਾਲ ਪੈਦਾ ਹੋਣ ਵਾਲੀ ਨੈਤਿਕਤਾ ਇਕ ਪਾਸੇ ਵੰਡੀਆਂ ਪਾਉਣ ਦੀ ਧਾਰਮਿਕਤਾ ਦੀ ਥਾਂ, ਸਰਬ-ਅਲਿੰਗਨਕਾਰੀ ਨੈਤਿਕਤਾ ਹੋ ਜਾਵੇਗੀ ਅਤੇ ਦੂਜੇ ਪਾਸੇ ਧਰਮ ਦੀ ਪਛਾਣ ਇਸ ਸਤਿ ਨੂੰ ਬਣਾਏਗੀ ਕਿ ਸੰਬੰਧਿਤ ਧਰਮ ਕਿਹੋ ਜਿਹਾ ਮਾਨਵ ਜਾਂ ਭਾਈਚਾਰਾ ਪੈਦਾ ਕਰ ਰਿਹਾ ਹੈ। ਸਿੱਖ ਇਤਿਹਾਸ ਦੀ ਗਵਾਹੀ ਨਾਲ ਇਹ ਸੌਖਿਆਂ ਕਿਹਾ ਜਾ ਸਕਦਾ ਹੈ ਕਿ ਸਿੱਖ ਸਭਿਆਚਾਰ, ਜੋਤਿ ਰੂਪ ਵਿਚ ਸ਼ਬਦ-ਸਭਿਆਚਾਰ ਹੈ ਅਤੇ ਪ੍ਰਗਟਾਵੇ ਵਿਚ ਅਜਿਹਾ ਮਾਨਵ ਵਿਵਹਾਰ ਹੈ, ਜੋ ਨਾਮ ਜਪਣ, ਕਿਰਤ ਕਰਨ ਅਤੇ ਵੰਡ ਕੇ ਛਕਣ ਵੱਜੋਂ ਪ੍ਰਗਟ ਹੁੰਦਾ ਰਿਹਾ ਹੈ। ਇਸ ਪ੍ਰਸੰਗ ਵਿਚ ਜਿੱਥੇ ਸਿੱਖ ਫੇਲ ਹੋਇਆ ਹੈ, ਉਹ ਸ਼ਬਦ-ਸਭਿਆਚਾਰ ਦੀ ਕੇਂਦਰੀਅਤਾ ਨਾਲੋਂ ਟੁੱਟ ਗਿਆ ਹੈ। ਸਿੱਖੀ ਨੂੰ ਸਿੱਖ ਦੀ ਅਸਫ਼ਲਤਾ ਦਾ ਕੋਈ ਵੀ ਬੰਧਨ ਨਹੀਂ ਹੈ ਕਿਉਂਕਿ ਸਿੱਖੀ ਦਾ ਸ੍ਰੋਤ ਬਾਣੀ ਹੈ।

ਸ਼ਬਦ-ਸਭਿਆਚਾਰ ਨੂੰ ਸਿੱਖ ਵਿਰਾਸਤ ਦੇ ਤੌਰ ਤੇ ਲਈਏ ਤਾਂ ਵਾਰਸ ਦੀ ਭੂਮਿਕਾ ਵੀ ਅਹਿਮ ਭੂਮਿਕਾ ਹੋ ਜਾਂਦੀ ਹੈ। ਇੱਥੇ ਇਹ ਦੱਸਣਾ ਜ਼ਰੂਰੀ ਹੈ ਕਿ ਪ੍ਰਬੰਧਕ ਜ਼ਰੂਰੀ ਨਹੀਂ ਵਾਰਸ ਵੀ ਹੋਣ। ਇਸ ਹਾਲਤ ਵਿਚ ਵਿਰਾਸਤ ਨੂੰ ਖ਼ਤਰਾ ਵੀ ਹੋ ਜਾਂਦਾ ਹੈ। ਇੱਥੋਂ ਸ਼ਬਦ ਗੁਰੂ ਦੀ ਵੱਖਰੀ ਭੂਮਿਕਾ ਸ਼ੁਰੂ ਹੋ ਜਾਂਦੀ ਹੈ। ਇਹ ਪ੍ਰਬੰਧਕੀ ਸਿਆਸਤ ਦੇ ਵਿਰੁੱਧ ਇਕ ਲਹਿਰ ਦੀਆਂ ਸੰਭਾਵਨਾਵਾਂ ਦਾ ਪੈਦਾ ਹੋ ਜਾਣਾ ਹੈ। ਸਿੰਘ ਸਭਾ ਲਹਿਰ ਜਾਂ ਗੁਰਦੁਆਰਾ ਸੁਧਾਰ ਲਹਿਰ ਇਸੇ ਤਰ੍ਹਾਂ ਪੈਦਾ ਹੋਈ ਸੀ। ਉਸ ਤੋਂ ਪਿੱਛੋਂ ਅਕਾਲੀ ਲਹਿਰ ਵੀ ਇਸੇ ਤਰ੍ਹਾਂ ਪੈਦਾ ਹੋਈ ਸੀ। ਅਸਲ ਵਿਚ ਇਹ ਧਰਮ ਦਾ ਵਰਤਮਾਨ ਸਥਾਪਤ ਕਰਨ ਦੀ ਲਹਿਰ ਹੁੰਦੀ ਹੈ ਅਤੇ ਇਸ ਦੀ ਸਿਧਾਂਤਕ ਧਰਾਤਲ ਗੁਰਬਾਣੀ ਵਿਚ ਮੌਜੂਦ ਹੈ। ਸ਼ਬਦ-ਸਭਿਆਚਾਰ ਦੇ ਇਸ ਪ੍ਰਸੰਗ ਵਿਚ ਇਹ ਗੱਲ ਮਹੱਤਵਪੂਰਨ ਹੈ ਕਿ ਸ਼ਬਦ-ਗੁਰੂ ਕਰਤਾਰੀ ਪ੍ਰਬੰਧ ਦਾ ਬਾਣੀ ਰੂਪ ਵਿਚ ਪ੍ਰਗਟਾਵਾ ਹੈ। ਇਹ ਕਿਸੇ ਵੀ ਤਰ੍ਹਾਂ ਦੇ ਮਾਨਵ ਕਲਪਿਤ ਜਾਂ ਮਾਨਵ ਸਿਰਜਤ ਦਖ਼ਲ ਤੋਂ ਮੁਕਤ ਹੈ। ਜਿਸ ਨਿਯਮ ਵਿਚ ਸਭ ਕੁਝ ਪੈਦਾ ਹੁੰਦਾ ਹੈ, ਉਸੇ ਨਿਯਮ ਵਿਚ ਉਹ ਸਮਾ ਵੀ ਜਾਂਦਾ ਹੈ। ਮਾਨਵ ਨੂੰ ਇਸ ਨਿਯਮ (ਹੁਕਮ ਰਜਾਈ ਚਲਨਾ) ਮੁਤਾਬਿਕ ਜੀਊਣ ਦੇ ਬੰਧਨ ਵਿਚੋਂ ਗੁਜ਼ਰਨਾ ਪੈਣਾ ਹੈ। ਇਹੀ ਸਿਧਾਂਤ ਅਤੇ ਅਮਲ ਵਿਚ ਤਵਾਜ਼ਨ ਵੀ ਸਥਾਪਨਾ ਹੈ। ਇਹ ਸਿੱਖ ਚਿੰਤਨ ਦਾ ਕੇਂਦਰੀ ਸਰੋਕਾਰ ਵੀ ਹੈ। ਅਜਿਹਾ ਨਹੀਂ ਕਿ ਹੋਰ ਕਿਸੇ ਧਰਮ ਚਿੰਤਨ ਨੇ ਅਜਿਹਾ ਕਰਨਾ ਚਾਹਿਆ ਨਹੀਂ ਜਾਂ ਕੀਤਾ ਨਹੀਂ। ਪਰ ਵੇਖਣਾ ਇਹ ਹੈ ਕਿ ਸਿਧਾਂਤ ਅਤੇ ਅਮਲ ਦਾ ਤਵਾਜ਼ਨ ਸਥਾਪਤ ਕਰਨ ਲਈ, ਸੰਬੰਧਿਤ ਧਰਮ ਚਿੰਤਨ ਵਿਚ ਪਰਮੁਖਤਾ, ਸਿਧਾਂਤਕ ਸਰੋਤ ਨੂੰ ਮਿਲੀ ਹੋਈ ਹੈ ਜਾਂ ਰਹਿਤ, ਸੰਸਥਾ ਜਾਂ ਸੰਸਥਾਈ ਪਰਬੰਧ ਨੂੰ ਮਿਲ ਗਈ ਹੈ? ਜਦੋਂ ਕਿਸੇ ਵੀ ਕਾਰਨ ਮਗਰਲੇ ਦੀ ਸਰਦਾਰੀਨੁਮਾਂ ਈਜ਼ਾਰੇਦਾਰੀ ਹੋ ਜਾਵੇ ਤਾਂ ਧਰਮ ਦੇ ਖੰਭ ਲਾ ਕੇ ਉੱਡਣ ਦੇ ਹਾਲਾਤ ਪੈਦਾ ਹੋ ਜਾਂਦੇ ਹਨ। ਵਰਤਮਾਨ ਵਿਚ ਇਹੋ ਸਥਿਤੀ ਦੁਨੀਆਂ ਦੇ ਤਕਰੀਬਨ ਸਾਰੇ ਹੀ ਧਰਮਾਂ ਵਿਚ ਵਾਪਰ ਗਈ ਹੈ। ਇਹ ਸਿਆਸਤ ਲਈ ਧਰਮ ਨੂੰ ਵਰਤਣ ਨਾਲ ਵਾਪਰਦਾ ਰਿਹਾ ਹੈ ਅਤੇ ਰਹਿਣਾ ਹੈ। ਇਸ ਨਾਲ ਸਿਧਾਂਤਕ ਪੈਰਾਡਾਈਮ ਅਤੇ ਇਸ ਦੇ ਅਮਲ ਦੀਆਂ

ਵੰਗਾਰਾਂ ਪਹਿਲਾਂ ਸਮਾਨਾਂਤਰਤਾ ਵਿਚ ਆ ਜਾਂਦੀਆਂ ਹਨ ਤੇ ਫਿਰ ਇਕ ਦੂਜੇ ਦੇ ਵਿਰੋਧ ਵਿਚ ਭੁਗਤਣ ਦੀ ਮਜ਼ਬੂਰੀ ਹੰਢਾਉਣੀ ਪੈ ਜਾਂਦੀ ਹੈ। ਕੋਈ ਵੀ ਧਰਮ ਇਸ ਦਾ ਸ਼ਿਕਾਰ ਹੋਣ ਤੋਂ ਬਚ ਨਹੀਂ ਸਕਦਾ ਹੈ ਜਿੰਨਾ ਚਿਰ ਸੰਬੰਧਿਤ ਧਰਮ ਦੇ ਵਾਰਸ ਇਹ ਜ਼ੁੰਮੇਵਾਰੀ ਨਿਭਾਉਣ ਦੀ ਯੋਗਤਾ ਹਾਸਲ ਨਹੀਂ ਕਰ ਲੈਂਦੇ ਕਿ ਉਹ ਅਜਿਹਾ ਨਾ ਵਾਪਰਨ ਦੇਣ ? ਜਿਵੇਂ ਕਿ ਪਹਿਲਾਂ ਕਿਹਾ ਜਾ ਚੁੱਕਾ ਹੈ ਕਿ ਕਿਸੇ ਵੀ ਧਰਮ ਦੇ ਪ੍ਰਬੰਧਕ ਵਾਰਸ ਵੀ ਹੋਣ, ਇਹ ਜ਼ਰੂਰੀ ਨਹੀਂ ਹੁੰਦਾ। ਵਾਰਸ ਜੇ ਸੁੱਤੇ ਹੋਏ ਹੋਣਗੇ ਤਾਂ ਪ੍ਰਬੰਧਕ ਵਾਰਸਾਂ ਨੂੰ ਦੋਸ਼ ਵੀ ਨਹੀਂ ਦਿੱਤਾ ਜਾ ਸਕਦਾ, ਕਿਉਂਕਿ ਉਘਲਈ ਜਾਂ ਸੁੱਤੇ ਹੋਏ ਵਾਰਸਾਂ ਦੇ ਭਰੋਸੇ ਤੇ ਕੁਝ ਨਹੀਂ ਛਡਿਆ ਜਾ ਸਕਦਾ। ਇਸ ਦ੍ਰਿਸ਼ਟੀ ਤੋਂ ਧਰਮ ਚਿੰਤਨ ਦੇ ਪ੍ਰਸੰਗ ਵਿਚ ਸਿੱਖ ਸ਼ਬਦ–ਮਾਡਲ ਦੀ ਭੂਮਿਕਾ ਨੂੰ ਸਿੱਖ ਧਰਮ ਚਿੰਤਨ ਦਾ ਵਿਲੱਖਣ ਯੋਗਦਾਨ ਪਰਵਾਨ ਕੀਤਾ ਜਾ ਸਕਦਾ ਹੈ। ਸਿੱਖ ਧਰਮ ਚਿੰਤਨ ਵਿਚ ਪੂਰਬ ਨਿਸ਼ਚਤ ਕੁਝ ਵੀ ਨਹੀਂ ਹੈ। ਜੇ ਅਜਿਹਾ ਭਰਮ ਕਿਸੇ ਅਵਚੇਤਨ ਦਾ ਹਿੱਸਾ ਹੈ ਵੀ ਤਾਂ ਵੀ ਉਸ ਨੂੰ "ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ" ਦੀ ਜੁਗਤਿ ਰਾਹੀਂ ਸੁਚੇਤ ਅਤੇ ਅਚੇਤ ਵਿਚ ਸੰਤੁਲਨ ਸਥਾਪਤ ਕਰਨ ਦੀ ਹਦਾਇਤ ਸ਼ਬਦ-ਮਾਡਲ ਦਾ ਮੁੱਢਲਾ ਸਰੋਕਾਰ ਹੈ। ਸਹਜ ਇਸ ਦੀ ਸੰਗਯਾ ਹੈ ਅਤੇ ਰਹਿਤ ਮਰਯਾਦਾ ਇਸ ਦਾ ਮਾਧਿਅਮ ਹੈ। ਪਰ ਆਗਾਜ਼ ਨੂੰ ਅੰਤ ਅਤੇ ਮਾਧਿਅਮ ਨੂੰ ਮੰਜ਼ਲ ਸਮਝ ਲੈਣ ਦੇ ਭਰਮ ਤੋਂ ਮੁਕਤ ਹੋ ਕੇ ਹੀ ਭਾਈ ਕਾਹਨ ਸਿੰਘ ਦੇ ਸ਼ਬਦਾਂ ਵਿਚ "ਭਰਮ ਮੂਲਕ ਕਰਮਾਂ ਅਤੇ ਅਗਿਆਨ ਕਲਪਿਤ ਬੰਧਨਾਂ" ਤੋਂ ਮੁਕਤ ਹੋਇਆ ਜਾ ਸਕਦਾ ਹੈ। ਇੱਥੋਂ ਸ਼ਬਦ-ਗੁਰੂ ਦਾ ਪ੍ਰਸੰਗ ਸਮਝਣਾ ਸ਼ੁਰੂ ਕੀਤਾ ਜਾ ਸਕਦਾ ਹੈ।

ਸ਼ਬਦ-ਸਭਿਆਚਾਰ ਦਾ ਇਕ ਪੱਖ ਇਹ ਵੀ ਹੈ ਕਿ ਆਧੁਨਿਕਤਾ ਨੂੰ ਵਰਦਾਨ ਜਾਂ ਸਰਾਪ ਦੇ ਉਲਾਰ ਵਿਚ ਵੇਖਣ ਦੀ ਕੀਮਤ ਸਭ ਤੋਂ ਵੱਧ ਧਰਮ ਚਿੰਤਨ ਨੂੰ ਹੀ ਚੁਕਾਉਣੀ ਪੈ ਰਹੀ ਹੈ। ਧਰਮ ਚਿੰਤਨ ਦੇ ਖੇਤਰ ਵਿਚ ਕੇਂਦਰੀਅਤਾ ਪ੍ਰਾਪਤ ਕਰ ਗਈਆਂ ਧਾਰਨਾਵਾਂ, ਪੂਰਬ ਨਿਸ਼ਚਤ ਹੋਣੀ ਜਾਂ ਪੂਰਬਲੇ ਕਰਮਾਂ ਨੇ ਮਾਨਵ ਨੂੰ ਭੂਤਮੁਖੀ ਹੋ ਜਾਣ ਦੀ ਪੂਜਕ ਬਿਰਤੀ ਜਾਂ ਭਵਿੱਖਮੁਖੀ ਕਪੋਲ ਕਲਪਨਾਵਾਂ ਵੱਲ ਧੱਕ ਕੇ ਉਸ ਦਾ ਵਰਤਮਾਨ ਰੋਲ ਦਿੱਤਾ ਹੈ। ਵਰਤਮਾਨ ਦੇ ਰੁਲ ਜਾਣ ਦੀ ਮਜਬੂਰੀ ਭਵਿੱਖਮੁਖੀ ਭਰਮ ਜਾਲ ਦੀ ਧਾਰਮਿਕ ਦੁਕਾਨਦਾਰੀ ਦੇ ਰੂਪ ਵਿਚ ਸਭ ਦੇ ਸਾਹਮਣੇ ਹੈ। ਇਸ ਨਾਲ ਧਰਮ ਦੇ ਵਿਉਪਾਰੀਕਰਨ ਲਈ ਲੋੜੀਂਦੀ, ਅਪਵਿੱਤਰ ਗਠਜੋੜ ਦੀ ਸਿਆਸਤ ਦਾ ਬੋਲਬਾਲਾ ਹੋ ਜਾਣਾ, ਕੁਦਰਤੀ ਲੱਗਣ ਲੱਗ ਗਿਆ ਹੈ। ਇਹ ਉਹੀ ਸਥਿਤੀ ਹੈ ਜਿਸ ਦਾ ਪ੍ਰਸੰਗਕ ਸਮੁੱਚ 'ਆਸਾ ਦੀ ਵਾਰ' ਵਿਚ ਉਸਾਰਿਆ ਗਿਆ ਹੈ। ਕਿਸੇ ਨੂੰ ਗੌਂਅਪੂਰਤੀ ਲਈ ਦੁਖੀ ਕਰਨਾ (ਪਾਪ), ਇਸ ਵਧੀਕੀ ਨੂੰ ਹੱਕ ਸਮਝਣਾ (ਲਾਲਚ) ਅਤੇ ਇਸ ਦੀ ਝੂਠੀ ਨੈਤਿਕਤਾ ਉਸਾਰਨ ਦੀ ਸਿਆਸਤ ਕਰਨਾ ਅਜਿਹਾ ਵਿਕਾਰੀ ਜਾਂ ਅਪਵਿੱਤਰ ਗਠਜੋੜ ਹੈ, ਜਿਸ ਨੂੰ ਜਨਤਕ ਅਗਿਆਨ ਅਤੇ ਲੋਕਾਂ ਦਾ ਗੁਆਚਿਆ ਹੋਇਆ ਵਰਤਮਾਨ ਠੀਕ ਬੈਠਦੇ ਹਨ :

ਲਬੁ ਪਾਪੁ ਦੁਇ ਰਾਜਾ ਮਹਤਾ, ਕੂੜੁ ਹੋਆ ਸਿਕਦਾਰੁ ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥

(ਪੰਨਾ ੪੬੮)

ਇਹ ਭਵਿੱਖਬਾਣੀ ਨਹੀਂ ਹੈ ਕਿਉਂਕਿ ਇਹ ਕਿਸੇ ਵੀ ਸਮੇਂ ਦਾ ਸੱਚ ਹੈ। ਪਹਿਲਾਂ ਇਹ ਸੱਚ ਵਾਪਰਦਾ ਰਿਹਾ ਹੈ, ਅੱਜ ਵੀ ਵਾਪਰ ਰਿਹਾ ਹੈ ਅਤੇ ਅੱਗੋਂ ਵੀ ਵਾਪਰਨ ਦੀ ਸੰਭਾਵਨਾ ਬਣੀ ਰਹਿਣੀ ਹੈ। ਇਹ ਮਾਨਵ ਵੱਲੋਂ ਮਾਨਵ ਵਿਰੁੱਧ ਵਾਪਰਦਾ ਰਿਹਾ ਹੈ ਅਤੇ ਵਾਪਰਦਾ ਰਹਿਣਾ ਹੈ। ਇਸ ਦਾ ਨਤੀਜਾ ਹਮੇਸ਼ਾਂ ਵਰਤਮਾਨ ਨੂੰ ਭੁਗਤਣਾ ਪੈਂਦਾ ਰਿਹਾ ਹੈ ਕਿਉਂਕਿ ਮਸਿਆ ਦੀ ਰਾਤ ਚੰਦਰਮਾ ਵੀ ਨਹੀਂ ਦਿਸਦਾ। ਸੋ ਮਸਿਆ ਦੀ ਰਾਤ ਨੂੰ ਚੰਦਰਮਾ ਦੀ ਆਸ ਹੀ ਨਹੀਂ ਕਰਨੀ ਚਾਹੀਦੀ। ਅਰਥਾਤ ਸੱਚ ਨਾਲ ਨਿਪਟਣ ਦੀ ਚੇਤਨਾਮੂਲਕ ਸ਼ਕਤੀ ਹਾਸਲ ਕਰਨੀ ਚਾਹੀਦੀ ਹੈ। ਜਦੋਂ ਇਹ ਸੰਭਵ ਨਹੀਂ ਹੁੰਦਾ ਤਾਂ ਇਹੋ ਸਥਿਤੀ ਧਰਮ ਦੇ ਖੰਭ ਲਾ ਕੇ ਉਡ ਜਾਣ ਦੀ ਹੋ ਜਾਂਦੀ ਹੈ। ਇਸ ਦਾ ਵਰਤਮਾਨ ਗੁਰੂ ਨਾਨਕ ਦੇਵ ਜੀ ਨੇ ਇਸ ਤਰ੍ਹਾਂ ਸਥਾਪਤ ਕੀਤਾ ਹੋਇਆ ਹੈ :

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥

(ਪੰਨਾ ੧੪੫)

ਸੋ ਸ਼ਬਦ-ਗੁਰੂ ਦਾ ਮੁੱਢਲਾ ਚਿੰਤਨਾਤਮਕ ਸਰੋਕਾਰ ਧਰਮ ਦਾ ਵਰਤਮਾਨ ਸਥਾਪਤ ਕਰਨਾ ਹੈ। ਇਸ ਨੇ ਉਸ ਹੱਦ ਤੱਕ ਹੀ ਸਥਾਪਤ ਹੋਣਾ ਹੈ, ਜਿਸ ਹੱਦ ਤੱਕ ਇਸ ਦੇ ਵਾਰਸ ਯੋਗਤਾਮੂਲਕ ਭੂਮਿਕਾ ਨਿਭਾਉਣ ਦੇ ਸਮਰੱਥ ਹੋਣਗੇ ? ਇਹ ਆਪਣੀ ਹੋਣੀ ਆਪ ਸਥਾਪਤ ਕਰ ਸਕਣ ਜਾਂ ਧਾਰਕ ਹੋਣ ਦੀ ਸਮਰੱਥਾ ਦਾ ਮਾਲਕ ਹੋਣਾ ਹੈ। ਇਸ ਵਿਚ ਪੂਰਬ ਨਿਸ਼ਚਤ ਕੁਝ ਨਹੀਂ ਹੈ, ਇੱਥੋਂ ਤਕ ਕਿ ਮਾਨਵ ਦੀ ਹੋਣੀ ਵੀ ਵਰਤਮਾਨ ਦੀ ਪ੍ਰਸੰਗਕਤਾ ਨਾਲ ਜੁੜੀ ਹੋਈ ਪਰਵਾਨ ਕੀਤੀ ਹੈ। ਇਸ ਵਾਸਤੇ ਪ੍ਰਾਪਤ ਸ਼ਬਦਾਵਲੀ (ਸਿੱਖ ਖ਼ਾਲਸਾ, ਸਚਿਆਰ ਤੇ ਗੁਰਮਖੁ ਆਦਿ) ਕੋਈ ਵੀ ਗਰੰਟੀਸ਼ੁਦਾ ਪ੍ਰਾਪਤੀ ਜਾਂ ਅਧਿਕਾਰਤ ਪਦਵੀ ਨਹੀਂ ਹੈ। ਇਹ ਤਾਂ ਸੱਚ ਦੀ ਸਨਮੁਖਤਾ ਲਈ ਮਿਲਿਆ ਹੋਇਆ ਅਵਸਰ ਹੈ। ਇਸ ਦਾ ਨਿਰਣਾ ਅਮਲ ਤੇ ਹੋਣਾ ਹੈ। ਜਨਮ ਅਧਾਰਤ ਧਾਰਮਿਕ ਈਜ਼ਾਰੇਦਾਰੀ ਨੂੰ ਇਸ ਵਿਚ ਕੋਈ ਦਖ਼ਲ ਨਹੀਂ ਹੈ। ਇਸ ਨਾਲ ਮਾਨਵ ਦਖ਼ਲ ਦੀਆਂ ਸੰਭਾਵਨਾਵਾਂ ਜੇ ਖ਼ਤਮ ਨਹੀਂ ਵੀ ਹੁੰਦੀਆਂ ਤਾਂ ਵੀ ਬਹੁਤ ਘੱਟ ਜ਼ਰੂਰ ਜਾਂਦੀਆਂ ਹਨ। ਕਿਸੇ ਕਿਸਮ ਦੀ ਅਗਵਾਈ ਲਈ ਸ਼ਬਦ-ਗੁਰੂ ਤਕ ਵਿਚੋਲਾ ਰਹਿਤ ਪਹੁੰਚ ਨੂੰ ਹੀ ਜਾਇਜ਼ ਮੰਨਿਆ ਹੋਇਆ ਹੈ। ਇਹ ਪਹੁੰਚ ਵਿਧੀ ਕਿਸੇ ਦ੍ਰਿਸ਼ਟੀ ਤੋਂ ਵੀ ਬਾਣਾ-ਮੂਲਕ, ਖਿੱਤਾ-ਮੂਲਕ, ਨਸਲ-ਮੂਲਕ, ਸਿਆਸਤ ਮੂਲਕ ਜਾਂ ਵਿਅਕਤੀ-ਮੂਲਕ ਹੋ ਹੀ ਨਹੀਂ ਸਕਦੀ ਕਿਉਂਕਿ "ਸਗਲ ਸੰਗ ਹਮਕੋ ਬਣ ਆਈ" ਆਉਣ ਅਤੇ ਕੋਇ ਨ ਦਿਸੈ ਬਾਹਰਾ ਜੀਉ ਦਾ ਬਾਣੀ ਪ੍ਰਸੰਗ ਕਿਸੇ ਇਹੋ ਜਿਹੀ ਵਿਚੋਲਗਿਰੀ ਵਾਲੀ ਪਹੁੰਚ ਵਿਧੀ ਦੀ ਆਗਿਆ ਹੀ ਨਹੀਂ ਦਿੰਦਾ ? ਇਸ ਧਾਰਨਾ ਨੂੰ ਅਧਿਆਤਮਕ ਪ੍ਰਸੰਗ ਵਿਚ ਪੇਸ਼ ਕਰ[illegible] ਹੀ ਸ਼ਬਦ-ਸਭਿਆਚਾਰ ਕਿਹਾ ਜਾ ਰਿਹਾ ਹੈ। ਇਸ ਦਾ ਕੌਮੀ ਪ੍ਰਸੰਗ ਵੀ ਕਾਇਮ ਹੈ ਪਰ ਕੌਮੀ ਸਰੋਕਾਰਾਂ ਨੂੰ ਸ਼ਬਦ-ਗੁਰੂ ਦੀ ਅਗਵਾਈ ਵਿਚ ਉਸਾਰੇ ਜਾਣ ਦਾ ਬੰਧਨ ਤਾਂ ਹੈ ਪਰ ਸ਼ਬਦ-ਗੁਰੂ ਦੀ ਕੀਮਤ ਤੇ ਕੌਮੀ ਸਿਆਸਤ ਉਸਾਰੇ ਜਾਣ ਦੀ ਆਗਿਆ ਨਹੀਂ ਹੈ। ਮੀਰੀ ਪੀਰੀ ਦਾ ਪਰਾਪਤ ਸਿੱਖ ਸਿਧਾਂਤ, ਧਰਮਨੁਮਾ ਕੌਮੀਅਤ ਦੀ ਆਗਿਆ ਤਾਂ ਦੇਂਦਾ ਹੈ ਪਰ ਸਿਆਸਤਨੁਮਾ ਧਰਮ ਦੀ ਆਗਿਆ ਨਹੀਂ ਦੇਂਦਾ ? ਇਸ ਵਾਸਤੇ ਪ੍ਰਾਪਤ ਸਿੱਖ ਸੰਸਥਾ, ਖ਼ਾਲਸਾ ਸੰਸਥਾ ਹੈ ਅਤੇ ਇਹ ਸਿਧਾਂਤ-ਮੂਲਕ

ਕੌਮੀਅਤ ਹੈ। ਇਸ ਦੇ ਅਪਹਰਣ ਦੀ ਸਿਆਸਤ ਨੂੰ ਸ਼ਬਦ-ਗੁਰੂ ਦੇ ਅੰਤਰਗਤ ਕੋਈ ਸਥਾਨ ਪ੍ਰਾਪਤ ਨਹੀਂ ਹੈ ਕਿਉਂਕਿ ਇਹ ਅਪਵਿੱਤਰ ਗਠਜੋੜ ਤੋਂ ਬਿਨਾਂ ਕੀਤੀ ਹੀ ਨਹੀਂ ਜਾ ਸਕਦੀ ? ਸਿਧਾਂਤਵਾਦੀਆਂ ਨੇ ਗਲੋਬਲੀ ਸੋਚ ਅਤੇ ਸਥਾਨਕ ਕਾਰਜਸ਼ੀਲਤਾ ਦਾ ਜੋ ਸਿਧਾਂਤਕ ਨਾਹਰਾ ਬੁਲੰਦ ਕੀਤਾ ਸੀ ਉਸ ਦੇ ਅਮਲ ਦੀ ਜ਼ਾਮਨ, ਸਿਧਾਂਤਕ ਧਰਾਤਲ ਅਤੇ ਇਤਿਹਾਸਿਕ ਪ੍ਰਗਟਾਵਾ ਜਿਵੇਂ ਬਾਣੀ ਅਤੇ ਸਿੱਖ ਇਤਿਹਾਸ ਵਿਚ ਸਭਿਆਚਾਰ ਪ੍ਰਸੰਗ ਵਿਚ ਪ੍ਰਾਪਤ ਹੈ, ਉਹ ਇਸ ਤਰ੍ਹਾਂ ਸ਼ਾਇਦ ਕਿਸੇ ਹੋਰ ਧਰਮ-ਚਿੰਤਨ ਵਿਚ ਪ੍ਰਾਪਤ ਨਹੀਂ ਹੈ। ਅਜਿਹਾ ਸ਼ਬਦ-ਗੁਰੂ ਦੀ ਅਗਵਾਈ ਵਿਚ ਹੀ ਸੰਭਵ ਹੋ ਸਕਿਆ ਹੈ। ਕਿਸੇ ਵੀ ਪ੍ਰਸੰਗ ਵਿਚ ਜਦੋਂ ਸ਼ਬਦ-ਗੁਰੂ ਦਾ ਬਦਲ ਵਿਅਕਤੀਗਤ ਉੱਤਮਤਾ ਨੂੰ ਮੰਨਣ ਦਾ ਭਰਮ ਪੈਦਾ ਹੋਇਆ ਹੈ, ਅਸਫ਼ਲਤਾ ਤੇ ਖੁਆਰੀ ਹੀ ਹੱਥ ਲਗੀ ਹੈ। ਏਸੇ ਲਈ ਗੁਰਮਤਿ ਚਿੰਤਨ ਵਿਚ ਪ੍ਰਾਪਤ ਬ੍ਰਹਮਗਿਆਨੀ, ਸਿੱਖ ਰੋਲ-ਮਾਡਲ ਵੱਜੋਂ ਕਿਸੇ ਤਰ੍ਹਾਂ ਵੀ ਰਿਸ਼ੀਤਵ ਵਰਗਾ ਅਧਿਆਤਮਕ ਰੋਲ-ਮਾਡਲ ਨਹੀਂ ਹੈ। ਸਿੱਖ ਰੋਲ-ਮਾਡਲ ਮਾਨਵ ਤੋਂ ਮਾਨਵਤਾ ਤਕ ਦੇ ਸਰੋਕਾਰਾਂ ਦਾ ਵਰਤਮਾਨ ਸਥਾਪਤ ਕਰਨ ਨਾਲ ਜੁੜਿਆ ਹੋਇਆ ਹੈ। ਸ਼ਬਦ-ਗੁਰੂ ਹੀ ਇਸ ਦੀ ਧੁਰੋਹਰ ਹੈ। ਜਪੁਜੀ ਸਾਹਿਬ ਵਿਚ ਅਸੰਖ ਵਾਲੀਆਂ ਪਉੜੀਆਂ ਵਿਚੋਂ ਇਸ ਧਾਰਨਾ ਦਾ ਸਹਿਜ ਸਮਰਥਨ ਸਥਾਪਤ ਕੀਤਾ ਜਾ ਸਕਦਾ ਹੈ। ਗੱਲ ਚੰਗੇ ਜਾਂ ਬੁਰੇ ਦੀ ਨਹੀਂ ਕਿਉਂਕਿ ਚੰਗੇ ਵੀ ਬਥੇਰੇ ਹਨ ਅਤੇ ਬੁਰੇ ਵੀ ਬਥੇਰੇ ਹਨ। ਚੰਗਾ ਜਾਂ ਮਾੜਾ ਤਾਂ ਮਾਨਵ ਸਿਰਜਤ ਪਛਾਣ ਹੈ। "ਸਾਈ ਭਲੀ ਕਾਰ" ਤਾਂ ਉਹੀ ਹੈ "ਜੋ ਤੁਧੁ ਭਾਵੈ" ਹੈ। ਸੋ ਸੱਚ ਮੂਲ ਤਾਂ ਹੈ ਪਰ ਸਿੱਖੀ ਵਿਚ ਸੱਚ ਦੇ ਅਮਲ ਨੂੰ ਹੀ ਅਹਿਮੀਅਤ ਦਿੱਤੀ ਗਈ ਹੈ (ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ਪੰਨਾ 62)। ਇਸ ਨੂੰ ਕਿਸੇ ਪ੍ਰਾਪਤ ਧਰਮ ਚਿੰਤਨ ਦੀ ਨਿਰੰਤਰਤਾ ਵਿਚ ਵੇਖੇ ਜਾਣ ਦੀ ਲੋੜ ਨਹੀਂ ਹੈ ਕਿਉਂਕਿ ਜਿਸ ਤਰ੍ਹਾਂ ਮਾਨਵ-ਮੁਕਤੀ ਦੇ ਪ੍ਰਾਜੈਕਟ ਨੂੰ ਆਮ ਇਨਸਾਨੀ ਸਮਰੱਥਾ ਨਾਲ ਬਾਣੀ ਅੰਦਰ ਜੋੜ ਦਿੱਤਾ ਗਿਆ ਹੈ, ਇਸ ਨਾਲ ਵਹਿਮੀ ਧਾਰਮਿਕਤਾ ਅਤੇ ਅਪਹੁੰਚ ਅਧਿਆਤਮਿਕਤਾ ਨਾਲ ਪੈਦਾ ਹੋਣ ਵਾਲੀਆਂ ਸ਼ੋਸ਼ਣੀ ਜੁਗਤਾਂ ਨੂੰ ਠੱਲ ਪਾ ਸਕਣ ਦੇ ਅਮਲੀ ਆਧਾਰ ਮੁਹੱਈਆ ਹੋ ਗਏ ਹਨ। ਇਹ ਮਾਨਵੀ ਦਖ਼ਲ ਤੋਂ ਮੁਕਤ ਸ਼ਬਦ-ਮਾਰਗ ਹੈ ਅਤੇ ਇਹੀ ਸਿੱਖ ਧਰਮ ਚਿੰਤਨ ਦੀ ਵਿਲੱਖਣਤਾ ਹੈ। ਬਿਬੇਕ ਅਧਾਰਤ ਅਧਿਆਤਮਕ ਅਮਲ ਇਸ ਦੀ ਚੂਲ ਹੈ।

ਇਸ ਦੇ ਬਾਵਜੂਦ ਜੇ ਸ਼ਬਦ-ਗੁਰੂ ਦੇ ਵਾਰਸ ਅਗਿਆਨੀ ਸੰਤੁਸ਼ਟੀ ਵਿਚ ਗੁਆਚੇ ਹੋਏ ਹਨ ਤਾਂ ਵੀ ਇਸ ਲਈ ਸਿਧਾਂਤ ਨੂੰ ਜ਼ਿੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ ਕਿਉਂਕਿ ਬੰਦੇ ਦੀ ਅਸਫ਼ਲਤਾ ਸਿਧਾਂਤ ਦੀ ਅਸਫ਼ਲਤਾ ਨਹੀਂ ਹੁੰਦੀ। ਵਾਰਸ ਉਸ ਮਾਤਰਾ ਵਿਚ ਹੀ ਅਸਫ਼ਲ ਹੁੰਦੇ ਹਨ, ਜਿਸ ਮਾਤਰਾ ਵਿਚ ਉਹ ਸਿਧਾਂਤਕ ਜੁਗਤਿ ਨਾਲੋਂ ਵਿਛੜ ਜਾਂਦੇ ਹਨ। ਕੱਟੜਤਾ ਨਾਲ ਨਹੀਂ, ਇਸ ਨੂੰ ਚੇਤਨਾ ਨਾਲ ਹੀ ਰੋਕਿਆ ਜਾ ਸਕਦਾ ਹੈ। ਜਿਸ ਤਰ੍ਹਾਂ ਸਿਧਾਂਤਵਾਦੀਆਂ ਨੇ ਚੇਤਨਾ ਦੀ ਆੜ ਵਿਚ ਧਰਮ ਦੀ ਧਰਤੀ ਤੇ ਸ਼ੰਕਿਆਂ ਦੇ ਬੀਜ ਬੀਜੇ ਹਨ, ਉਹਨਾਂ ਦਾ ਸਾਹਮਣਾ ਕਰਨ ਦੀ ਥਾਂ, ਬਹੁਤੇ ਧਰਮ ਚਿੰਤਨਾਂ ਨੇ ਜਾਂ ਤਾਂ ਅੱਖਾਂ ਮੀਚ ਲਈਆਂ ਹਨ ਜਾਂ ਦਰਵਾਜ਼ੇ ਭੀੜ ਲਏ ਹਨ। ਇਸ ਨਾਲ ਅਸੁਰਖਿਆ ਘਟੀ ਨਹੀਂ ਸਗੋਂ ਵਧੀ ਹੈ। ਸਿੱਖ ਧਰਮ ਚਿੰਤਨ ਨੇ ਪ੍ਰਾਪਤ ਸ਼ਬਦ-ਗੁਰੂ ਦੀ ਜੁਗਤਿ ਨਾਲ ਭਜਣ ਦੀ ਥਾਂ ਜੂਝਣ ਦਾ ਗਾਡੀ ਰਾਹ ਸਾਹਮਣੇ ਲਿਆਂਦਾ ਹੈ। ਇਹ ਪ੍ਰਾਪਤ ਨੂੰ

ਨਾਲ ਲੈ ਕੇ ਨਵਾਂ ਸਿਰਜਣ ਦੀ ਸਮਰਥਾ ਤੇ ਆਧਾਰਤ ਹੈ। ਇਹ ਸਮਰੱਥਾ ਆਪੇ ਤਕ ਸਿਮਟਦੀ ਇਕਪਰਤੀ ਅੰਤਰਮੁਖੀ ਸੰਤੁਸ਼ਟੀ ਦੀ ਥਾਂ ਆਪੇ ਤੋਂ ਬਾਹਰ ਆ ਕੇ, ਦਰਪੇਸ਼ ਚੁਣੌਤੀਆਂ ਨਾਲ ਸੁਜੱਗ ਨਿਪਟਾਰੇ ਲਈ ਵੰਗਾਰਦੀ ਹੈ। ਇਸ ਵਾਸਤੇ ਲੋੜੀਂਦੀ ਸਮਰਪਿਤ ਮਾਨਸਿਕਤਾ ਲਈ ਸਿਰਲੱਥ ਬਚਨਬੱਧਤਾ ਅਤੇ ਸਰਬ ਅਲਿੰਗਨਕਾਰੀ ਪ੍ਰੇਮ ਦੀ ਲੋੜ ਹੈ। ਇਸ ਖੇਡ ਦੀ ਪਾਤਰਤਾ ਸ਼ਬਦ-ਗੁਰੂ ਦੀ ਕਸਵੱਟੀ ਤੇ ਪੂਰਾ ਉਤਰਿਆ ਹੀ ਪ੍ਰਾਪਤ ਹੋ ਸਕਦੀ ਹੈ। ਇਹ ਗੱਲ ਗੁਰੂ ਨਾਨਕ ਦੇਵ ਜੀ ਦੇ ਇਹਨਾਂ ਸ਼ਬਦਾਂ ਦੇ ਆਧਾਰ ਤੇ ਕਹੀ ਜਾ ਰਹੀ ਹੈ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰ ਦੀਜੈ ਕਾਣਿ ਨ ਕੀਜੈ ॥

(ਪੰਨਾ ੧੪੧੨)

ਇਸ ਸਫ਼ਰ ਦਾ ਅਰੰਭ ਤਾਂ ਗੁਰੂ ਨਾਨਕ ਦੇਵ ਜੀ ਨਾਲ ਹੀ ਹੋ ਗਿਆ ਸੀ, ਪਰ ਇਸ ਦਾ ਪਰਮਾਣਿਕ ਬਾਣੀ ਸ੍ਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪ੍ਰਕਾਸ਼ 1604 ਈ. ਵਿਚ ਗੁਰੂ ਅਰਜਨ ਦੇਵ ਜੀ ਦੇ ਹੱਥੀਂ ਹੋਇਆ ਸੀ। ਇਸ ਨਾਲ ਇਹ ਸਥਾਪਤ ਹੋਇਆ ਸੀ ਕਿ ਸਿੱਖ ਗੁਰੂ ਦਾ ਹੈ, ਪਰ ਸਿੱਖ ਦੀਆਂ ਕਮਜ਼ੋਰੀਆਂ ਗੁਰੂ ਦੀਆਂ ਕਮਜ਼ੋਰੀਆਂ ਨਹੀਂ ਹਨ। "ਬਾਬਰਬਾਣੀ" ਦਾ ਇਹ ਸੰਦੇਸ਼ "ਅੱਗੋਂ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ" (ਪੰਨਾ 417), ਦੁਨੀਆਂ ਨਾਲ ਪੱਲਾ ਮੇਚਕੇ ਤੁਰਨ ਲਈ ਸਹਾਇਤਾ ਕਰ ਸਕਦਾ ਹੈ। ਇਹ ਰੀਐਕਟਿਵ ਉਲਾਰ ਦੀ ਥਾਂ, ਪਰੋਐਕਟਿਵ ਦਾਨਸ਼ਮੰਦੀ ਹੋਵੇਗੀ। ਸਿੱਖਾਂ ਨੂੰ ਇਸ ਵੇਲੇ ਇਸ ਦੀ ਬਹੁਤ ਲੋੜ ਹੈ ਕਿ ਸ਼ਬਦ-ਸਭਿਆਚਾਰ ਨੂੰ ਮਾਨ ਕਲਿਆਣ ਦੇ ਅਤਿ ਲੋੜੀਂਦੇ ਮਾਡਲ ਵੱਜੋਂ ਲਹਿਰ-ਰੂਪ ਵਿਚ ਉਸਾਰਨ ਲਈ ਪਹਿਲਾਂ ਆਪ ਸਮਝਣ ਤੇ ਫਿਰ ਹੋਰਨਾਂ ਨੂੰ ਸਮਝਾਵਣ।

## ਟਿੱਪਣੀਆਂ ਤੇ ਹਵਾਲੇ

1. *ਸ੍ਰੀ ਗੁਰੂ ਗ੍ਰੰਥ ਸਾਹਿਬ*, ਮਹਲਾ 1, ਪੰਨਾ 142-43
   ਤੇਰਾ ਕਵਣੁ ਗੁਰੂ ਜਿਸਕਾ ਤੂੰ ਚੇਲਾ ॥
   ..............................
   ਏਸੁ ਕਥਾ ਕਾ ਦੇਇ ਬੀਚਾਰੁ ॥ ਭਵਜਲੁ ਸਬਦਿ ਲੰਘਾਵਣਹਾਰ ॥
2. *ਉਹੀ*, ਪੰਨਾ 943
   ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥
   ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥
3. *ਉਹੀ*, ਪੰਨਾ 943
   ਸਬਦੁ ਕਮਾਈਐ ਖਾਈਐ ਸਾਹੁ ॥
4. *ਉਹੀ*, ਮ. 4, ਪੰਨਾ 1400
   ਸਬਦੁ ਹਰਿ ਹਰਿ ਜਪੈ, ਨਾਮ ਨਵਨਿਧਿ ਅਪੈ,
   ਰਸ਼ਨਿ ਅਹਿਨਿਸਿ ਰਸੈ, ਸਤਿ ਕਰਿ ਜਾਨੀਅਹੁ ॥
5. *ਉਹੀ*; ਧਨਾਸਰੀ ਮ 1, ਪੰਨਾ 182

ਮੁਸਲਮਾਣੁ ਸੋਈ ਮਲੁ ਖੋਵੈ ॥

6. *ਉਹੀ*, ਮਾਝ ਮਹਲਾ 1, ਪੰਨਾ 150
ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥
7. *ਉਹੀ*, ਮਾਰੂ ਮਹਲਾ 5, ਪੰਨਾ 1088
ਮੁਸਲਮਾਣੁ ਮੋਮਦਿਲ ਹੋਵੈ ॥
8. *ਉਹੀ*, ਗੌਡ ਮਹਲਾ 4, ਪੰਨਾ 861
ਬ੍ਰਾਹਮਣੁ, ਖਤ੍ਰੀ ਸੂਦ ਵੈਸ ਚਾਰਿ ਵਰਨਿ ਚਾਰ ਆਸ੍ਰਮ ਹਰਿ,
ਜੋ ਹਰਿ ਧਿਆਵੈ ਸੋ ਪਰਧਾਨੁ ॥
9. *ਉਹੀ*, ਆਸਾ ਮ. 1, ਪੰਨਾ 465
ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥
10. *ਉਹੀ*, ਤਿਲੰਗ, ਮ 1, ਪੰਨਾ 727
ਬੰਦੇ ਖੋਜੁ ਦਿਲ ਹਰ ਰੋਜ ਨ ਫਿਰੁ ਪਰੇਸਾਨੀ ਮਾਹਿ ॥
11. ਰਾਮਕਲੀ ਦੀ ਵਾਰ, ਬਲਵੰਡ ਤੇ ਸਤਾ, ਪੰਨਾ 966
ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥
12. *ਉਹੀ*, ਆਸਾ ਮ. 3, ਪੰਨਾ 424
ਜਗਤੁ ਜਲੰਦਾ ਦੇਖਿ ਕੈ ਭਜਿ ਪਏ ਸੰਸਾਰ ॥
13. *ਉਹੀ*, ਮ. 3, ਪੰਨਾ 853
ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥
14. *ਉਹੀ*, ਮ. 4, ਪੰਨਾ 305-306
ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨ ਕਰੇ ਅੰਮ੍ਰਿਤਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਵੈ ਸਭ ਕਿਲਵਿਖ ਪਾਪ ਦੋਖ ਲੈ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ, ਬਹਦਿਆਂ ਉਠਦਿਆਂ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖ ਗੁਰੂ ਮਨਿ ਭਾਵੈ ॥
ਜਿਸਨੋ ਦਿਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥

# ਸਮਕਾਲੀ ਧਰਮ-ਚਿੰਤਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ

*ਡਾ. ਜਗਬੀਰ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਵਿਰਸੇ ਦਾ ਪਾਵਨ ਗ੍ਰੰਥ ਹੋਣ ਦੇ ਨਾਲ-ਨਾਲ, ਮੱਧਕਾਲੀਨ ਭਾਰਤ ਦੀ ਮਹੱਤਵਯੋਗ ਧਾਰਮਿਕ ਅਤੇ ਸਭਿਆਚਾਰਕ ਟੈਕਸਟ ਵੀ ਹੈ। ਗੁਰੂ ਅਰਜਨ ਦੇਵ ਦੁਆਰਾ, ਅੱਜ ਤੋਂ ਚਾਰ ਸੌ ਸਾਲ ਪਹਿਲਾਂ, 1604 ਈਸਵੀ ਵਿਚ, ਰਚੇ ਗਏ ਇਸ ਮਹਾਂ-ਗ੍ਰੰਥ ਦੀ ਮੂਲ ਵਿਸ਼ੇਸ਼ਤਾ ਇਹ ਹੈ ਕਿ ਇਹ ਇਕ ਸੰਕਲਿਤ ਅਤ ਸੰਪਾਦਿਤ ਰਚਨਾ ਹੈ। ਇਸ ਵਿਚ ਸਿੱਖ ਧਰਮ ਦੇ ਪ੍ਰਵਰਤਕ ਗੁਰੂ ਨਾਨਕ ਦੇਵ ਅਤੇ ਹੋਰਨਾਂ ਗੁਰੂ-ਵਿਅਕਤੀਆਂ ਦੀ ਬਾਣੀ ਤੋਂ ਇਲਾਵਾ ਭਾਰਤ ਦੀਆਂ ਭਿੰਨ-ਭਿੰਨ ਭਾਸ਼ਾਵਾਂ, ਭੂਗੋਲਿਕ ਖਿੱਤਿਆਂ, ਖੇਤਰੀ ਸੱਭਿਆਚਾਰਾਂ, ਧਰਮ-ਸੰਪ੍ਰਦਾਵਾਂ ਅਤੇ ਜਾਤ-ਬਰਾਦਰੀਆਂ ਨਾਲ ਸੰਬੰਧਿਤ ਪ੍ਰਮੁੱਖ ਸੰਤਾਂ ਅਤੇ ਭਗਤਾਂ ਦੀ ਬਾਣੀ ਦੇ ਨਾਲ-ਨਾਲ ਪ੍ਰਸਿੱਧ ਸੂਫ਼ੀ ਸੰਤ ਸ਼ੇਖ਼ ਫ਼ਰੀਦ ਦੀ ਰਚਨਾ ਨੂੰ ਵੀ ਸ਼ਾਮਲ ਕੀਤਾ ਗਿਆ ਹੈ। ਸ਼ਿੱਖ ਸੰਸਥਾ ਦੇ ਅੰਤਰਗਤ ਸ਼ਬਦ-ਗੁਰੂ ਦਾ ਦਰਜਾ ਰੱਖਣ ਵਾਲੇ ਇਸ ਪਾਵਨ ਗ੍ਰੰਥ ਵਿਚ ਸ਼ਾਮਲ ਸਮੁੱਚੀ ਬਾਣੀ ਨੂੰ ਗੁਰਬਾਣੀ ਵੱਜੋਂ ਮਾਨਤਾ ਪ੍ਰਾਪਤ ਹੈ। ਮਹੱਤਵਪੂਰਣ ਗੱਲ ਇਹ ਹੈ ਕਿ 12ਵੀਂ ਸਦੀ ਈਸਵੀ ਤੋਂ ਲੈ ਕੇ 17ਵੀਂ ਸਦੀ ਈਸਵੀ ਦੇ ਲੰਮੇ ਵਿਸਤਾਰ ਵਿਚ ਫੈਲੀ ਹੋਈ ਇਸ ਸਮੁੱਚੀ ਰਚਨਾ ਵਿਚ ਮਾਨਵੀ ਸਰੋਕਾਰਾਂ ਦੀ ਡੂੰਘੀ ਸਮਾਨਤਾ ਦ੍ਰਿਸ਼ਟੀਗੋਚਰ ਹੁੰਦੀ ਹੈ। ਅਸਲ ਵਿਚ ਮਨੁੱਖੀ ਜੀਵਨ, ਜਗਤ ਅਤੇ ਯਥਾਰਥ ਬਾਰੇ ਇਸ ਦਾ ਸਮਾਨ ਦ੍ਰਿਸ਼ਟੀਕੋਣ ਹੀ ਇਸ ਦੀ ਅੰਦਰੂਨੀ ਏਕਤਾ ਅਤੇ ਵਿਚਾਰਧਾਰਾਈ ਇਕਸੁਰਤਾ ਦਾ ਲਖਾਇਕ ਹੈ ਜਿਸ ਦੇ ਸਾਮ੍ਹਣੇ ਇਸ ਦੇ ਸਮੂਹ ਖੇਤਰੀ, ਭਾਸ਼ਾਈ ਅਤੇ ਸਭਿਆਚਾਰਕ ਵੱਖਰੇਵੇਂ ਮਹੱਤਵਹੀਣ ਹੋ ਨਿਬੜਦੇ ਹਨ।

ਇਸ ਪਾਵਨ-ਗ੍ਰੰਥ ਦੀ ਦੂਸਰੀ ਪ੍ਰਮੁੱਖ ਵਿਸ਼ੇਸ਼ਤਾ ਇਹ ਹੈ ਕਿ ਇਸ ਦੇ ਸਮੂਹ ਬਾਣੀਕਾਰ ਮੱਧਕਾਲੀਨ ਭਾਰਤ ਦੇ ਉਨ੍ਹਾਂ ਕ੍ਰਾਂਤੀਕਾਰੀ ਧਰਮ-ਪ੍ਰਵਰਤਕਾਂ ਵਿਚੋਂ ਹਨ ਜਿਨ੍ਹਾਂ ਨੇ ਆਪਣੇ ਸਿਰਜਿਤ ਪ੍ਰਵਚਨ ਰਾਹੀਂ ਧਰਮ, ਸਮਾਜ ਅਤੇ ਸੱਭਿਆਚਾਰ ਦੇ ਖੇਤਰ ਵਿਚ ਨਵ-ਜਾਗ੍ਰਿਤੀ ਦੀ ਲਹਿਰ ਨੂੰ ਸੰਗਠਿਤ ਕਰਨ ਦਾ ਉਪਰਾਲਾ ਕੀਤਾ। ਸਮਕਾਲੀਨ ਭਾਰਤੀ ਇਤਿਹਾਸਕਾਰਾਂ ਨੇ ਇਸ ਦੀ ਨਿਸ਼ਾਨਦੇਹੀ ਭਗਤੀ ਲਹਿਰ ਦੇ ਰੂਪ ਵਿਚ ਕੀਤੀ ਹੈ। ਸਭਿਆਚਾਰਕ ਨਵ-ਜਾਗ੍ਰਿਤੀ ਦੀ ਇਸ ਲਹਿਰ ਨੇ ਧਰਮ ਦੇ ਰੂਹਾਨੀ ਅਰਥਾਂ ਨੂੰ ਉਜਾਗਰ ਕਰਦਿਆਂ ਸਾਂਝ ਅਤੇ ਸੁਮੇਲ ਉੱਤੇ ਬਲ ਦੇਣ ਵਾਲੀ ਉਦਾਰ ਮਾਨਵਵਾਦੀ ਭਾਵਨਾ ਦਾ ਪ੍ਰਸਾਰ ਕੀਤਾ। ਇਸ ਤੋਂ ਇਲਾਵਾ ਇਸ ਲਹਿਰ ਨੇ ਤੱਤਕਾਲੀਲ ਸਥਾਪਿਤ ਵਿਵਸਥਾ ਦੇ ਦਮਨਕਾਰੀ ਤੰਤਰ ਅਤੇ ਪ੍ਰਚੱਲਤ ਰੂੜ੍ਹੀਵਾਦੀ ਸੰਸਥਾਵਾਂ ਦੇ

*ਸਾਬਕਾ ਪ੍ਰੋਫ਼ੈਸਰ, ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ, ਦਿੱਲੀ।

ਮਾਨਵ-ਵਿਰੋਧੀ ਸੰਗਠਨਾਂ ਨੂੰ ਵੰਗਾਰਦਿਆਂ ਪੀੜਿਤ ਲੋਕਾਈ ਦੇ ਮਨ ਵਿਚ ਆਜ਼ਾਦੀ ਦਾ ਸੁਪਨਾ ਜਗਾਇਆ। ਸਮਕਾਲੀ ਮੁਹਾਵਰੇ ਅਨੁਸਾਰ, ਇਸ ਪਾਵਨ ਗ੍ਰੰਥ ਨੂੰ ਦਮਨਕਾਰੀ ਸ਼ਕਤੀ-ਪ੍ਰਵਚਨ ਨਾਲ ਸੰਵਾਦ ਰਚਾਉਣ ਵਾਲੇ ਮੁਕਤੀ-ਪ੍ਰਵਚਨ ਦਾ ਪ੍ਰਤੀਕ ਮੰਨਿਆ ਜਾ ਸਕਦਾ ਹੈ। ਇਸ ਤਰ੍ਹਾਂ ਇਹ ਮਾਨਵਜਾਤੀ ਦੇ ਅਵਚੇਤਨ ਵਿਚ ਵਸਦੀ ਉਸ ਸਦੀਵੀ ਲੋਚਾ ਨੂੰ ਮੂਰਤੀਮਾਨ ਕਰਦਾ ਹੈ ਜੋ ਹਰ ਕਿਸਮ ਦੇ ਜ਼ੁਲਮ, ਤਸ਼ੱਦਦ, ਦਮਨ ਅਤੇ ਸ਼ੋਸ਼ਣ ਦੇ ਖ਼ਿਲਾਫ਼ ਵਿਦਰੋਹ ਬਣ ਕੇ ਉਜਾਗਰ ਹੁੰਦੀ ਹੈ।

ਹੱਥਲੇ ਪਰਚੇ ਵਿਚ ਸਾਡਾ ਮੁੱਖ ਸਰੋਕਾਰ ਇਸ ਅਦੁੱਤੀ ਪਾਵਨ ਗ੍ਰੰਥ ਨੂੰ ਧਾਰਮਿਕ ਵਰਤਾਰੇ ਅਤੇ ਵਿਹਾਰ ਦੀ ਸਮਕਾਲੀ ਸਥਿਤੀ ਅਤੇ ਧਰਮ-ਅਧਿਐਨ ਦੇ ਵਰਤਮਾਨ ਸੰਦਰਭ ਵਿਚ ਰੱਖ ਕੇ ਵਾਚਨ ਨਾਲ ਹੈ। ਚਿੰਤਨ ਅਤੇ ਚੇਤਨਾ ਦੇ ਅਜੋਕੇ ਦੌਰ ਵਿਚ ਜਦੋਂ ਅਸੀਂ ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਰਜਣਾ ਦੇ ਚਾਰ ਸੌ-ਸਾਲਾ ਉਤਸਵ ਮਨਾ ਰਹੇ ਹਾਂ ਤਾਂ ਇਸ ਦੇ ਪਾਠ ਅਤੇ ਪ੍ਰਵਚਨ ਨੂੰ ਉਪਰੋਕਤ ਸੰਦਰਭ ਵਿਚ ਰੱਖ ਕੇ ਵਾਚਣਾ ਹੋਰ ਵੀ ਵਧੇਰੇ ਜ਼ਰੂਰੀ ਜਾਪਦਾ ਹੈ। ਕਾਰਨ ਇਹ ਹੈ ਕਿ ਅੱਜ ਦੁਨੀਆਂ ਦੇ ਕੋਨੇ-ਕੋਨੇ ਉੱਤੇ ਧਾਰਮਿਕ ਗਤੀ-ਵਿਧੀਆਂ ਅਤੇ ਸਰਗਰਮੀਆਂ ਦਾ ਅਜਿਹਾ ਅਨੋਖਾ ਉਭਾਰ ਦ੍ਰਿਸ਼ਟੀਗੋਚਰ ਹੁੰਦਾ ਹੈ, ਜਿਸ ਨੂੰ ਸਮਕਾਲੀ ਵਿਦਵਾਨਾਂ ਨੇ ਧਰਮ ਦੀ ਵਾਪਸੀ ਦਾ ਨਾਮ ਦਿੱਤਾ ਹੈ। ਪਰ ਅਜੋਕੇ ਸੰਸਾਰ ਵਿਚ ਤੇਜ਼ੀ ਨਾਲ ਵਿਕਸਿਤ ਹੋ ਰਹੀ ਉੱਤਰ-ਉਦਿਓਗਿਕ ਅਰਥ-ਵਿਵਸਥਾ ਅਤੇ ਉੱਤਰ-ਆਧੁਨਿਕ ਸੋਚ ਦੇ ਸੰਦਰਭ ਵਿਚ ਧਰਮ ਦੀ ਇਹ ਵਾਪਸੀ ਇਕ-ਇਕਹਿਰੇ ਸੁਭਾ ਵਾਲੀ ਨਹੀਂ ਸਗੋਂ ਦੂਹਰੇ ਚਰਿੱਤਰ ਵਾਲੀ ਹੈ। ਕਿਧਰੇ ਇਹ ਖਪਤ-ਸੱਭਿਆਚਾਰ ਦੀ ਅਰਥਹੀਣਤਾ ਦੇ ਅਹਿਸਾਸ ਵਿਚੋਂ ਉਪਜੀ ਰੂਹਾਨੀ ਜਾਗ੍ਰਿਤੀ ਦੇ ਰੂਪ ਵਿਚ ਅਤੇ ਕਿਧਰੇ ਅਖੌਤੀ ਧਰਮ-ਯੁੱਧ ਜਾਂ ਜਿਹਾਦ ਦੇ ਰੂਪ ਵਿਚ ਸਾਮ੍ਹਣੇ ਆਈ ਹੈ। ਇਹੀ ਕਾਰਨ ਹੈ ਕਿ ਅਜੋਕੇ ਸੰਸਾਰ ਵਿਚ ਧਰਮ ਦੇ ਕਲਿਆਣਕਾਰੀ ਅਤੇ ਮਾਨਵ-ਹਿਤਕਾਰੀ ਸਰੂਪ ਦੇ ਨਾਲ-ਨਾਲ ਉਸ ਦਾ ਵਿਨਾਸ਼ਕਾਰੀ ਅਤੇ ਭਿਆਨਕ ਚਿਹਰਾ ਵੀ ਸਾਮ੍ਹਣੇ ਆਇਆ ਹੈ–ਕਿਧਰੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਕਰਨ ਵਾਲੀਆਂ ਮੂਲਵਾਦੀ ਧਾਰਮਿਕ ਲਹਿਰਾਂ ਦੇ ਰੂਪ ਵਿਚ ਅਤੇ ਕਿਧਰੇ ਆਤਮਘਾਤੀ ਦਸਤਿਆਂ ਦੀਆਂ ਦਹਿਸ਼ਤਗਰਦੀ ਕਾਰਵਾਈਆਂ ਦੇ ਰੂਪ ਵਿਚ। ਸੂਝਵਾਨ ਵਿਚਾਰਵਾਨਾਂ ਨੇ ਮਾਨਵ-ਜਾਤੀ ਨੂੰ ਵਿਭਿੰਨ ਸਭਿਆਚਾਰਾਂ ਅਤੇ ਸੱਭਿਆਤਾਵਾਂ ਦੇ ਟਕਰਾਉ ਦੇ ਰਾਹ ਤੋਰਣ ਵਾਲੇ ਇਸ ਅਖੌਤੀ ਧਰਮ-ਯੁੱਧ ਦਾ ਬਦਲ ਅੰਦਰ-ਧਰਮ-ਸੰਵਾਦ ਨੂੰ ਮੰਨਿਆ ਹੈ। ਮਸਲਾ ਧਰਮ ਦੇ ਹਕੀਕੀ (ਰੂਹਾਨੀ) ਅਰਥਾਂ ਨੂੰ ਪਛਾਨਣ ਦਾ ਹੈ ਜਿਸ ਨੂੰ ਸੁਹਿਰਦਤਾ ਅਤੇ ਸੰਵਾਦ ਨਾਲ ਹੀ ਨਜਿਠਿਆ ਜਾ ਸਕਦਾ ਹੈ।[1] ਦੇਖਣਾ ਇਹ ਹੈ ਕਿ ਸਿੱਖ ਧਰਮ ਦੀ ਵਿਸ਼ਵ-ਦ੍ਰਿਸ਼ਟੀ ਅਤੇ ਵਿਚਾਰਧਾਰਾ ਨੂੰ ਮੂਰਤੀਮਾਨ ਕਰਨ ਵਾਲਾ ਇਹ ਪਾਵਨ ਗ੍ਰੰਥ, ਧਰਮ ਦੀ ਅਖੌਤੀ ਵਾਪਸੀ ਅਤੇ ਅੰਤਰ-ਧਰਮ-ਸੰਵਾਦ *(inter-religious dialogue)* ਦੇ ਅਜੋਕੇ ਦੌਰ ਵਿਚ ਧਰਮ ਦੇ ਹਕੀਕੀ ਅਰਥਾਂ ਨੂੰ ਪੁਨਰ-ਸਥਾਪਿਤ ਕਰਨ ਵਿਚ ਕਿਸ ਕਿਸਮ ਦੀ ਭੂਮਿਕਾ ਨਿਭਾ ਸਕਦਾ ਹੈ। ਇਸ ਮੰਤਵ ਦੀ ਪੂਰਤੀ ਲਈ ਸਭ ਤੋਂ ਪਹਿਲਾਂ ਧਰਮ-ਅਧਿਐਨ ਦੇ ਵਿਸ਼ਵ-ਵਿਆਪੀ ਪਰਿਪੇਖ ਨੂੰ ਦ੍ਰਿਸ਼ਟੀਗੋਚਰ ਕਰਨਾ ਬਣਦਾ ਹੈ।

ਧਰਮ ਦੇ ਵਸਤੂਮੂਲਕ ਅਤੇ ਬਾਹਰ-ਮੁਖੀ ਅਧਿਐਨ ਦੀ ਸ਼ੁਰੂਆਤ 18ਵੀਂ ਸਦੀ ਦੇ ਅੱਧ

ਵਿਚ ਉੱਤਰੀ ਯੂਰਪ ਦੀ ਉਸ ਬੌਧਿਕ ਜਾਗ੍ਰਿਤੀ-ਲਹਿਰ (*enlightenment movement*) ਦੇ ਅੰਤਰਗਤ ਹੋਈ ਜਿਸ ਨੇ ਤਰਕ ਅਤੇ ਵਿਵੇਕ ਨੂੰ ਗਿਆਨ ਦਾ ਮੂਲ ਆਧਾਰ ਮੰਨਦਿਆਂ ਜੀਵਨ ਅਤੇ ਯਥਾਰਥ ਦੀ ਤਰਕਸ਼ੀਲ ਵਿਆਖਿਆ ਦਾ ਮੁੱਢ ਬੰਨ੍ਹਿਆਂ। ਵਿਗਿਆਨ-ਚੇਤਨਾ ਉੱਪਰ ਆਧਾਰਿਤ ਇਸ ਲਹਿਰ ਨਾਲ ਸੰਬੰਧਿਤ ਚਿੰਤਕਾਂ ਨੇ ਧਾਰਮਿਕ ਵਰਤਾਰੇ ਅਤੇ ਵਿਹਾਰ ਦਾ ਅਧਿਐਨ ਕਰਨ ਲਈ ਵੀ ਤਰਕਸ਼ੀਲਤਾ ਹੀ ਮੁੱਖ ਰੱਖਿਆ। ਬੁੱਧ-ਵਿਵੇਕ ਅਤੇ ਤਰਕ ਦੀ ਇਸ ਕਸਵੱਟੀ ਉੱਤੇ ਪਰਖਦਿਆਂ ਉਨ੍ਹਾਂ ਨੇ ਧਰਮ ਨੂੰ ਅੰਧ-ਵਿਸ਼ਵਾਸ ਅਤੇ ਵਹਿਮ-ਭਰਮ ਦੀ ਉਪਜ ਆਖਿਆ। ਇਸੇ ਤਰ੍ਹਾਂ ਹੀ ਉਨ੍ਹਾਂ ਨੇ ਪਰਾਭੌਤਿਕਤਾ ਅਤੇ ਮਿਥ ਦਾ ਵੀ ਖੰਡਨ ਕੀਤਾ ਜਿਨ੍ਹਾਂ ਨੂੰ ਧਰਮ ਦੀ ਹੋਂਦ-ਵਿਧੀ ਦਾ ਅਟੁੱਟ ਅੰਗ ਸਵੀਕਾਰ ਕੀਤਾ ਜਾਂਦਾ ਸੀ। ਯੂਰਪ ਦੀ ਇਸ ਬੌਧਿਕ ਜਾਗ੍ਰਿਤੀ ਲਹਿਰ ਨੇ ਹੀ ਆਧੁਨਿਕ ਚਿੰਤਨ ਅਤੇ ਚੇਤਨਾ ਦਾ ਧਰਮ-ਨਿਰਪੇਖ ਸਿਧਾਂਤਕ ਆਧਾਰ ਤਿਆਰ ਕੀਤਾ। ਇਹੀ ਕਾਰਨ ਹੈ ਕਿ ਧਰਮ ਨੂੰ ਮਿਥਿਆ ਚੇਤਨਾ ਜਾਂ ਭ੍ਰਾਂਤੀ-ਮੂਲਕ ਗਿਆਨ ਆਖ ਕੇ ਸੱਭਿਆਚਾਰ ਵਿਚੋਂ ਬੇਦਖ਼ਲ ਕਰਨ ਦੀ ਇਹ ਪ੍ਰਵਿਰਤੀ ਆਧੁਨਿਕ ਕਾਲ ਦੇ ਸਮਾਨੰਤਰ ਤੁਰਦੀ ਦਿਖਾਈ ਦਿੰਦੀ ਹੈ।

ਉੱਤਰ-ਆਧੁਨਿਕ ਚਿੰਤਨ-ਵਿਧੀ ਨੇ ਧਰਮ ਬਾਰੇ ਉਪਰੋਕਤ ਆਧੁਨਿਕਵਾਦੀ ਪਹੁੰਚ ਦੀ ਸਮੀਖਿਆ ਕਰਦਿਆਂ ਯਥਾਰਥ ਦੇ ਗਿਆਨ, ਅਨੁਭਵ ਅਤੇ ਬੋਧ ਨੂੰ ਨਿਰੋਲ ਤਾਰਕਿਕ ਗਿਆਨ ਦੀ ਇਜਾਰੇਦਾਰੀ ਤੋਂ ਮੁਕਤ ਕਰਕੇ ਸਮਝ ਅਤੇ ਸੂਝ ਦੇ ਸਮਾਨੰਤਰ ਬਦਲਵੇਂ ਗਿਆਨ-ਪ੍ਰਬੰਧਾਂ ਦੀ ਚੇਤਨਾ ਜਗਾਈ, ਜੋ ਅਜੋਕੇ ਗਿਆਨਸ਼ਾਸਤਰ ਦੀ ਮੁੱਲਵਾਨ ਅੰਤਰ-ਦ੍ਰਿਸ਼ਟੀ ਮੰਨੀ ਜਾ ਸਕਦੀ ਹੈ। ਇਸ ਚਿੰਤਨ-ਵਿਧੀ ਨੇ ਇਸੇ ਅੰਤਰ-ਦ੍ਰਿਸ਼ਟੀ ਅਨੁਸਾਰ ਧਾਰਮਿਕ ਵਰਤਾਰੇ ਦਾ ਅਧਿਐਨ ਤੇ ਵਿਸ਼ਲੇਸ਼ਣ ਕਰਨ ਦਾ ਉਪਰਾਲਾ ਕੀਤਾ ਅਤੇ ਧਰਮ ਬਾਰੇ ਪੁਨਰ-ਚਿੰਤਨ ਨੂੰ ਉਤਸ਼ਾਹਿਤ ਕੀਤਾ ਹੈ। ਇਸ ਨਵੀਨ ਗਿਆਨਸ਼ਾਸਤਰੀ ਪਹੁੰਚ ਨੇ ਮਨੁੱਖੀ ਸੱਭਿਆਚਾਰ ਵਿਚ ਧਰਮ ਦੀ ਸਾਰਥਕਤਾ ਨੂੰ ਨਵੇਂ ਸਿਰਿਉਂ ਸਥਾਪਿਤ ਕਰਨ ਦਾ ਉੱਦਮ ਕੀਤਾ ਹੈ। ਕੁਝ ਸਮਕਾਲੀ ਵਿਦਵਾਨਾਂ ਨੇ ਇਸ ਨੂੰ ਬੌਧਿਕ ਜਾਗ੍ਰਿਤੀ ਲਹਿਰ ਦੇ ਵਿਰੋਧ ਵਿਚ ਰੱਖ ਕੇ ਦੇਖਣ ਦੀ ਬਜਾਇ ਉਸ ਦੀ ਨਿਰੰਤਰਤਾ ਦਾ ਹੀ ਨਵਾਂ ਪੜਾਉ ਆਖਿਆ ਹੈ ਕਿਉਂ ਜੋ ਇਸ ਵਿਚ ਤਰਕਸ਼ੀਲਤਾ ਨੂੰ ਨਕਾਰਨ ਦੀ ਬਜਾਇ ਉਸ ਨੂੰ ਵਿਸਤਾਰਣ ਦੀ ਰੁਚੀ ਵਧੇਰੇ ਹੈ। ਧਰਮ-ਅਧਿਐਨ ਦੀ ਦ੍ਰਿਸ਼ਟੀ ਤੋਂ ਆਧੁਨਿਕਤਾ ਤੋਂ ਉੱਤਰ-ਆਧੁਨਿਕਤਾ ਤਕ ਦੀ ਯਾਤਰਾ ਬੌਧਿਕ ਖੇਤਰ ਵਿਚ ਧਰਮ-ਚਿੰਤਨ ਦੀ ਵਾਪਸੀ ਦੀ ਲਖਾਇਕ ਹੈ।

ਵਾਸਤਵ ਵਿਚ ਧਰਮ ਮਨੁੱਖੀ ਸਮਾਜ-ਸੱਭਿਆਚਾਰ ਨੂੰ ਪ੍ਰਭਾਵਿਤ ਕਰਨ ਵਾਲਾ ਅਜਿਹਾ ਵਿਸ਼ਵ-ਵਿਆਪੀ ਤੇ ਜਟਿਲ ਵਰਤਾਰਾ ਹੈ, ਜੋ ਮੁੱਢ ਕਦੀਮ ਤੋਂ ਮਾਨਵਜਾਤੀ ਦੇ ਅੰਗ-ਸੰਗ ਰਿਹਾ ਹੈ ਪਰ ਤਾਂ ਵੀ ਇਸ ਨੂੰ ਕਿਸੇ ਸਰਲ, ਸਰਬ-ਪ੍ਰਵਾਨਿਤ ਜਾਂ ਨਿਸ਼ਚਿਤ ਪਰਿਭਾਸ਼ਾ ਦੇ ਘੇਰੇ ਵਿਚ ਬੰਨ੍ਹਣਾ ਬਹੁਤ ਔਖਾ ਹੈ। ਵਿਭਿੰਨ ਗਿਆਨ-ਅਨੁਸ਼ਾਸ਼ਨਾਂ ਨੇ ਇਸ ਨੂੰ ਆਪੋ-ਆਪਦੇ ਦ੍ਰਿਸ਼ਟੀ-ਬਿੰਦੂ ਤੋਂ ਅੰਦਰੋਂ ਜਾਂ ਬਾਹਰੋਂ ਪਰਿਭਾਸ਼ਿਤ ਕਰਨ ਦੇ ਉਪਰਾਲੇ ਕੀਤੇ ਹਨ। ਇਹ ਸਮੂਹ ਉਪਰਾਲੇ ਜਾਂ ਤਾਂ ਧਰਮ ਦੀ ਰਚਨਾ-ਸੰਰਚਨਾ, ਉਸ ਦੇ ਸਰੂਪ ਅਤੇ ਪ੍ਰਕਾਰਜ ਦਾ ਵਿਸ਼ਲੇਸ਼ਣ ਕਰਨ ਵੱਲ ਰੁਚਿਤ ਹੁੰਦੇ ਹਨ ਅਤੇ ਜਾਂ ਦਾਰਸ਼ਨਿਕ ਦ੍ਰਿਸ਼ਟੀ ਤੋਂ ਧਰਮ ਦੇ ਮੂਲ ਤੱਤ ਨੂੰ ਪਰਿਭਾਸ਼ਿਤ ਕਰਨ ਵੱਲ ਰੁਚਿਤ ਹੁੰਦੇ ਹਨ। ਇਸ ਸੰਦਰਭ ਵਿਚ ਦਰਸ਼ਨ ਸ਼ਾਸਤਰ, ਮਨੋਵਿਗਿਆਨ, ਸਮਾਜ ਵਿਗਿਆਨ, ਰਾਜਨੀਤੀ

ਵਿਗਿਆਨ ਅਤੇ ਮਾਨਵ ਵਿਗਿਆਨ ਦਾ ਹਵਾਲਾ ਦਿੱਤਾ ਜਾ ਸਕਦਾ ਹੈ।

ਪਰੰਪਰਕ ਦ੍ਰਿਸ਼ਟੀ ਤੋਂ ਧਾਰਮਿਕ ਵਰਤਾਰੇ ਅਤੇ ਵਿਹਾਰ ਦੀ ਵਿਆਖਿਆ ਪਾਵਨ/ਅਪਾਵਨ (*sacred / profane*) ਦੇ ਪ੍ਰਵਰਗਾਂ ਰਾਹੀਂ ਕੀਤੀ ਜਾਂਦੀ ਰਹੀ ਹੈ। ਜੋ ਇਸ ਦੇ ਰਹੱਸਮਈ ਜਾਂ ਪਾਰਗਾਮੀ ਪਾਸਾਰ ਵੱਲ ਸੰਕੇਤ ਕਰਦੀ ਹੈ। ਮਿਸਾਲ ਵੱਜੋਂ, ਪ੍ਰਸਿੱਧ ਮਾਨਵ-ਵਿਗਿਆਨੀ Emile Durkheim ਨੇ ਧਰਮ ਨੂੰ ਪਾਵਨ (*sacred*) ਨਾਲ ਸੰਬੰਧਿਤ ਵਿਸ਼ਵਾਸਾਂ ਅਤੇ ਵਿਹਾਰਾਂ ਦਾ ਇਕਾਗਰ ਪ੍ਰਬੰਧ ਆਖਿਆ ਹੈ।[2] ਇਸੇ ਤਰ੍ਹਾਂ ਇਕ ਸਮਕਾਲੀ ਵਿਦਵਾਨ Douglas Groothuis ਨੇ ਧਰਮ ਦੀ ਨਿਮਨ-ਅੰਕਿਤ ਵਿਹਾਰਕ ਵਿਆਖਿਆ ਪੇਸ਼ ਕੀਤੀ ਹੈ:

> "Religions involve social practices, institutions, and world views that lay claim to or presuppose certain objective truths concerning the existence of the sacred or holy, which is viewed as somehow transcending (whether it be the Trinity, Yaweh, Allah, Brahman, the Tao, Nirvana, the Kami, etc.) Religions normatively articulate (or prescribe) how people ought to be oriented toward the sacred or holy spiritually, existentially and socially."[3]

ਇਨ੍ਹਾਂ ਚਿੰਤਕਾਂ ਨੇ ਪਾਵਨ ਨੂੰ ਧਾਰਮਿਕ ਵਰਤਾਰੇ ਦਾ ਬੁਨਿਆਦੀ ਲੱਛਣ ਤਾਂ ਸਵੀਕਾਰ ਕੀਤਾ ਹੈ ਪਰ ਪਾਵਨ ਦੀ ਵਸਤੂਮੂਲਕ ਜਾਂ ਵਿਗਿਆਨਕ ਪਰਿਭਾਸ਼ਾ ਪੇਸ਼ ਨਹੀਂ ਕੀਤੀ। ਸੁਪ੍ਰਸਿੱਧ ਸਮਕਾਲੀ ਮਾਨਵਵਿਗਿਆਨੀ Clifford Geertz ਨੇ ਪਾਵਨ-ਅਪਾਵਨ ਦੇ ਪ੍ਰਵਰਗਾਂ ਨੂੰ ਛੱਡ ਕੇ ਧਰਮ ਦੀ ਨਿਮਨ-ਅੰਕਿਤ ਬਦਲਵੀ ਪਰਿਭਾਸ਼ਾ ਵੀ ਪੇਸ਼ ਕੀਤੀ ਹੈ ਜਿਸ ਦਾ ਆਪਣਾ ਮਹੱਤਵ ਹੈ:

> "A religion is: (i) a system of symbols which acts to (ii) establish powerful, pervasive, and long-lasting moods and motivations in men by (iii) formulating conceptions of a general order of existence and (iv) clothing these conceptions with such an aura of factuality that (v) the moods and motivations seem uniquely realistic."[4]

ਭਾਵੇਂ ਇਸ ਪਰਿਭਾਸ਼ਾ ਵਿਚ ਪਾਵਨ ਸ਼ਬਦ ਦੀ ਵਰਤੋਂ ਨਹੀਂ ਕੀਤੀ ਗਈ ਪਰ ਇਸ ਦੀ ਪ੍ਰਤੀਕਾਤਮਕ ਅਰਥ-ਧੁਨੀ ਇੱਥੇ ਵੀ ਸੁਣਾਈ ਦਿੰਦੀ ਹੈ। ਵਾਸਤਵ ਵਿਚ ਪਾਵਨ ਦਾ ਸੰਕਲਪ ਮਨੁੱਖੀ ਅਨੁਭਵ ਅਤੇ ਬੋਧ ਦੀ ਅਜਿਹੀ ਸਥਿਤੀ ਵੱਲ ਸੰਕੇਤ ਕਰਦਾ ਹੈ, ਜਿਸ ਨੂੰ ਅੱਖਰੀ ਅਰਥਾਂ ਵਿਚ ਨਹੀਂ ਸਗੋਂ ਪ੍ਰਤੀਕਾਤਮਕ ਤੌਰ ਤੇ ਹੀ ਗ੍ਰਹਿਣ ਕੀਤਾ ਜਾ ਸਕਦਾ ਹੈ। ਦੂਸਰੇ ਸ਼ਬਦਾਂ ਵਿਚ ਇਹ ਤਰਕ-ਚੇਤਨਾ ਨਾਲੋਂ ਵਧੇਰੇ ਰਹੱਸ-ਅਨੁਭਵ ਦਾ ਵਿਸ਼ਾ ਹੈ ਅਤੇ ਇਸ ਦੀ ਵਿਆਖਿਆ ਵੀ ਇਸੇ ਹੀ ਸੰਦਰਭ ਵਿਚ ਕੀਤੀ ਜਾ ਸਕਦੀ ਹੈ। ਸ਼ਾਇਦ ਪਾਵਨ ਦੇ ਇਸੇ ਕਿਸਮ ਦੇ ਰਹੱਸ-ਆਤਮਕ/ਪ੍ਰਤੀਕਾਤਮਕ ਅਰਥਾਂ ਨੂੰ ਧਿਆਨ ਵਿਚ ਰੱਖਦਿਆਂ ਹੀ *Arnold J. Toynbee* ਅਤੇ *Paul Tillich* ਵਰਗੇ ਵਿਦਵਾਨਾਂ ਨੇ ਧਰਮ ਨੂੰ ਅੰਤਿਮ ਅਰਥਾਂ ਦੀ ਤਲਾਸ਼ ਜਾਂ ਜੀਵਨ ਦਾ ਪਰਮ ਸਰੋਕਾਰ ਆਖਿਆ ਹੈ।

ਪਾਵਨ ਦਾ ਸੰਬੰਧ ਜਦੋਂ ਕਿਸੇ ਲਿਖਤ ਜਾਂ ਗ੍ਰੰਥ ਨਾਲ ਜੁੜਦਾ ਹੈ ਤਾਂ ਪਾਵਨ-ਗ੍ਰੰਥ ਦਾ ਸੰਕਲਪ ਸਾਮ੍ਹਣੇ ਆਉਂਦਾ ਹੈ। ਭਾਵੇਂ ਪਾਵਨਤਾ ਕਿਸੇ ਧਰਮ-ਗ੍ਰੰਥ ਦਾ ਸੁਭਾਵਿਕ ਜਾਂ ਕੁਦਰਤੀ ਲੱਛਣ ਨਹੀਂ

ਸਗੋਂ ਕਿਸੇ ਧਾਰਮਿਕ ਸਮੂਹ ਦੇ ਵਿਸ਼ਵਾਸਾਂ, ਪਰੰਪਰਾਵਾਂ ਅਤੇ ਰਵਾਇਤਾਂ ਉੱਪਰ ਨਿਰਭਰ ਕਰਦੀ ਹੈ। ਹਰ ਧਰਮ-ਸੰਪ੍ਰਦਾਇ ਆਪਣੇ ਪਾਵਨ-ਗ੍ਰੰਥਾਂ ਨੂੰ ਕਿਸੇ ਪਰਾ-ਮਨੁੱਖੀ ਹਸਤੀ ਜਾਂ ਹੋਂਦ ਦੀ ਸਿਰਜਣਾ ਮੰਨ ਕੇ ਉਸ ਨਾਲ ਆਸਥਾ ਅਤੇ ਵਿਸ਼ਵਾਸ ਦਾ ਰਿਸ਼ਤਾ ਜੋੜਦਾ ਹੈ। ਇਹੀ ਕਾਰਨ ਹੈ ਕਿ ਪਾਵਨ-ਗ੍ਰੰਥ ਦੇ ਆਲੇ-ਦੁਆਲੇ ਮਿੱਥ ਅਤੇ ਪਰਾਭੌਤਿਕਤਾ ਦਾ ਅਜਿਹਾ ਪਾਰਗਾਮੀ ਮਾਹੌਲ ਉੱਸਰਿਆ ਹੁੰਦਾ ਹੈ ਜੋ ਸੱਚ ਨੂੰ ਪਰਮਸੱਚ ਅਤੇ ਯਥਾਰਥ ਨੂੰ ਪਰਮਾਰਥ ਦੇ ਰੂਪ ਵਿਚ ਸੰਕਲਪਦਾ ਹੈ। ਇਸ ਸੰਦਰਭ ਵਿਚ Robert Stockman ਦੀਆਂ ਨਿਮਨ-ਅੰਕਿਤ ਪੰਗਤੀਆਂ ਦੇਖੀਆਂ ਜਾ ਸਕਦੀਆਂ ਹਨ :

> "From a sociological point of view, a text becomes scripture when a group of people begin to treat it as such, by venerating it and viewing its authority as superhuman."[5]

ਇਸ ਤਰ੍ਹਾਂ ਪਾਵਨ ਗ੍ਰੰਥ ਵਿਚ ਮਨੁੱਖ ਦੇ ਸਮਾਜਿਕ ਅਤੇ ਸੱਭਿਆਚਾਰਕ ਜੀਵਨ ਨੂੰ ਪ੍ਰੇਰਿਤ ਅਤੇ ਪ੍ਰਭਾਵਿਤ ਕਰਨ ਦੀ ਅਥਾਹ ਸੰਭਾਵਨਾ ਛੁਪੀ ਹੁੰਦੀ ਹੈ। ਹਰ ਧਾਰਮਿਕ ਭਾਈਚਾਰਾ ਰੂਹਾਨੀ ਅਤੇ ਨੈਤਿਕ ਅਗਵਾਈ ਲਈ ਬਾਰ-ਬਾਰ ਆਪਣੇ ਪਾਵਨ ਗ੍ਰੰਥਾਂ ਵੱਲ ਪਰਤਦਾ ਹੈ ਅਤੇ ਨਿਰੰਤਰ ਤਬਦੀਲ ਹੋ ਰਹੀਆਂ ਇਤਿਹਾਸਿਕ ਸਥਿਤੀਆਂ ਅਨੁਸਾਰ ਉਨ੍ਹਾਂ ਦੀ ਪੁਨਰ-ਵਿਆਖਿਆ ਕਰਨ ਵੱਲ ਵੀ ਰੁਚਿਤ ਹੁੰਦਾ ਹੈ। ਵਿਰਸੇ ਨੂੰ ਵਰਤਮਾਨ ਵਿਚ ਸਾਰਥਕ ਅਤੇ ਪ੍ਰਾਸੰਗਿਕ ਬਣਾ ਕੇ ਗ੍ਰਹਿਣ ਕਰਨ ਦੀ ਇਹ ਸੁਭਾਵਿਕ ਲੋਚਾ ਹੀ ਕਿਸੇ ਧਾਰਮਿਕ ਪਰੰਪਰਾ ਦੇ ਪ੍ਰਗਤੀਸ਼ੀਲ ਅਤੇ ਜੀਵੰਤ ਹੋਣ ਦੀ ਨਿਸ਼ਾਨੀ ਹੈ। ਇਤਿਹਾਸ ਦੇ ਕਿਸੇ ਦੌਰ ਵਿਚ ਜਦੋਂ ਕੋਈ ਧਾਰਮਿਕ ਭਾਈਚਾਰਾ ਯਥਾਰਥ ਦੇ ਬਦਲੇ ਹੋਏ ਪਰਿਪੇਖ ਵਿਚ ਅਜਿਹਾ ਕਰਨ ਤੋਂ ਖੁੰਝ ਜਾਂਦਾ ਹੈ ਤਾਂ ਕਈ ਵਾਰੀ ਇਤਿਹਾਸਿਕ ਗਤੀ ਨੂੰ ਪੁੱਠਾ ਗੇੜਾ ਦੇਣ ਵਾਲੀਆਂ ਮੂਲਵਾਦੀ ਪ੍ਰਵਿਰਤੀਆਂ ਉੱਭਰ ਆਉਂਦੀਆਂ ਹਨ ਅਤੇ ਗੰਭੀਰ ਕਿਸਮ ਦੇ ਸੱਭਿਆਚਾਰਕ ਸੰਕਟ ਨੂੰ ਜਨਮ ਦਿੰਦੀਆਂ ਹਨ।

ਧਰਮ ਦੇ ਵਿਸ਼ਵ-ਵਿਆਪੀ ਵਰਤਾਰੇ ਦਾ ਸਮਕਾਲੀ ਦ੍ਰਿਸ਼ ਇਸੇ ਕਿਸਮ ਦੀ ਗੰਭੀਰ ਸੰਕਟ ਸਥਿਤੀ ਵੱਲ ਸੰਕੇਤ ਕਰ ਰਿਹਾ ਹੈ। ਅੰਤਰ-ਰਾਸ਼ਟਰੀ ਜਾਂ ਸਥਾਨਕ ਸਿਆਸਤ ਦੇ ਗੁੰਝਲਦਾਰ ਤਾਣੇ-ਪੇਟੇ ਵਿਚ ਘਿਰਿਆ ਧਰਮ ਵਿਹਾਰਕ ਤੌਰ ਤੇ ਆਪਣੇ ਹਕੀਕੀ ਰੂਹਾਨੀ ਅਰਥਾਂ ਤੋਂ ਨਿਰੰਤਰ ਦੂਰ ਹੁੰਦਾ ਜਾ ਰਿਹਾ ਹੈ। ਇਸੇ ਲਈ ਭਿੰਨ-ਭਿੰਨ ਧਰਮ-ਸੱਭਿਆਚਾਰਾਂ ਵਿਚਕਾਰ ਬੇਭਰੋਸਗੀ ਅਤੇ ਟਕਰਾਉ ਦੀ ਸਥਿਤੀ ਬਣੀ ਹੋਈ ਹੈ। ਧਰਮ ਦੀ ਵਾਪਸੀ ਦਾ ਨਕਾਰਾਤਮਕ ਪਹਿਲੂ ਹੈ ਜਿਸ ਬਾਰੇ ਸੁਚੇਤ ਹੋਣ ਦੀ ਲੋੜ ਹੈ। ਇਹ ਕਿਸੇ ਅਚੇਤ ਭੈ ਦੇ ਸਨਮੁੱਖ ਆਤਮ-ਰੱਖਿਆ ਦੀ ਮੁਦਰਾ ਧਾਰਣ ਕਰਨ ਵਾਂਗ ਹੈ। ਪਰ ਅਗਿਆਤ ਦੀ ਚਿੰਤਾ ਅਤੇ ਦੂਸਰੇ ਦੇ ਭੈ ਕਾਰਨ ਉਪਜੀ ਇਸ ਧਰਮ ਭਾਵਨਾ ਨੂੰ ਮਸਨੂਈ ਧਾਰਮਿਕਤਾ ਦਾ ਹੀ ਪ੍ਰਮਾਣ ਮੰਨਿਆ ਜਾਵੇਗਾ, ਪ੍ਰਮਾਣਿਕ ਧਾਰਮਿਕਤਾ ਦਾ ਨਹੀਂ। ਹਕੀਕੀ ਧਰਮ-ਚੇਤਨਾ ਡਰ ਜਾਂ ਅੰਧ-ਵਿਸ਼ਵਾਸ ਉੱਤੇ ਨਹੀਂ ਸਗੋਂ ਸੁਜਾਖੇ ਗਿਆਨ ਉੱਤੇ ਆਧਾਰਿਤ ਹੁੰਦੀ ਹੈ। ਸੰਕਟ ਦੀ ਅਜਿਹੀ ਸਥਿਤੀ ਵਿਚ ਜੇ ਲੋਕ-ਚੇਤਨਾ ਅੰਦਰ ਧਰਮ ਦੀ ਵਾਪਸੀ ਹੋਈ ਹੈ ਤਾਂ ਉਸ ਦਾ ਇਕ ਹੋਰ ਕਾਰਨ ਖਪਤ-ਸੱਭਿਆਚਾਰ ਦੇ ਸਿੱਟੇ ਵੱਜੋਂ ਪੈਦਾ ਹੋ ਰਿਹਾ ਕਦਰਾਂ-ਕੀਮਤਾਂ ਅਤੇ ਅਰਥਾਂ ਦਾ ਸੰਕਟ ਵੀ ਹੈ। ਪਰ ਇਸ ਨੂੰ ਸਮਕਾਲੀ ਚਿੰਤਕ **Gianni Vattimo** ਦੇ ਸ਼ਬਦਾਂ ਵਿਚ

ਨਿਰੋਲ ਯਥਾਰਥ ਤੋਂ ਭਾਂਜ ਦਾ ਪ੍ਰਤਿਫਲ ਨਹੀਂ ਮੰਨਿਆ ਜਾ ਸਕਦਾ ।[6]

ਉੱਤਰ-ਆਧੁਨਿਕ ਚਿੰਤਨ ਤੋਂ ਪ੍ਰੇਰਿਤ ਸਮਕਾਲੀ ਧਰਮ-ਚਿੰਤਨ ਵਿਚ ਅੰਤਰ-ਧਰਮ-ਸੰਵਾਦ ਦੀ ਪ੍ਰਵਿਰਤੀ ਉਘੜਵੇਂ ਰੂਪ ਵਿਚ ਸਾਹਮਣੇ ਆਈ ਹੈ ਜੋ ਬਹੁਤ ਮੁਬਾਰਕ ਕਦਮ ਹੈ। ਪੱਛਮੀ ਪ੍ਰਵਚਨ ਅੱਜ ਆਪਣੇ ਬਸਤੀਵਾਦੀ ਦੌਰ ਦੀ ਸਵੈ-ਸਿਰਜਤ ਉੱਤਮਤਾ ਦੀ ਮਿਥ ਵਿਚੋਂ ਨਿਕਲਣ ਦੇ ਆਹਰ ਵਿਚ ਹੈ। ਇਸ ਦੀ ਸਰਬੋਤਮ ਮਿਸਾਲ **Jacques Derrida** ਅਤੇ **Gianni Vattimo** ਦੁਆਰਾ ਸੰਪਾਦਿਤ ਪੁਸਤਕ ***Religion***[7] ਵਿਚ ਦੇਖਣ ਨੂੰ ਮਿਲਦੀ ਹੈ। ਦਿਲਚਸਪ ਗੱਲ ਇਹ ਹੈ ਕਿ ਅਜੋਕੇ ਉੱਤਰ-ਬਸਤੀਵਾਦੀ ਦੌਰ ਵਿਚ ਪੱਛਮੀ ਪ੍ਰਵਚਨ ਉਸੇ ਪੂਰਬੀ ਪ੍ਰਵਚਨ ਨਾਲ ਸੰਵਾਦ ਰਚਾਉਣ ਲਈ ਉਤਸੁਕ ਹੋ ਰਿਹਾ ਹੈ, ਜਿਸ ਨੂੰ ਲੰਮੇ ਸਮੇਂ ਤਕ ਉਸ ਨੇ ਆਪਣੀ ਪੱਖਪਾਤੀ ਵਿਆਖਿਆ ਅਤੇ ਸੱਭਿਆਚਾਰਕ ਦਮਨ ਦਾ ਸ਼ਿਕਾਰ ਬਣਾਈ ਰੱਖਿਆ ਸੀ। ਅੱਜ ਜਦੋਂ ਕਿ ਵਿਸ਼ਵਵਿਆਪੀ ਸੰਕਟ-ਚੇਤਨਾ ਨੇ ਸੰਵਾਦ ਦੀ ਇਸ ਪ੍ਰਕਿਰਿਆ ਲਈ ਰਾਹ ਪੱਧਰਾ ਕਰ ਦਿੱਤਾ ਹੈ ਤਾਂ ਪੂਰਬੀ ਪ੍ਰਵਚਨ ਨੂੰ ਵੀ ਆਪਣੀ ਸੰਕੀਰਣ ਸੋਚ ਤਿਆਗ ਕੇ ਇਸ ਅੰਤਰ-ਧਰਮ-ਸੰਵਾਦ ਵਿਚ ਸ਼ਾਮਲ ਹੋਣ ਦੀ ਜ਼ਰੂਰਤ ਹੈ। ਜ਼ਾਹਰ ਹੈ ਕਿ ਇਸ ਮੰਤਵ ਲਈ ਵਿਸ਼ਵ ਦੇ ਸਮੂਹ ਧਰਮਾਂ ਦੀ ਭਿੰਨਤਾ ਅਤੇ ਉਨ੍ਹਾਂ ਦੇ ਪਾਵਨ ਗ੍ਰੰਥਾਂ ਦੀ ਵਿਲੱਖਣਤਾ ਦਾ ਆਦਰ ਕਰਨ ਵਾਲੀ ਸੋਚ ਲੋੜੀਂਦੀ ਹੈ।

ਭਾਵੇਂ ਵਿਸ਼ਵ ਦੇ ਸਮੂਹ ਪਾਵਨ ਗ੍ਰੰਥਾਂ ਨੇ ਮਨੁੱਖੀ ਹੋਂਦ ਅਤ ਯਥਾਰਥ ਦੀ ਵਾਸਤਵਿਕਤਾ ਨੂੰ ਆਪੋ-ਆਪਣੀ ਇਤਿਹਾਸਿਕ ਸਥਿਤੀ ਅਤੇ ਸੱਭਿਆਚਾਰਕ ਪਰਿਪੇਖ ਤੋਂ ਪਰਿਭਾਸ਼ਿਤ ਕਰਨ ਦੇ ਉਪਰਾਲੇ ਕੀਤੇ ਹਨ ਪਰ ਉਨ੍ਹਾਂ ਦੇ ਸਿਰਜਿਤ ਪ੍ਰਵਚਨ ਵਿਚ ਸਰਬ-ਸਾਂਝੇ ਮੂਲ ਮਾਨਵੀ ਸਰੋਕਾਰਾਂ ਦਾ ਸਰਬਕਾਲੀ ਸੰਦਰਭ ਵੀ ਆਪਮੁਹਾਰੇ ਹੀ ਪੇਸ਼ ਹੋ ਜਾਂਦਾ ਹੈ। ਇਸੇ ਤੱਥ ਵਿਚ ਹੀ ਧਾਰਮਿਕ ਅੰਤਰ-ਸੰਵਾਦ ਦੀ ਸੰਭਾਵਨਾ ਛੁਪੀ ਹੋਈ ਹੈ। ਪਾਵਨ ਗ੍ਰੰਥਾਂ ਦੇ ਸਿਰਜਿਤ ਪ੍ਰਵਚਨਾਂ ਨੂੰ ਬਰਾਬਰੀ ਦੀ ਸਪੇਸ ਪ੍ਰਦਾਨ ਕਰਦਿਆਂ ਅਤੇ ਸੰਵਾਦ ਦੀ ਪ੍ਰਕਿਰਿਆ ਵਿਚ ਪਾਇਆ ਯਥਾਰਥ ਦਾ ਅਜਿਹਾ ਬਹੁ-ਪਰਿਪੇਖੀ ਦ੍ਰਿਸ਼ ਉਸਾਰਿਆ ਜਾ ਸਕਦਾ ਹੈ ਜੋ ਸਮੁੱਚੀ ਮਾਨਵ ਜਾਤੀ ਨੂੰ ਸਾਂਝ ਅਤੇ ਸੁਮੇਲ ਦੇ ਕਲਿਆਣਕਾਰੀ ਮਾਰਗ ਉੱਤੇ ਤੋਰ ਸਕਦਾ ਹੈ।

ਅਸਲ ਵਿਚ ਜਿਸ ਕਿਸਮ ਦੇ ਅੰਤਰ-ਧਰਮ-ਸੰਵਾਦ ਦੀ ਚਰਚਾ ਅੱਜ, ਸੰਕਟ ਵਿਚ ਘਿਰੇ ਹੋਏ ਪੱਛਮੀ ਪ੍ਰਵਚਨ ਨੇ ਆਪਣੇ ਯਹੂਦੀ-ਈਸਾਈ ਵਿਰਸੇ ਦੀ ਚੇਤਨਾ ਦੇ ਅੰਤਰਗਤ ਛੇੜੀ ਹੈ ਉਸ ਦਾ ਆਧਾਰ ਭਾਰਤੀ ਮੂਲ ਵਾਲੇ ਸਮੂਹ ਪਾਵਨ ਗ੍ਰੰਥਾਂ ਵਿਚ ਪਹਿਲਾਂ ਹੀ ਮੌਜੂਦ ਹੈ। ਕਾਰਨ ਇਹ ਹੈ ਕਿ ਇਨ੍ਹਾਂ ਧਰਮਾਂ ਦੀ ਰਚਨਾ-ਸੰਰਚਨਾ ਸਾਮੀ ਪਿਛੋਕੜ ਵਾਲੇ ਪੈਗ਼ੰਬਰੀ ਧਰਮਾਂ (ਯਹੂਦੀ, ਈਸਾਈ ਅਤੇ ਇਸਲਾਮ ਧਰਮ) ਨਾਲੋਂ ਮੌਲਿਕ ਤੌਰ ਤੇ ਭਿੰਨ ਤੇ ਵਿਲੱਖਣ ਹੈ। **ਪੈਗ਼ੰਬਰੀ ਬੋਲਾਂ** ਦੇ ਆਲੇ-ਦੁਆਲੇ **ਰੱਬੀ ਹੁਕਮ** ਅਤੇ **ਦੈਵੀ ਨੇਮਾਂ** ਦਾ ਵਾਰਾ ਪਹਿਰਾ ਹੁੰਦਾ ਹੈ ਜਿਨ੍ਹਾਂ ਦੀ ਉਲੰਘਣਾ ਗੁਨਾਹ ਤਸੱਵਰ ਕੀਤੀ ਜਾਂਦੀ ਹੈ। ਇਹੀ ਕਾਰਨ ਹੈ ਕਿ ਸਾਮੀ ਮੂਲ ਵਾਲੇ ਪੈਗ਼ੰਬਰੀ ਧਰਮਾਂ (ਖ਼ਾਸ ਤੌਰ ਤੇ ਇਸਲਾਮ) ਵਿਚ ਮੂਲਵਾਦੀ ਪ੍ਰਵਿਰਤੀ ਦਾ ਰੁਝਾਨ ਵਧੇਰੇ ਦਿਖਾਈ ਦਿੰਦਾ ਹੈ। ਇਸ ਦੇ ਉਲਟ ਭਾਰਤੀ ਮੂਲ ਵਾਲੇ ਧਰਮਾਂ ਵਿਚ ਪਾਵਨਤਾ ਦਾ ਸੰਬੰਧ ਪਰਮ ਸੱਚ ਅਤੇ ਪਰਮਾਰਥ ਨਾਲ ਜੋੜਿਆ ਜਾਂਦਾ ਹੈ ਜਿਸ ਦੀ ਪ੍ਰਾਪਤੀ ਕਰਮ, ਗਿਆਨ, ਯੋਗ ਜਾਂ ਭਗਤੀ ਦੇ ਮਾਧਿਅਮ ਰਾਹੀਂ ਹੀ ਹੋ

ਸਕਦੀ ਹੈ। ਇਸ ਦਾ ਸੰਬੰਧ ਨੇਮ ਜਾਂ ਹੁਕਮ ਦੀ ਪਾਲਣਾ ਨਾਲ ਨਹੀਂ ਸਗੋਂ ਅਨੁਭਵ ਅਤੇ ਬੋਧ ਨਾਲ ਹੈ। ਇਨ੍ਹਾਂ ਪਾਵਨ ਗ੍ਰੰਥਾਂ ਵਿਚ ਧਰਮ ਪ੍ਰਵਰਤਕਾਂ ਨੂੰ ਵਧੇਰੇ ਰਿਸ਼ੀ, ਮੁਨੀ, ਜੋਗੀ, ਜਤੀ, ਸ੍ਰਮਣ, ਬੋਧੀਸੱਤਵ ਅਤੇ ਗੁਰੂ ਵੱਜੋਂ ਮਾਨਤਾ ਪ੍ਰਾਪਤ ਹੁੰਦੀ ਹੈ। ਇਹ ਧਰਮ-ਪ੍ਰਵਰਤਕ ਪੈਗੰਬਰ ਵਾਂਗ ਰੱਬੀ ਹੁਕਮ ਜਾਂ ਨੇਮ ਨੂੰ ਪ੍ਰਸਾਰਿਤ ਵਾਲੇ ਸੰਦੇਸ਼-ਵਾਹਕ ਦੀ ਭੂਮਿਕਾ ਨਹੀਂ ਨਿਭਾਉਂਦੇ ਸਗੋਂ ਅਨੁਭਵ, ਆਵੇਸ਼ ਜਾਂ ਦਿੱਵ-ਦ੍ਰਿਸ਼ਟੀ ਰਾਹੀਂ ਪ੍ਰਾਪਤ ਕੀਤੇ ਗਿਆਨ ਰਾਹੀਂ ਮੋਖ, ਮੁਕਤ ਜਾਂ ਨਿਰਵਾਣ ਦੀ ਚੇਤਨਾ ਪ੍ਰਦਾਨ ਕਰਦੇ ਹਨ। ਇਸ ਪਰੰਪਰਾ ਦਾ ਇਕੋ ਇਕ ਅਪਵਾਦ ਅਵਤਾਰ ਦਾ ਸੰਕਲਪ ਹੈ ਜੋ ਦੈਵੀ ਸੱਤਾ ਦੇ ਇਤਿਹਾਸ ਵਿਚ ਪ੍ਰਵੇਸ਼ ਕਰਨ ਦੀ ਮਿਥ ਸਿਰਜਦਾ ਹੈ। ਪਰ ਅਵਤਾਰ ਦੀ ਕਾਰੰਜ-ਵਿਧੀ ਗਿਆਨ ਅਤੇ ਸ਼ਕਤੀ ਦੇ ਮਾਧਿਅਮ ਰਾਹੀਂ ਦੁਸ਼ਟਾਂ ਦਾ ਦਮਨ ਕਰਨ ਅਤੇ ਧਰਮ ਨੂੰ ਪੁਨਰ-ਸਥਾਪਿਤ ਕਰਨ ਵਾਲੀ ਹੈ, ਕਿਸੇ ਕਿਸਮ ਦਾ ਨਿਰੰਕੁਸ਼ ਨੇਮ ਜਾਂ ਹੁਕਮ ਪ੍ਰਦਾਨ ਕਰਨ ਵਾਲੀ ਨਹੀਂ। ਇਸ ਤੱਥ ਦਾ ਸਰਬੋਤਮ ਪ੍ਰਗਟਾਵਾ ਭਗਵਤ ਗੀਤਾ ਦੇ ਨਿਮਨ-ਅੰਕਿਤ ਕਥਨ ਵਿਚ ਹੋਇਆ ਹੈ :

> यदायदाहि धर्मस्य ग्लानिर्भवति भारत।
> अभियुथानमधर्मस्य तदात्मानाम सृजामयम।
> परित्राणाय साधुनाम विनाशाय च दुष्कृताम।
> धर्मसंसगिपनाऽर्थाय सम्भवामि युगेयुगे।

ਮਹੱਤਵਪੂਰਣ ਗੱਲ ਇਹ ਹੈ ਕਿ ਅਵਤਾਰਵਾਦੀ ਪਰੰਪਰਾ ਸਮੇਤ ਸਮੂਹ ਭਾਰਤੀ ਧਰਮਾਂ ਵਿਚ ਸਰਬ-ਧਰਮ-ਸਮਭਾਵ ਦੀ ਭਾਵਨਾ ਦਾ ਪ੍ਰਗਟਾਵਾ ਵਿਆਪਕ ਰੂਪ ਵਿਚ ਹੋਇਆ ਹੈ ਜਿਸ ਵਿਚ ਆਰੀਆ, ਬੁੱਧ, ਜੈਨ ਅਤੇ ਸਿੱਖ ਵਿਰਸੇ ਦੇ ਪਾਵਨ ਗ੍ਰੰਥ ਸ਼ਾਮਲ ਹਨ। ਉਪਰੋਕਤ ਭਾਵਨਾ ਨੂੰ ਵਿਅਕਤ ਕਰਨ ਵਾਲੇ ਕੁਝ ਹਵਾਲੇ ਨਿਮਨ-ਅੰਕਿਤ ਹਨ :

> They have called him Indra, Mitra, Varuna, Agni, and the divine fine-winged GAruda; They speak of Indra, Yama, Matrarisvan: the One Being sages call by many names.
>
> (एकम् सद्विप्रावहुधावदन्ति)
>
> Rig Veda 1.164.46

> As men approach Me, so I receive them. All paths, Arjuna, lead to Me.
>
> Bhagavad Gita 4.11

> Sometimes I [the Budha] spoke of myself, sometimes of others; sometimes I presented myself, sometimes others; sometimes I showed my own actions, sometimes those of others. All my doctrines are true and none are false.
>
> Lotus Sutra 16

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਰਜਿਤ ਪ੍ਰਵਚਨ ਵਿਚ ਪਾਵਨ ਗ੍ਰੰਥ ਅਤੇ ਧਰਮ-ਪ੍ਰਵਰਤਕ ਦਾ ਸੰਕਲਪ ਗੁਰੂ ਅਤੇ ਗੁਰਬਾਣੀ ਦੇ ਸੰਕਲਪਾਂ ਨਾਲ ਸੰਬੰਧਿਤ ਹੈ। ਇੱਥੇ ਸ਼ਬਦ ਨੂੰ ਗੁਰੂ ਆਖਿਆ

ਗਿਆ ਹੈ ਜੋ ਸੰਤ, ਭਗਤ ਜਾਂ ਗੁਰੂ ਦੇ ਮਾਧਿਅਮ ਰਾਹੀਂ ਧੁਰ ਕੀ ਬਾਣੀ ਦੇ ਰੂਪ ਵਿਚ ਪ੍ਰਕਾਸ਼ਮਾਨ ਹੁੰਦਾ ਹੈ ਇਸ ਮੰਤਵ ਲਈ ਗੁਰਬਾਣੀ ਵਿਚੋਂ ਕੁਝ ਹਵਾਲੇ ਪੇਸ਼ ਹਨ :

"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ" ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥"[8]
"ਸੰਤਹੁ ਸੁਖੁ ਹੋਆ ਸਭ ਥਾਈ ॥
ਪਾਰਬ੍ਰਹਮੁ ਪੂਰਨ ਪਰਮੇਸ਼ਰੁ ਰਵਿ ਰਹਿਆ ਸਭਨੀ ਜਾਈ ॥ ਰਹਾਉ ॥
ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥
ਦਇਆਲ ਪੁਰਖ ਮਿਹਰਵਾਨਾ ॥
ਹਰਿ ਨਾਨਕ ਸਾਚੁ ਵਖਾਨਾ ॥ ੨ ॥ ੧੩ ॥ ੭੭ ॥"[9]
"ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥"[10]
"ਸਚ ਕੀ ਬਾਣੀ ਨਾਨਕੁ ਆਖੈ
ਸਚੁ ਸੁਣਾਇਸੀ ਸਚ ਕੀ ਬੇਲਾ ॥ ੨ ॥ ੩ ॥ ੫ ॥"[11]

ਵਾਸਤਵ ਵਿਚ ਗੁਰਬਾਣੀ ਦਾ ਪ੍ਰਵਚਨ ਸ਼ਾਇਰੀ ਅਤੇ ਸੰਗੀਤ ਦੇ ਮਾਧਿਅਮ ਰਾਹੀਂ ਮਨੁੱਖ ਨੂੰ ਪਰਮਾਰਥ ਦੀ ਸੋਝੀ ਕਰਾਉਣ ਵਾਲਾ ਅਜਿਹਾ ਰੂਹਾਨੀ ਗਿਆਨ ਪ੍ਰਦਾਨ ਕਰਦਾ ਹੈ ਜਿਸ ਨੂੰ ਬਾਣੀਕਾਰਾਂ ਨੇ ਧੁਰ ਕੀ ਬਾਣੀ ਦੀ ਮਿਥ ਰਾਹੀਂ ਸੰਕਲਪਿਆ ਹੈ। ਭਗਤ ਕਬੀਰ ਜੀ ਦੇ ਸ਼ਬਦਾਂ ਵਿਚ ਇਹ ਸਿਰਫ਼ ਗੀਤ ਨਹੀਂ ਸਗੋਂ ਬ੍ਰਹਮ ਵਿਚਾਰ ਹੈ।[12] ਮਸਲਾ ਇਹ ਹੈ ਕਿ ਇਸ ਪਾਵਨ ਗ੍ਰੰਥ ਵਿਚ ਧਰਮ ਦੇ ਰੂਹਾਨੀ ਅਰਥਾਂ ਨੂੰ ਸਥਾਪਿਤ ਕਰਨ ਲਈ ਕਿਸ ਕਿਸਮ ਦੀ ਜੁਗਤ ਵਰਤੀ ਗਈ ਹੈ ਅਤੇ ਸਰਬ-ਧਰਮ-ਸਮਭਾਵ ਦੀ ਕਲਾਸੀਕਲ ਭਾਵਨਾ ਦੇ ਮਾਧਿਅਮ ਰਾਹੀਂ ਸਮਕਾਲੀਨ ਸਾਰਥਕਤਾ ਰੱਖਣ ਵਾਲੇ ਅੰਤਰ-ਧਰਮ-ਸੰਵਾਦ ਦਾ ਕਿਸ ਕਿਸਮ ਦਾ ਮਾਡਲ ਪੇਸ਼ ਕੀਤਾ ਗਿਆ ਹੈ। ਗੁਰਬਾਣੀ ਦੇ ਪਾਠ-ਪ੍ਰਬੰਧ ਦਾ ਨਿਕਟ ਅਧਿਐਨ ਕਰਨ ਵਾਲੇ ਨੂੰ ਇਸ ਗੱਲ ਦਾ ਅਹਿਸਾਸ ਸਹਿਜੇ ਹੀ ਹੋ ਜਾਂਦਾ ਹੈ ਕਿ ਇਸ ਦੇ ਸਮੂਹ ਬਾਣੀਕਾਰ ਆਪੋ-ਆਪਣੇ ਧਰਮ-ਸੰਪ੍ਰਦਾਇ ਦੀ ਜੀਵਨ-ਵਿਧੀ ਨਾਲ ਜੁੜੇ ਹੋਏ ਵੀ ਦੂਸਰੇ ਦੀ ਜੀਵਨ-ਵਿਧੀ ਅਤੇ ਸੋਚ ਦਾ ਆਦਰ ਕਰਦੇ ਹਨ ਅਤੇ ਬਰਾਬਰੀ ਦੇ ਧਰਾਤਲ ਉੱਤੇ ਖਲੋ ਕੇ ਸੰਵਾਦ ਰਚਾਉਣ ਵੱਲ ਰੁਚਿਤ ਹੁੰਦੇ ਹਨ। ਸੰਵਾਦ ਦੀ ਇਸ ਸੰਭਾਵਨਾ ਦਾ ਮੂਲ ਆਧਾਰ ਬਾਣੀਕਾਰਾਂ ਦੀ ਧਰਮ-ਚੇਤਨਾ ਅਤੇ ਵਿਸ਼ਵ-ਦ੍ਰਿਸ਼ਟੀ ਵਿਚ ਲੁਕਿਆ ਹੋਇਆ ਹੈ।

ਗੁਰਬਾਣੀ ਦਾ ਕ੍ਰਾਂਤੀਕਾਰੀ ਪ੍ਰਵਚਨ ਪਾਰਗਾਮੀ ਹਸਤੀ (ਬ੍ਰਹਮ) ਸੇ ਸਾਮ੍ਹਣੇ ਮਨੁੱਖ ਦੀ ਬਰਾਬਰੀ ਦਾ ਸੰਕਲਪ ਸਥਾਪਿਤ ਕਰਦਾ ਹੈ ਅਤੇ ਜਾਤਿ ਦੀ ਥਾਵੇਂ ਜੋਤਿ ਦੇ ਮਹੱਤਵ ਨੂੰ ਉਜਾਗਰ ਕਰਦਾ ਹੈ। ਗੁਰਬਾਣੀ ਵਿਚ ਇਸ ਕਿਸਮ ਦੇ ਅਧਿਆਤਮਕ ਵਿਵੇਕ ਦੀਆਂ ਅਨੇਕਾਂ ਮਿਸਾਲਾਂ ਮਿਲਦੀਆਂ ਹਨ। ਇਸ ਸੰਦਰਭ ਵਿਚ ਉਦਾਹਰਣ ਵੱਜੋਂ ਕੁੱਝ ਪੰਗਤੀਆਂ ਪੇਸ਼ ਹਨ :

"ਜਾਣਹੁ ਜੋਤਿ ਨ ਪੂਛਹੁ ਜਾਤੀ

ਆਗੈ ਜਾਤਿ ਨ ਹੇ ॥੧॥"[13]

"ਜਾਤਿ ਬਰਨ ਕੁਲ ਸਹਸਾ ਚੂਕਾ
ਗੁਰਮਤਿ ਸਬਦਿ ਬੀਚਾਰੀ ॥੧॥"[14]

ਇਸ ਤਰ੍ਹਾਂ ਦੀਆਂ ਅਨੇਕਾਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਵਿਚ ਜਾਤੀ-ਪ੍ਰਥਾ ਦੇ ਮਸਨੂਈ ਪਰ ਦਮਨਕਾਰੀ ਤੰਤਰ ਨੂੰ ਵਿਸਥਾਪਿਤ ਕਰਨ ਦਾ ਜ਼ੋਰਦਾਰ ਉਪਰਾਲਾ ਕੀਤਾ ਗਿਆ ਹੈ। ਕਿਧਰੇ ਰੂਹਾਨੀ ਵਿਵੇਕ ਰਾਹੀਂ, ਕਿਧਰੇ ਵਿਅੰਗ ਰਾਹੀਂ ਅਤੇ ਕਿਧਰੇ ਕਟਾਖਸ਼ ਰਾਹੀਂ। ਦਲਿਤ-ਚੇਤਨਾ ਅਤੇ ਮਾਨਵ-ਮੁਕਤੀ ਦੇ ਇਸ ਸੰਕਲਪ ਨੂੰ ਜਦੋਂ ਅਸੀਂ ਅੱਜ ਦੇ ਵਿਸ਼ਵ-ਵਿਆਪੀ ਮਾਹੌਲ ਜਾਂ ਗਲੋਬਲ ਪਰਿਪੇਖ ਵਿਚ ਰੱਖ ਕੇ ਦੇਖਦੇ ਹਾਂ ਤਾਂ ਇਸ ਦੀ ਸਾਰਥਕਤਾ ਅਤੇ ਪ੍ਰਾਸੰਗਿਕਤਾ ਦਾ ਅਹਿਸਾਸ ਵੀ ਸਹਿਜੇ ਹੀ ਹੋ ਜਾਂਦਾ ਹੈ। ਸਮਕਾਲੀ ਪੱਛਮੀ ਸਮਾਜ-ਸੱਭਿਆਚਾਰ ਵਿਚ ਜਾਤੀ-ਪ੍ਰਥਾ ਵਰਗੇ ਹੀ ਕਈ ਦਮਨਕਾਰੀ ਤੰਤਰ ਪ੍ਰਤੱਖ ਜਾਂ ਪਰੋਖ ਰੂਪ ਵਿਚ ਪ੍ਰਚਲਿਤ ਹਨ ਜਿਨ੍ਹਾਂ ਦੇ ਸ਼ਿਕਾਰ ਮਨੁੱਖ-ਵਿਅਕਤੀ ਜਾਂ ਵਰਗ ਦਲਿਤ ਜਾਂ ਦਮਿਤ ਸਥਿਤੀ ਦਾ ਸੰਤਾਪ ਹੰਢਾਉਂਦੇ ਹਨ। ਮਿਸਾਲ ਵੱਜੋਂ ਨਸਲੀ ਵਿਤਕਰੇ ਅਤੇ ਰੰਗ-ਭੇਦ ਦੀ ਲੁਕਵੀਂ ਜਾਂ ਪ੍ਰਗਟ ਨੀਤੀ ਦਾ ਹਵਾਲਾ ਦਿੱਤਾ ਜਾ ਸਕਦਾ ਹੈ। ਜਾਤੀ-ਉੱਤਮਤਾ ਦੀ ਮਿੱਥ ਵਾਂਗ ਨਸਲੀ-ਉੱਤਮਤਾ ਦੀ ਮਿਥ ਵੀ ਸ਼ੋਸ਼ਣ ਅਤੇ ਦਮਨ ਦਾ ਉਪਕਰਨ ਬਣ ਕੇ ਸਾਮ੍ਹਣੇ ਆਉਂਦੀ ਹੈ ਅਤੇ ਮਨੁੱਖ-ਮਨੁੱਖ ਵਿਚਕਾਰ ਮਸਨੂਈ ਵੰਡੀਆਂ ਪਾ ਕੇ ਵਿਭਿੰਨ ਭਾਈਚਾਰਿਆਂ ਨੂੰ ਨਾ-ਬਰਾਬਰੀ ਅਤੇ ਵਿਤਕਰੇ ਦਾ ਸ਼ਿਕਾਰ ਬਣਾਉਂਦੀ ਹੈ।

ਗੁਰਬਾਣੀ ਦਾ ਪ੍ਰਵਚਨ ਸ਼ੋਸ਼ਣ ਅਤੇ ਦਮਨ ਦੇ ਮੁਕਾਬਲੇ ਲਈ ਰੂਹਾਨੀ ਜਾਗ੍ਰਿਤੀ ਅਤੇ ਚੇਤਨਾ ਦਾ ਮਾਰਗ ਸੁਝਾਉਂਦਾ ਹੈ ਅਤੇ ਸਮੂਹ ਮਾਨਵ-ਜਾਤੀ ਦੇ ਅੰਦਰ ਨਿਵਾਸ ਕਰ ਰਹੀ ਇਕ ਜੋਤਿ ਦੇ ਪ੍ਰਕਾਸ਼ ਉੱਪਰ ਬਲ ਦਿੰਦਾ ਹੈ। ਮਿਸਾਲ ਵੱਜੋਂ ਗੁਰੂ ਨਾਨਕ ਬਾਣੀ ਦੀਆਂ ਇਹ ਪੰਗਤੀਆਂ ਪੇਸ਼ ਹਨ :

"ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥"[15]

"ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ
ਪੂਰਿ ਰਹਿਓ ਸ੍ਰਬ ਠਾਂਈ ॥ ੧ ॥ ਰਹਾਉ ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥ ੨ ॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥"[16]

ਜਿਹਾ ਕਿ ਪਹਿਲਾਂ ਵੀ ਸੰਕੇਤ ਕੀਤਾ ਗਿਆ ਹੈ ਗੁਰਬਾਣੀ ਦੇ ਪ੍ਰਵਚਨ ਵਿਚ ਉੱਤਰ-ਆਧੁਨਿਕ ਸੋਚ ਦੇ ਬੁਨਿਆਦੀ ਲੱਛਣ ਦ੍ਰਿਸ਼ਟੀਗੋਚਰ ਹੁੰਦੇ ਹਨ। ਇੱਥੇ ਵੱਖ-ਵੱਖ ਧਰਮਾਂ ਅਤੇ ਫਿਰਕਿਆਂ ਦੀਆਂ ਭਿੰਨਤਾਵਾਂ ਅਤੇ ਵਿਲੱਖਣਤਾਵਾਂ ਦਾ ਆਦਰ ਕਰਦਿਆਂ ਉਨ੍ਹਾਂ ਨਾਲ ਬਰਾਬਰੀ ਦੇ ਧਰਾਤਲ

ਉੱਤੇ ਸੰਵਾਦ ਰਚਾਉਣ ਦੀ ਚੇਸ਼ਟਾ ਕੀਤੀ ਗਈ ਹੈ। ਇਸ ਮੰਤਵ ਲਈ ਗੁਰਬਾਣੀ ਵਿਚਲੀਆਂ ਕੁਝ ਪੰਗਤੀਆਂ ਪੇਸ਼ ਹਨ :

"ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥
ਕੋਈ ਸੇਵੈ ਗੁਸਈਆ ਕੋਈ ਅਲਾਹਿ ॥ ੧ ॥
ਕਾਰਣ ਕਰਣ ਕਰੀਮ ॥
ਕਿਰਪਾ ਧਾਰਿ ਰਹੀਮ ॥ ੧ ॥ ਰਹਾਉ ॥
ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥
ਕੋਈ ਕਰੈ ਪੂਜਾ ਕੋਈ ਸਿਰੁ ਨਵਾਇ ॥ ੨ ॥
ਕੋਈ ਪੜੈ ਬੇਦ ਕੋਈ ਕਤੇਬ ॥
ਕੋਈ ਓਢੈ ਨੀਲ ਕੋਈ ਸੁਪੇਦ ॥ ੩ ॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥
ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥ ੪ ॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥"[17]
"ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ ੧ ॥"[18]

ਸਮੁੱਚੇ ਤੌਰ ਤੇ ਆਖਿਆ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਡੇ ਸਭਿਆਚਾਰ ਦੀ ਅਜਿਹੀ ਵੱਡ-ਮੁੱਲੀ ਵਿਰਾਸਤ ਹੈ, ਜਿਸ ਨੇ ਮੱਧਕਾਲੀਨ ਪੰਜਾਬੀ ਅਤੇ ਭਾਰਤੀ ਸਮਾਜ-ਸਭਿਆਚਾਰ ਨੂੰ ਨਰੋਈਆਂ ਲੀਹਾਂ ਉੱਤੇ ਉਸਾਰਨ ਲਈ ਕ੍ਰਾਂਤੀਕਾਰੀ ਅਤੇ ਮਾਨਵ-ਹਿੱਤਕਾਰੀ ਵਿਸ਼ਵ-ਦ੍ਰਿਸ਼ਟੀ ਪ੍ਰਦਾਨ ਕੀਤੀ। ਇਸ ਦੇ ਸਿਰਜਿਤ ਪ੍ਰਵਚਨ ਵਿਚ ਪੇਸ਼ ਹੋਈ ਵਿਸ਼ਵ-ਦ੍ਰਿਸ਼ਟੀ ਅਤੇ ਵਿਚਾਰਧਾਰਾ ਵਰਤਮਾਨ ਸਮਾਜਿਕ ਸੰਸਥਾਵਾਂ ਅਤੇ ਸਭਿਆਚਾਰਕ ਪਰੰਪਰਾਵਾਂ ਲਈ ਮਹੱਤਵ-ਪੂਰਣ ਅੰਤਰਦ੍ਰਿਸ਼ਟੀਆਂ ਪ੍ਰਦਾਨ ਕਰ ਸਕਦੀ ਹੈ। ਇਸ ਤੋਂ ਇਲਾਵਾ ਇਹ ਪਾਵਨ ਗ੍ਰੰਥ ਅੰਤਰ-ਧਰਮ-ਸੰਵਾਦ ਦਾ ਰੂਹਾਨੀ ਮਾਡਲ ਪ੍ਰਦਾਨ ਕਰਕੇ ਅਜੋਕੇ ਵਿਸ਼ਵ ਵਿਚ ਅਮਨ ਅਤੇ ਭਾਈਚਾਰੇ ਦਾ ਮਾਹੌਲ ਸਿਰਜ ਸਕਦਾ ਹੈ। ਇਹ ਕੌਮੀ ਅਤੇ ਕੌਮਾਂਤਰੀ ਸਿਆਸਤ ਦਾ ਸ਼ਿਕਾਰ ਹੋਏ ਧਰਮ ਨੂੰ, ਵਿਭਿੰਨ ਸਭਿਆਚਾਰਾਂ ਅਤੇ ਸਭਿਅਤਾਵਾਂ ਵਿਚਕਾਰ ਟਕਰਾਉ ਦਾ ਮੰਦ ਭਾਗਾ ਹਥਿਆਰ ਬਣਨ ਤੋਂ ਰੋਕਣ ਵਿਚ ਵੀ ਮਹੱਤਵਪੂਰਣ ਭੂਮਿਕਾ ਨਿਭਾ ਸਕਦਾ ਹੈ। ਅਜਿਹੀ ਸਥਿਤੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਦੇਸ਼ ਸਿਰਫ਼ ਪੰਜਾਬ ਜਾਂ ਭਾਰਤ ਦੇ ਸੰਦਰਭ ਵਿਚ ਹੀ ਨਹੀਂ ਸਗੋਂ ਅਜੋਕੇ ਵਿਸ਼ਵ-ਵਿਆਪੀ/ਗਲੋਬਲ ਪਰਿਪੇਖ ਵਿਚ ਵੀ ਸਾਰਥਕ ਅਤੇ ਪ੍ਰਾਸੰਗਿਕ ਹੈ।

## ਟਿੱਪਣੀਆਂ ਤੇ ਹਵਾਲੇ

1. "Perhapsthe only way to counteract the wars of religion breaking out everywhere is to lay the basis for a new foundation.........For the shards of

religion that survive, in their diversity, clearly seem to be incapable of giving unity and solidity to an ever more regional and fragmented world. On the contrary, they heighten feelings of mutual suspicion, mistrust and hatred. The world that is emerging with the ned of the Cold War and Eastern/Western blocs is plainly polycentric.

2. Durkheim, E., *The Elementary Forms of the Religious Life : A Study in Religious Sociology,* London, Allen & Unwin.
3. Groothuis Douglas, *Religion and Philosophy of Religion,* see Doug And Becky' Site.
4. Geertz Clifford, *The Religion of Java*, Chicago, University of Chicago Press. (1976)
5. Stockman Robert, Scripture, (See 'Scripture' on web.)
6. "The criticla task of thinking in relation to common consciousness consists, here and now, in showing that even for this consciousness the rediscovery of religion is positively qualified by the fact of presenting itself in the world of late modern techno-science, and that the relation with this world cannot be conceived only in terms of flight and polemic alternative."
   Jacques Derrida and Gianni Vattimo (eds.) *Religion,* Polity Press, 1998. P-45.
7. Jacques Derrida and Gianni Vattimo (eds.) *Religion,* Polity Press, 1998.
8. *ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨਾ ੬੮੨
9. *ਉਹੀ,* ਪੰਨਾ ੬੨੮
10. *ਉਹੀ,* ਪੰਨਾ ੭੨੨
11. *ਉਹੀ,* ਪੰਨਾ ੭੨੩
12. "ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥"
    *ਉਹੀ,* ਪੰਨਾ ੩੩੫
13. *ਉਹੀ,* ਪੰਨਾ ੩੪੯
14. *ਉਹੀ,* ਪੰਨਾ ੧੧੯੮
15. *ਉਹੀ,* ਪੰਨਾ ੬੬੩
16. *ਉਹੀ,* ਪੰਨਾ ੧੩੫੦
17. *ਉਹੀ,* ਪੰਨਾ ੮੮੫
18. *ਉਹੀ,* ਪੰਨਾ ੧੩੪੯

# ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਦਰਭ ਵਿਚ ਧਰਮ ਅਤੇ ਵਿਗਿਆਨ ਦੇ ਸੁਮੇਲ ਦੀਆਂ ਸੰਭਾਵਨਾਵਾਂ

*ਡਾ. ਨਰਿੰਦਰ ਸਿੰਘ ਕਪੂਰ**

ਆਪਣੇ ਆਪ ਨੂੰ ਜਾਣਨ ਦੀ ਜਦੋ-ਜਹਿਦ ਹੀ ਆਤਮਿਕ ਰਾਹ ਹੈ।

ਸਾਰੇ ਧਰਮ ਕਹਿੰਦੇ ਹਨ ਕਿ ਮਨੁੱਖ ਸੁੱਤਾ ਪਿਆ ਹੈ। ਅਗਿਆਨਤਾ ਦੀ ਇਸ ਨੀਂਦ ਕਾਰਨ ਹੀ ਮਨੁੱਖ ਆਪਣੇ ਆਤਮਿਕ ਖਜ਼ਾਨਿਆਂ ਪ੍ਰਤੀ ਅਨਜਾਣ ਹੈ। ਮਨੁੱਖ ਵਾਹਿਗੁਰੂ ਦੀ ਕਿਰਪਾ-ਬਖ਼ਸ਼ਿਸ਼-ਮਿਹਰ ਨਾਲ ਜਾਗ ਸਕਦਾ ਹੈ ਅਤੇ ਆਪਣੇ ਅੰਦਰ ਛੁਪੇ ਆਨੰਦ ਨੂੰ ਮਾਣ ਸਕਦਾ ਹੈ।

ਅਸੀਂ ਆਪਣੇ ਮਹਾਨ ਅਤੀਤ ਅਤੇ ਰੋਸ਼ਨ ਭਵਿੱਖ ਪ੍ਰਤੀ ਅਗਿਆਨਤਾ ਦੇ ਭੁਲੇਖਿਆਂ ਵਿਚ ਭਟਕ ਰਹੇ ਹਾਂ, ਜੇ ਮਨੁੱਖ ਨੂੰ ਧਰਮ ਦੀ ਸੇਧ ਮਿਲ ਜਾਵੇ ਤਾਂ ਉਹ ਆਪਣੇ ਮਹਾਨ ਅਤੀਤ ਅਤੇ ਰੋਸ਼ਨ ਭਵਿੱਖ ਤੋਂ ਜਾਣੂ ਹੋ ਕੇ ਸਭ ਪ੍ਰਕਾਰ ਦੀ ਭਟਕਣ ਤੋਂ ਮੁਕਤ ਹੋ ਸਕਦਾ ਹੈ। ਮਨੁੱਖ ਦਾ ਮਨ ਮਹਾਂਭਾਰਤ ਦਾ ਮੈਦਾਨ ਹੈ। ਮਨ ਹੀ ਸਾਡੀ ਗ਼ੁਲਾਮੀ ਲਈ ਜ਼ਿੰਮੇਵਾਰ ਹੈ ਅਤੇ ਮਨ ਹੀ ਸਾਡੀ ਆਜ਼ਾਦੀ ਦਾ ਰਾਹ ਹੈ, ਪਰ ਲੋੜ ਉਸ ਗਿਆਨ ਦੀ ਹੈ ਜਿਹੜਾ ਸਾਨੂੰ ਆਪਣੀ ਗ਼ੁਲਾਮੀ ਤੋਂ ਜਾਣੂ ਕਰਵਾਏ ਅਤੇ ਆਜ਼ਾਦੀ ਦੇ ਮਾਰਗ ਤੇ ਤੋਰੇ।

ਆਤਮਾ ਨੂੰ ਮਾਪਣ ਲਈ ਪੈਮਾਨਾ ਰੱਬ ਦਾ ਚਲੇਗਾ, ਕਿਉਂਕਿ ਰੱਬ ਅਤੇ ਆਤਮਾ ਦੋਹਾਂ ਦਾ ਧਰਾਤਲ ਇਕੋ ਹੈ।

ਜਦੋਂ ਅਸੀਂ ਅੰਦਰਲੇ ਨੂੰ ਜਾਣ ਜਾਂਦੇ ਹਾਂ ਤਾਂ ਸਭ ਕੁਝ ਜਾਣ ਜਾਂਦੇ ਹਾਂ। ਇਸ ਜਾਣਨ ਤੋਂ ਬਾਹਰ ਕੁਝ ਰਹਿੰਦਾ ਹੀ ਨਹੀਂ, ਕਿਉਂਕਿ ਇਸ ਨਾਲ ਅਸੀਂ ਆਪਣੀ ਹਉਮੈ ਤੋਂ ਮੁਕਤ ਹੋ ਜਾਂਦੇ ਹਾਂ।

ਆਪਣੀ ਹਉਮੈ ਤੋਂ ਪਾਰ ਆਨੰਦ ਹੀ ਆਨੰਦ ਹੈ।

ਜਦੋਂ ਪ੍ਰਸ਼ਨਾਂ ਦੇ ਉੱਤਰ ਮਿਲ ਜਾਂਦੇ ਹਨ ਤਾਂ ਅਸੀਂ ਪ੍ਰਸ਼ਨਾਂ ਦਾ ਪੱਲਾ ਛੱਡ ਦਿੰਦੇ ਹਾਂ।

ਪ੍ਰਮਾਤਮਾ ਦਾ ਗਿਆਨ ਅਨੰਤ ਦਾ ਗਿਆਨ ਹੈ। ਤੁਸੀਂ ਕੋਈ ਆਕਾਰ, ਕਿਸੇ ਗਿਣਤੀ, ਰੂਪ ਆਦਿ ਦੀ ਕਲਪਨਾ ਕਰ ਲਵੋ, ਅਨੰਤ ਉਸ ਤੋਂ ਵੀ ਪਰ੍ਹੇ ਹੈ, ਵੱਡਾ ਹੈ।

ਕਿਹਾ ਗਿਆ ਹੈ ਕਿ ਕਲਯੁਗ ਉਸ ਕਾਲ ਨੂੰ ਕਹਿੰਦੇ ਹਨ ਜਦੋਂ ਸਰੀਰ ਨਾਲੋਂ ਆਤਮਾ ਦਾ ਤੋੜ-ਵਿਛੋੜਾ ਹੋ ਜਾਂਦਾ ਹੈ, ਸੰਬੰਧ ਮੁਕ ਜਾਂਦੇ ਹਨ ਅਤੇ ਆਤਮਾ ਨੂੰ ਆਪਣਾ ਰੋਲ ਅਦਾ ਨਹੀਂ ਕਰਨ ਦਿੱਤਾ ਜਾਂਦਾ। ਜਿਸ ਕਾਲ ਵਿਚ ਸਾਰੇ ਰਿਸ਼ਤੇ ਟੁਟ ਜਾਂਦੇ ਹਨ, ਉਸ ਕਾਲ ਨੂੰ ਹੀ ਕਲਯੁਗ ਕਹਿੰਦੇ

*ਪ੍ਰੋਫ਼ੈਸਰ ਪੱਤਰਕਾਰੀ ਅਤੇ ਜਨ-ਸੰਚਾਰ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਹਨ। ਜਦੋਂ ਆਤਮਾ ਦਾ ਪ੍ਰਮਾਤਮਾ ਨਾਲੋਂ ਰਿਸ਼ਤਾ ਟੁਟ ਜਾਂਦਾ ਹੈ ਤਾਂ ਸਾਰੇ ਰਿਸ਼ਤਿਆਂ ਦੇ ਟੁਟਣ ਦੀ ਪ੍ਰਕ੍ਰਿਆ ਅਰੰਭ ਹੋ ਜਾਂਦੀ ਹੈ। ਅਜਿਹੀ ਅਵਸਥਾ ਵਿਚ ਵਾਹਿਗੁਰੂ ਦੀ ਬਖ਼ਸ਼ਿਸ਼ ਨਾਲ ਹੀ ਮਨੁੱਖ ਧਰਮ ਵੱਲ, ਆਤਮਕ ਰਾਹ, ਵੱਲ ਮੁੜਦਾ ਹੈ। ਅਜਿਹੀ ਅਵਸਥਾ ਵਿਚ ਹੀ ਗੁਰੂ ਗ੍ਰੰਥ ਸਾਹਿਬ ਦਾ ਮਹੱਤਵ ਉਘੜਦਾ ਹੈ। ਸਿਰਜਣਾਤਮਕ ਉਦਾਸੀ ਤੋਂ ਬਿਨਾਂ ਜੀਵਨ ਦੀਆਂ ਡੂੰਘਾਈਆਂ ਤਕ ਨਹੀਂ ਅਪੜਿਆ ਜਾ ਸਕਦਾ। ਉੱਚੇ ਨਿਸ਼ਾਨੇ ਪ੍ਰਾਪਤ ਕਰਨ ਵਿਚ ਸਦਾ ਦੇਰ ਲਗਦੀ ਹੈ। ਦੁੱਖਾਂ-ਤਕਲੀਫਾਂ ਵਿਚੋਂ ਲੰਘਿਆ ਮਨੁੱਖ ਸਿਆਣਾ ਹੋ ਜਾਂਦਾ ਹੈ।

ਜਿਉਂ-ਜਿਉਂ ਮਨੁੱਖ ਪਦਾਰਥਕ ਜੀਵਨ ਦੀਆਂ ਖਿੱਚਾਂ ਵਿਚ ਭਟਕਦਾ ਜਾ ਰਿਹਾ ਹੈ, ਤਿਉਂ-ਤਿਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੁਨੇਹਾ ਵਧੇਰੇ ਮੁੱਲਵਾਨ ਹੁੰਦਾ ਜਾ ਰਿਹਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਦੇ ਅਤੀਤ, ਵਰਤਮਾਨ ਅਤੇ ਭਵਿੱਖ ਦੀ ਚਰਚਾ ਹੋਈ ਹੈ। ਇਸ ਵਿਚੋਂ ਸੰਪੂਰਨ ਜੀਵਨ-ਜਾਚ ਦੀ ਪ੍ਰਾਪਤੀ ਹੋ ਸਕਦੀ ਹੈ। ਭਾਵੇਂ ਅਸੀਂ ਵਿਗਿਆਨਕ ਯੁੱਗ ਵਿਚ ਰਹਿ ਰਹੇ ਹਾਂ ਪਰ ਮਨੁੱਖ ਦੀਆਂ ਬੁਨਿਆਦੀ ਤਾਂਘਾਂ ਅਤੇ ਉਮੰਗਾਂ, ਡਰ ਅਤੇ ਸੰਸੇ, ਉਹੀ ਹਨ ਜਿਹੜੇ ਆਦਿ ਕਾਲੀ ਮਨੁੱਖ ਦੇ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਦੀ ਹਰੇਕ ਚਿੰਤਾ ਦਾ ਹੱਲ ਅਤੇ ਹਰੇਕ ਪ੍ਰਸ਼ਨ ਦਾ ਉੱਤਰ ਹਾਜ਼ਰ ਹੈ।

ਇਹ ਸਾਡਾ ਸਾਰਿਆਂ ਦਾ ਸੁਭਾਗ ਹੈ ਕਿ ਸਾਡੇ ਜੀਵਨ ਕਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰੂ ਵੱਜੋਂ ਸਥਾਪਨਾ ਦੀ ਚੌਥੀ ਸ਼ਤਾਬਦੀ ਮਨਾਈ ਜਾ ਰਹੀ ਹੈ।

ਪੰਜਾਬ ਵਿਚ ਤਿੰਨ ਨਾਉਂ ਸਦਾ ਜਗਦੇ ਰਹਿਣਗੇ। ਪਹਿਲਾ ਨਾਉਂ ਗੁਰੂ ਨਾਨਕ ਦੇਵ ਜੀ ਦਾ ਹੈ ਅਤੇ ਦੂਜਾ ਨਾਉਂ ਗੁਰੂ ਗੋਬਿੰਦ ਸਿੰਘ ਦਾ, ਜਦੋਂ ਕਿ ਤੀਜਾ ਨਾਉਂ, ਜਿਸ ਵਿਚ ਸਾਰੇ ਨਾਉਂ ਆ ਜਾਂਦੇ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਹੈ।

ਗਿਆਨ ਅਤੇ ਅਨੁਭਵ ਦਾ ਸੁਮੇਲ, ਪੰਜਾਬ ਵਿਚ ਜਨਮੇ ਅਤੇ ਸੰਸਾਰ ਵਿਚ ਫੈਲੇ, ਸਿੱਖ ਧਰਮ ਦਾ ਵਿਸ਼ੇਸ਼ ਲੱਛਣ ਹੈ। ਸਾਰੇ ਧਰਮਾਂ ਵਿਚੋਂ ਸਿੱਖ ਧਰਮ ਉਮਰ ਵਿਚ ਸਭ ਤੋਂ ਛੋਟਾ ਹੈ ਅਤੇ ਸ਼ਾਇਦ ਇਸੇ ਕਰਕੇ ਇਹ ਨਾ ਕੇਵਲ ਵਧੇਰੇ ਉਦਾਰ ਹੈ, ਸਗੋਂ ਇਹ ਵਧੇਰੇ ਵਿਗਿਆਨਕ ਵੀ ਹੈ। ਜਿੱਥੇ ਬਾਕੀ ਧਰਮ ਕਿਸੇ ਨਾ ਕਿਸੇ ਪੱਖੋਂ ਸੰਸਾਰ ਨੂੰ, ਸਮਾਜ ਨੂੰ ਤਿਆਗਣ ਦੀ ਗੱਲ ਕਰਦੇ ਹਨ, ਉਥੇ ਸਿੱਖ ਧਰਮ ਸਮਾਜ-ਪੱਖੀ ਤਾਂ ਹੈ ਹੀ ਇਹ ਆਪਣਾ ਸਾਰਾ ਫਲਸਫ਼ਾ ਅਤੇ ਰਹਿਤ-ਮਰਿਯਾਦਾ ਸਮਾਜ ਦੇ ਪਿੜ ਵਿਚ ਵਿਚਰਨ ਵਾਲੇ ਮਨੁੱਖ ਦੇ ਸੰਦਰਭ ਵਿਚ ਉਸਾਰਦਾ ਹੈ। ਸਿੱਖ ਧਰਮ ਪਦਾਰਥਵਾਦ ਨੂੰ ਨਕਾਰਦਾ ਨਹੀਂ, ਇਹ ਪਦਾਰਥਕ ਜੀਵਨ, ਸਮਾਜਿਕ ਜੀਵਨ ਨੂੰ ਖਿੜੇ ਮੱਥੇ ਸਵੀਕਾਰ ਕਰਦਾ ਹੈ।

ਸਾਰੇ ਧਰਮਾਂ ਵਿਚੋਂ ਸਿੱਖ ਧਰਮ ਵਧੇਰੇ ਲੋਕਤੰਤਰਕ ਅਤੇ ਜਨ-ਸਾਧਾਰਣ ਦੇ ਪੱਖ ਵਿੱਚ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਇਸ ਤੱਥ ਦੀ ਗਵਾਹੀ ਹੈ, ਕਿਉਂਕਿ ਇਸ ਵਿਚ ਵਿਭਿੰਨ ਜਾਤਾਂ, ਫਿਰਕਿਆਂ, ਇਲਾਕਿਆਂ, ਸਮਿਆਂ ਆਦਿ ਦੇ ਸੰਤਾਂ-ਭਗਤਾਂ ਦੀ ਬਾਣੀ ਦਰਜ ਹੈ। ਖ਼ਾਲਸੇ ਦੀ ਸਾਜਣਾ ਦੀ ਪ੍ਰਕ੍ਰਿਆ ਇਸ ਦੇ ਲੋਕਤੰਤਰੀ ਆਧਾਰ ਨੂੰ ਦ੍ਰਿੜ੍ਹ ਕਰਦੀ ਹੈ। ਇਹ ਸਭ ਕੁਝ ਤਾਂ ਹੀ

ਸੰਭਵ ਹੋਇਆ ਹੈ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਸਿੱਖ-ਵਿਹਾਰ ਅਤੇ ਸਮਾਜਿਕ-ਵਰਤਾਰੇ ਦੀ ਬੁਨਿਆਦ ਬਣਨਾ ਸੀ। ਗੁਰੂ ਗੋਬਿੰਦ ਸਿੰਘ ਆਪ ਇਕ ਦ੍ਰਿੜ੍ਹ ਲੋਕਤੰਤਰੀ ਅਤੇ ਲਾਸਾਨੀ ਸ਼ਖ਼ਸੀਅਤ ਸਨ, ਜਿਨ੍ਹਾਂ ਨੇ ਖ਼ਾਲਸੇ ਨੂੰ ਵੀ ਲੋਕਤੰਤਰੀ ਲੀਹਾਂ ਉੱਤੇ ਢਾਲਿਆ। ਗੁਰੂ ਗੋਬਿੰਦ ਸਿੰਘ ਨੇ ਜਦੋਂ ਮਨੁੱਖ ਦੀ ਆਜ਼ਾਦੀ ਦੀ ਗੱਲ ਕੀਤੀ ਤਾਂ ਇਹ ਕੇਵਲ ਰਾਜਨੀਤਿਕ ਆਜ਼ਾਦੀ ਹੀ ਨਹੀਂ ਸੀ, ਸਗੋਂ ਸਭ ਪ੍ਰਕਾਰ ਦੇ ਵਹਿਮਾਂ, ਭਰਮਾਂ, ਅੰਧ-ਵਿਸ਼ਵਾਸਾਂ ਅਤੇ ਸਭ ਪ੍ਰਕਾਰ ਦੇ ਅਨਿਆਇ ਅਤੇ ਭੈਅ ਤੋਂ ਵੀ ਆਜ਼ਾਦੀ ਸੀ। ਗੁਰੂ ਗੋਬਿੰਦ ਸਿੰਘ ਦਾ ਉਦੇਸ਼ ਇਲਾਕੇ ਮੱਲਣਾ ਨਹੀਂ ਸੀ, ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਸ਼ਿਆਂ ਅਨੁਸਾਰ ਉਸ ਸਮਾਜ ਦੀ ਉਸਾਰੀ ਕਰਨਾ ਸੀ, ਜਿਸ ਵਿਚ ਮਨੁੱਖ ਨੇ ਆਪਣੀਆਂ ਸਿਰਜਣਾਤਮਕ ਸ਼ਕਤੀਆਂ ਨੂੰ ਸਮੁੱਚੀ ਮਾਨਵਜਾਤੀ ਦੀ ਭਲਾਈ ਅਤੇ ਵਿਕਾਸ ਲਈ ਵਰਤਣਾ ਸੀ। ਗੁਰੂ ਤੇਗ ਬਹਾਦਰ ਦੀ ਸ਼ਹਾਦਤ ਵਾਸਤਵ ਵਿਚ ਮਨੁੱਖੀ ਆਜ਼ਾਦੀ ਦੇ ਮੌਲਿਕ ਅਧਿਕਾਰ ਲਈ ਬਲੀਦਾਨ ਸੀ। ਇਕ ਧਰਮ ਦੇ ਆਗੂ ਵੱਲੋਂ ਕਿਸੇ ਹੋਰ ਧਰਮ ਦੀ ਰੱਖਿਆ ਲਈ ਬਲੀਦਾਨ ਦੇਣਾ ਵਿਸ਼ਵ ਇਤਿਹਾਸ ਵਿਚ ਆਪਣੀ ਕਿਸਮ ਦੀ ਇਕੋ-ਇਕ ਮਿਸਾਲ ਹੈ। ਸਿੱਖ ਧਰਮ ਨੇ ਵਿਸ਼ਵ ਪੱਧਰ ਉੱਤੇ ਮੌਲਿਕ ਅਧਿਕਾਰਾਂ ਅਤੇ ਮਾਨਵੀ ਅਧਿਕਾਰਾਂ ਦੀ ਸੇਧ ਵਿਚ ਸਭ ਤੋਂ ਪਹਿਲਾਂ ਕਦਮ ਚੁੱਕੇ ਸਨ।

ਏਕਤਾ ਵਿਚ ਅਨੇਕਤਾ ਅਤੇ ਅਨੇਕਤਾ ਵਿਚ ਏਕਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬੁਨਿਆਦੀ, ਸਦੀਵੀ ਅਤੇ ਸਥਾਈ ਸੰਕਲਪ ਹੈ।

ਅਜੋਕੇ ਵਿਗਿਆਨਕ ਯੁੱਗ ਵਿਚ ਧਰਮ ਦੀ ਵਿਗਿਆਨਕ ਵਿਆਖਿਆ ਕਰਨ ਦੀ ਲੋੜ ਹੈ। ਤਾਂ ਜੁ ਧਰਮ, ਵਿਗਿਆਨ ਦੀ ਕਸਵੱਟੀ ਉੱਤੇ ਵੀ ਪੂਰਾ ਉਤਰ ਸਕੇ।

ਵਿਸ਼ਵ ਪੱਧਰ ਉੱਤੇ ਚਰਚਾ ਚਲ ਰਹੀ ਹੈ ਕਿ ਧਰਮ ਅਤੇ ਵਿਗਿਆਨ ਨੂੰ ਇਕ ਦੂਜੇ ਦੇ ਨੇੜੇ ਕਿਵੇਂ ਲਿਆਂਦਾ ਜਾਵੇ। ਨਿਰਸੰਦੇਹ ਧਰਮ ਨੂੰ ਵਿਗਿਆਨ ਨਾਲ ਇਕਸੁਰ ਕਰਨਾ ਬੜਾ ਵੱਡਾ ਕਾਰਜ ਹੈ। ਇਹ ਤਾਂ ਹੀ ਸੰਭਵ ਹੋ ਸਕੇਗਾ ਜੇਕਰ ਸਾਡੇ ਮਨ ਵਿਚ ਧਰਮ ਅਤੇ ਵਿਗਿਆਨ ਦੋਹਾਂ ਪ੍ਰਤੀ ਸਤਿਕਾਰ ਦੀ ਭਾਵਨਾ ਹੋਵੇਗੀ। ਉਨ੍ਹਾਂ ਸਾਂਝੀਆਂ ਅੰਤਰ-ਦ੍ਰਿਸ਼ਟੀਆਂ ਨੂੰ ਲਭਣਾ ਪਵੇਗਾ ਜਿਹੜੀਆਂ ਧਰਮ ਅਤੇ ਵਿਗਿਆਨ ਦੋਹਾਂ ਨੂੰ ਇਕ ਦੂਜੇ ਦੇ ਪੂਰਕ ਬਣਾਉਂਦੀਆਂ ਹਨ। ਬੜੇ ਚਿਰ ਤੋਂ ਡਰ ਪਾਲਿਆ ਜਾ ਰਿਹਾ ਹੈ ਕਿ ਵਿਗਿਆਨ ਮਨੁੱਖ ਤੋਂ ਧਰਮ ਖੋਹ ਲਵੇਗਾ ਜਾਂ ਵਿਗਿਆਨ ਦੇ ਲੜ ਲੱਗ ਕੇ ਮਨੁੱਖ ਧਰਮ ਤੋਂ ਬੇਮੁੱਖ ਹੋ ਜਾਵੇਗਾ ਅਤੇ ਬਦਲ ਵੱਜੋਂ ਉਸ ਨੂੰ ਕੁਝ ਵੀ ਅਜਿਹਾ ਨਹੀਂ ਮਿਲੇਗਾ ਜਿਹੜਾ ਇਸ ਖਾਈ ਨੂੰ ਪੂਰ ਸਕੇ। ਵਾਸਤਵਿਕਤਾ ਤਾਂ ਇਹ ਹੈ ਕਿ ਧਰਮ ਅਤੇ ਵਿਗਿਆਨ ਵਿਚਕਾਰ ਸਾਂਝੇ ਧਰਾਤਲਾਂ ਨੂੰ ਲੱਭਣ ਦਾ ਗੰਭੀਰ ਯਤਨ ਹੀ ਨਹੀਂ ਕੀਤਾ ਗਿਆ। ਤਰਕ, ਵਿਵੇਕ ਅਤੇ ਵਿਗਿਆਨ ਧਰਮ ਨੂੰ ਖ਼ਤਮ ਨਹੀਂ ਕਰਨਗੇ, ਕਿਉਂਕਿ ਧਰਮ ਨੂੰ ਖ਼ਤਮ ਕਰਨਾ ਇਨ੍ਹਾਂ ਦਾ ਉਦੇਸ਼ ਹੀ ਨਹੀਂ ਹੈ। ਵਿਗਿਆਨ ਅਤੇ ਧਰਮ ਵਾਸਤਵ ਵਿਚ ਇਕ-ਦੂਜੇ ਦੇ ਪੂਰਕ ਹਨ ਕਿਉਂਕਿ ਇਹ ਦੋਵੇਂ ਮਨੁੱਖ ਦੀਆਂ ਬੁਨਿਆਦੀ ਲੋੜਾਂ ਅਤੇ ਉਦੇਸ਼ਾਂ ਦੀ ਪੂਰਤੀ ਕਰਦੇ ਹਨ।

ਧਰਮ ਪ੍ਰਮਾਤਮਾ ਦੀ ਹੋਂਦ ਸਿੱਧ ਕਰਨ ਲਈ ਦੋ ਆਧਾਰ ਵਰਤਦਾ ਹੈ : ਪ੍ਰਕ੍ਰਿਤੀ ਅਤੇ ਗ੍ਰੰਥ, ਵਿਗਿਆਨ, ਪ੍ਰਕਿਰਤੀ ਦਾ ਸਿਲਸਿਲੇਵਾਰ ਅਧਿਐਨ ਹੈ। ਵਿਗਿਆਨ ਨੇ ਗ੍ਰੰਥ ਬਾਰੇ ਕੁਝ ਨਹੀਂ

ਕਿਹਾ ਪਰ ਪ੍ਰਕ੍ਰਿਤੀ ਦੇ ਕਿਸੇ ਖੇਤਰ ਨੂੰ ਆਪਣੇ ਅਧਿਐਨ ਤੋਂ ਬਾਹਰ ਨਹੀਂ ਰੱਖਿਆ।

ਵਿਗਿਆਨ ਨੇ ਧਰਮ ਦਾ ਵਿਰੋਧ ਨਹੀਂ ਕੀਤਾ, ਧਰਮ ਨੇ ਵਿਗਿਆਂਨ ਦਾ ਵਿਰੋਧ ਕੀਤਾ ਹੈ। ਜਦੋਂ ਵਿਗਆਨਕ ਖੋਜਾਂ ਨਾਲ ਬਾਈਬਲ ਵਿਚਲੇ ਕਈ ਤੱਥ-ਸੰਕਲਪ ਗ਼ਲਤ ਸਾਬਤ ਹੋਏ ਤਾਂ ਹੀ ਪਾਦਰੀਆਂ ਨੇ ਵਿਗਿਆਨ ਨੂੰ ਭੰਡਿਆ।

ਵਿਗਿਆਨ ਸਾਨੂੰ ਵਸਤਾਂ, ਵਸੀਲੇ, ਸ਼ਕਤੀ ਅਤੇ ਸਾਧਨ ਪ੍ਰਦਾਨ ਕਰਦਾ ਹੈ।

ਧਰਮ ਇਨ੍ਹਾਂ ਵਸਤਾਂ, ਵਸੀਲਿਆਂ ਅਤੇ ਸਾਧਨਾਂ ਦੀ ਯੋਗ ਵਰਤੋਂ ਕਰਨੀ ਸਿਖਾਉਂਦਾ ਹੈ।

ਧਰਮ ਅਤੇ ਵਿਗਿਆਨ ਦੋਹਾਂ ਦਾ ਉਦੇਸ਼ ਮਨੁੱਖ ਨੂੰ ਚੰਗੇਰਾ ਜੀਵਨ ਜਿਉਣ ਲਈ ਪ੍ਰੇਰਨਾ ਦੇਣਾ ਹੈ। ਵਿਗਿਆਨ ਤੇਜ਼ੀ ਨਾਲ ਵਿਕਾਸ ਕਰ ਰਿਹਾ ਹੈ, ਧਰਮ ਨੂੰ ਵਿਗਿਆਨ ਨਾਲ ਕਦਮ ਨਾਲ ਕਦਮ ਮਿਲਾ ਕੇ ਚਲਣਾ ਪਵੇਗਾ।

ਵਿਗਿਆਨ ਨੂੰ ਧਰਮ ਦਾ ਮਹੱਤਵ ਪਛਾਣਨਾ ਚਾਹੀਦਾ ਹੈ ਅਤੇ ਧਰਮ ਨੂੰ ਵਿਗਿਆਨ ਦਾ ਵਿਰੋਧ ਤਿਆਗਣਾ ਚਾਹੀਦਾ ਹੈ।

ਇਕ ਦੂਜੇ ਵੱਲ ਪਿੱਠ ਕਰਕੇ ਖਲੋਣ ਨਾਲ ਸਥਿਤੀ ਸੁਖਾਵੀਂ ਨਹੀਂ ਹੋ ਸਕਦੀ।

ਹਰੇਕ ਸਭਿਆਚਾਰ, ਜਾਤੀ, ਕੌਮ ਅਤੇ ਮਨੁੱਖ ਆਪਣੇ ਜੀਵਨ-ਕਾਲ ਵਿਚੋਂ ਲੰਘਦਿਆਂ ਇਕ ਜੀਵਨ-ਜਾਚ, ਇਕ ਵਿਸ਼ਵ-ਦ੍ਰਿਸ਼ਟੀਕੋਣ, ਗਿਆਨ ਗ੍ਰਹਿਣ ਕਰਨ ਦੀ ਵਿਧੀ ਆਦਿ ਦਾ ਨਿਰਮਾਣ ਕਰਦਾ ਹੈ। ਇਸ ਪ੍ਰਕ੍ਰਿਆ ਵਿਚ ਵਿਭਿੰਨ ਕਲਾਵਾਂ, ਧਰਮ, ਫਲਸਫ਼ੇ, ਰਹੁ-ਰੀਤਾਂ, ਵਿਸ਼ਵਾਸ ਆਦਿ ਵਿਸ਼ੇਸ਼ ਰੂਪ-ਆਕਾਰ ਧਾਰਣ ਕਰਦੇ ਹਨ। ਇਨ੍ਹਾਂ ਨਾਲ ਸਮਕਾਲੀ ਵਿਗਿਆਨ ਅਤੇ ਸਮਕਾਲੀ ਤਕਨਾਲੋਜੀ ਗਹਿਰੇ ਰੂਪ ਵਿਚ ਜੁੜੇ ਹੁੰਦੇ ਹਨ, ਜਿਹੜੇ ਜੀਵਨ-ਪੱਧਰ ਨੂੰ ਉੱਚਾ ਚੁੱਕਣ, ਸੋਚ ਨੂੰ ਨਿਖਾਰਨ ਅਤੇ ਮਨੁੱਖਾਂ ਦੇ ਆਪਸੀ ਸੰਬੰਧਾਂ ਨੂੰ ਸਾਵੇਂ-ਸੰਤੁਲਤ ਬਣਾਉਣ ਵਿਚ ਵਿਸ਼ੇਸ਼ ਭੂਮਿਕਾ ਨਿਭਾਉਂਦੇ ਹਨ।

ਧਰਮ ਨੇ ਆਤਮਾ ਦਾ ਸੰਕਲਪ, ਨੈਤਿਕਤਾ ਦਾ ਸੰਕਲਪ, ਸੁੰਦਰਤਾ, ਪਿਆਰ, ਹਮਦਰਦੀ ਅਤੇ ਕੁਰਬਾਨੀ ਦੇ ਸੰਕਲਪ ਉਸਾਰੇ ਹਨ, ਜੇ ਇਹ ਸੰਕਲਪ ਨਾ ਹੁੰਦੇ ਤਾਂ ਮਨੁੱਖ ਵਿਚ ਮਨੁੱਖੀ ਗੁਣ ਨਹੀਂ ਹੋਣੇ ਸਨ। ਇਨ੍ਹਾਂ ਸੰਕਲਪਾਂ ਦੀ ਅਣਹੋਂਦ ਵਿਚ ਅਜੋਕੇ ਸਮਾਜ ਦੀ ਕਲਪਨਾ ਵੀ ਨਹੀਂ ਸੀ ਕੀਤੀ ਜਾ ਸਕਦੀ ਅਤੇ ਅਜਿਹੀ ਸਥਿਤੀ ਵਿਚ ਸਾਡੇ ਕੋਲ ਕੋਈ ਵਿਗਿਆਨ ਜਾਂ ਵਿਗਿਆਨੀ ਵੀ ਨਹੀਂ ਸੀ ਹੋਣਾ।

ਭਾਰਤੀ ਅਤੇ ਪੱਛਮੀ ਸੋਚ ਵਿਚ ਕੁਝ ਬੁਨਿਆਦੀ ਅੰਤਰ ਹਨ, ਜਿਹੜੇ ਇਨ੍ਹਾਂ ਖਿਤਿਆਂ ਵਿਚ ਵਸਣ ਵਾਲੇ ਮਨੁੱਖਾਂ ਦੇ ਸਮੁੱਚੇ ਵਿਹਾਰ ਵਿਚ ਪ੍ਰਗਟ ਹੁੰਦੇ ਰਹਿੰਦੇ ਹਨ। ਵਿਗਿਆਨ ਅਤੇ ਤਕਨਾਲੋਜੀ ਦਾ ਨਿਰਮਾਣ ਪੱਛਮ ਵਿਚ ਹੋਇਆ ਹੈ, ਜਦੋਂ ਕਿ ਧਰਮ ਬਾਰੇ ਬਹੁਤੀ ਚਰਚਾ ਪੂਰਬੀ ਦੇਸ਼ਾਂ ਵਿਚ ਹੋਈ ਹੈ। ਇਸ ਸਮੇਂ ਸੰਸਾਰ ਦੇ ਗਿਆਰ੍ਹਾਂ ਜੀਵਤ ਧਰਮ ਹਨ ਜਿਨ੍ਹਾਂ ਵਿਚੋਂ ਚਾਰ ਦਾ ਜਨਮ ਭਾਰਤ ਵਿਚ ਹੋਇਆ ਹੈ। ਭਾਰਤ ਵਿਚ ਜਿਨ੍ਹਾਂ ਧਰਮਾਂ ਦਾ ਜਨਮ ਹੋਇਆ ਹੈ, ਉਹ ਹਨ–ਜੈਨ ਧਰਮ, ਹਿੰਦੂ ਧਰਮ, ਬੁੱਧ ਧਰਮ ਅਤੇ ਸਿੱਖ ਧਰਮ। ਯੂਰੋਸ਼ਲਮ ਵਿਚ ਯਹੂਦੀ ਧਰਮ, ਈਸਾਈ ਧਰਮ ਅਤੇ ਇਸਲਾਮ ਦਾ ਜਨਮ ਹੋਇਆ ਹੈ। ਤਿੰਨ ਧਰਮ, ਕਨਫਿਊਸ਼ਵਾਦ, ਤਾਓਵਾਦ ਅਤੇ ਸ਼ਿੰਟੋਵਾਦ

ਚੀਨ-ਜਾਪਾਨ ਵਿਚ ਜਨਮੇ ਹਨ ਜਦੋਂ ਕਿ ਜ਼ੋਰੇਸੀਤੀਅਨ ਧਰਮ ਦਾ ਜਨਮ ਈਰਾਨ ਵਿਚ ਹੋਇਆ ਹੈ। ਉਪਰੋਕਤ ਚਰਚਾ ਦਾ ਉਦੇਸ਼ ਇਹ ਸਿੱਧ ਕਰਨਾ ਹੈ ਕਿ ਪੱਛਮ ਵਿਚ ਧਰਮ ਦਾ ਰੋਲ ਅਤੇ ਰੂਪ ਉਹ ਨਹੀਂ ਹੈ ਜੋ ਪੂਰਬੀ ਦੇਸ਼ਾਂ ਵਿਚ ਹੈ।

ਹਰੇਕ ਵਿਗਿਆਨ ਨੂੰ ਇਕ ਸੰਪੂਰਣ ਸੰਰਚਨਾ ਦਾ ਨਿਰਮਾਣ ਕਰਨਾ ਪੈਂਦਾ ਹੈ। ਵਿਗਿਆਨ ਵਾਂਗ ਹੀ ਇਕ ਧਰਮ ਨੂੰ ਧਰਮ ਅਖਵਾਉਣ ਲਈ ਇਕ ਸੰਪੂਰਣ ਪ੍ਰਬੰਧ ਉਸਾਰਨਾ ਪੈਂਦਾ ਹੈ ਜਿਸ ਵਿਚ ਇਕ ਧਾਰਮਿਕ ਕੇਂਦਰ ਦਾ ਹੋਣਾ, ਇਕ ਕੇਂਦਰੀ ਗ੍ਰੰਥ ਦਾ ਹੋਣਾ, ਪੂਜਾ ਪਾਠ ਦੀ ਮਰਿਆਦਾ ਦਾ ਹੋਣਾ, ਆਪਣੀ ਭਵਨ ਨਿਰਮਾਣ ਕਲਾ ਦਾ ਹੋਣਾ, ਨਾਮਕਰਨ, ਭਾਸ਼ਾ, ਲਿਪੀ, ਜੈਕਾਰਾ, ਲਿਬਾਸ, ਮਿਲਣ-ਵਿਛੜਣ ਸਮੇਂ ਦੇ ਸੰਕੇਤਕ ਸ਼ਬਦ, ਜਨਮ, ਵਿਆਹ, ਮਰਨ ਦੀਆਂ ਰਸਮਾਂ ਦਾ ਹੋਣਾ, ਝੰਡਾ ਜਾਂ ਨਿਸ਼ਾਨ ਸਾਹਿਬ ਅਤੇ ਵੱਖਰੇ ਸਰੀਰਕ ਪਛਾਣ ਚਿੰਨ੍ਹਾਂ ਦਾ ਹੋਣਾ ਲਾਜ਼ਮੀ ਹੈ। ਸਿੱਖ ਧਰਮ ਇਨ੍ਹਾਂ ਸਾਰੀਆਂ ਸ਼ਰਤਾਂ ਨੂੰ ਪੂਰੀਆਂ ਕਰਦਾ ਹੈ ਜਿਵੇਂ ਅੰਮ੍ਰਿਤਸਰ ਇਸ ਦਾ ਧਾਰਮਿਕ ਕੇਂਦਰ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਦਾ ਕੇਂਦਰੀ ਗ੍ਰੰਥ ਹੈ, ਇਸ ਦੀ ਆਪਣੀ ਵਿਸ਼ੇਸ਼ ਮਰਿਆਦਾ ਹੈ, ਗੁਰਦੁਆਰੇ ਦੀ ਭਵਨ ਨਿਰਮਾਣਕਲਾ ਦੀ ਨਿਵੇਕਲੀ ਹੋਂਦ ਹੈ, ਨਾਮਕਰਨ ਸਮੇਂ ਪੁਰਸ਼ ਦੇ ਨਾਂ ਨਾਲ ਸਿੰਘ ਅਤੇ ਇਸਤਰੀ ਦੇ ਨਾਂ ਨਾਲ ਕੌਰ ਲਾਇਆ ਜਾਂਦਾ ਹੈ। ਜਨਮ, ਵਿਆਹ ਅਤੇ ਮੌਤ ਦੀਆਂ ਰਸਮਾਂ ਹਨ, ਕੇਸਰੀ ਨਿਸ਼ਾਨ ਇਸ ਦਾ ਪਛਾਣ ਚਿੰਨ੍ਹ ਹੈ, ਇਸ ਤੋਂ ਇਲਾਵਾ ਇਸ ਦੀ ਆਪਣੀ ਪਰੰਪਰਾ ਹੈ, ਵਿਸ਼ੇਸ਼ ਲਿਬਾਸ, ਭਾਸ਼ਾ ਅਤੇ ਵਿਸ਼ੇਸ਼ ਲਿਪੀ ਹੈ। ਸਿੱਖ ਧਰਮ ਗੁਰੂ ਨਾਨਕ ਦੇਵ ਨਾਲ ਆਰੰਭ ਹੋਇਆ ਅਤੇ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਤਕ ਅਪੜਦਾ-ਅਪੜਦਾ ਇਹ ਖਾਲਸੇ ਦਾ ਰੂਪ ਧਾਰ ਗਿਆ। ਭਾਵੇਂ ਸਿੱਖ ਧਰਮ ਦਾ ਖਾਲਸਾ ਪੰਥ ਉਮਰ ਦੇ ਪੱਖੋਂ ਸੰਸਾਰ ਦਾ ਸਭ ਤੋਂ ਛੋਟਾ ਧਰਮ ਹੈ ਪਰ ਇਹ ਬਾਕੀ ਧਰਮਾਂ ਦੇ ਮੁਕਾਬਲੇ ਵਧੇਰੇ ਯਥਾਰਥਕ, ਵਿਗਿਆਨਕ ਅਤੇ ਕਿਰਿਆਸ਼ੀਲ ਹੈ।

ਪੱਛਮ ਵਿਚ ਧਰਮ ਜੀਵਨ ਦਾ ਇਕ ਭਾਗ ਹੈ, ਜਦੋਂ ਕਿ ਪੂਰਬ ਵਿਚ ਧਰਮ ਹੀ ਜੀਵਨ ਹੈ।

ਭਾਰਤ ਦੀ ਸਥਿਤੀ ਹੋਰ ਵੀ ਦਿਲਚਸਪ ਹੈ ਕਿਉਂਕਿ ਇੱਥੇ ਨਾ ਕੇਵਲ ਚਾਰ ਧਰਮਾਂ ਦਾ ਜਨਮ ਹੀ ਹੋਇਆ ਹੈ ਸਗੋਂ ਤਿੰਨ ਹੋਰ ਧਰਮ, ਇਸਲਾਮ, ਈਸਾਈ ਧਰਮ ਅਤੇ ਜ਼ੋਰੇਸੀਤੀਅਨ (ਪਾਰਸੀ) ਧਰਮ ਵੀ ਇੱਥੋਂ ਦੇ ਜਨ-ਜੀਵਨ ਦਾ ਭਾਗ ਹਨ। ਭਾਰਤ ਵਿਚ ਸੱਤ ਧਰਮਾਂ ਵਿਚ ਵਿਸ਼ਵਾਸ ਕਰਨ ਵਾਲੇ ਲੋਕ ਰਹਿੰਦੇ ਹਨ, ਜਦੋਂ ਕਿ ਪੱਛਮ ਵਿਚ ਆਮ ਕਰਕੇ ਇਕ ਹੀ ਧਰਮ, ਈਸਾਈ ਧਰਮ ਦਾ ਬੋਲਬਾਲਾ ਹੈ। ਧਾਰਮਿਕ ਸਥਾਨਾਂ ਦੇ ਪੱਖੋਂ ਸਭ ਤੋਂ ਵੱਧ ਧਾਰਮਿਕ ਸਥਾਨ ਭਾਰਤ ਵਿਚ ਹਨ।

ਖੇਤੀਬਾੜੀ ਪ੍ਰਧਾਨ ਦੇਸ਼ ਹੋਣ ਕਰਕੇ ਭਾਰਤ ਵਾਸੀਆਂ ਦਾ ਧਰਮ ਵਿਚ ਵਿਸ਼ਵਾਸ ਵੀ ਵਧੇਰੇ ਹੈ। ਇਹੀ ਕਾਰਨ ਹੈ ਕਿ ਸਾਡੇ ਲਈ ਸੂਰਜ-ਗ੍ਰਹਿਣ ਧਾਰਮਿਕ ਮਹੱਤਵ ਵਾਲਾ ਵਰਤਾਰਾ ਹੈ, ਜਦੋਂ ਕਿ ਪੱਛਮ ਵਿਚ ਇਸ ਨੂੰ ਕੇਵਲ ਵਿਗਿਆਨ ਦੀ ਦ੍ਰਿਸ਼ਟੀ ਤੋਂ ਹੀ ਵਾਚਿਆ-ਸਮਝਿਆ-ਪਰਖਿਆ ਜਾਂਦਾ ਹੈ।

ਵਿਗਿਆਨ ਦੇ ਸਪਸ਼ਟ ਅਰਥ ਪੱਛਮੀ ਵਿਗਿਆਨ ਤੋਂ ਹਨ। ਜੇ ਭਾਰਤ ਨੇ ਵਿਗਿਆਨ ਨੂੰ ਜਨਮ ਦਿੱਤਾ ਹੁੰਦਾ ਤਾਂ ਉਹ ਭਾਰਤੀ ਸੰਗੀਤ, ਚਿੱਤਰਕਲਾ ਆਦਿ ਵਾਂਗ ਵੱਖਰੀ ਭਾਂਤ ਦਾ ਹੋਣਾ

ਸੀ। ਕਿਉਂਕਿ ਭਾਰਤ ਨੇ ਵਿਗਿਆਨ ਨੂੰ ਸਿਰਜਿਆ ਨਹੀਂ, ਸੋ ਭਾਰਤ ਨੂੰ ਵਿਗਿਆਨਕ ਹੋਣ ਵਿਚ ਮੁਸ਼ਕਿਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਅਤੇ ਅਸੀਂ ਇਹ ਭਰਮ ਪਾਲ ਲਿਆ ਹੈ ਕਿ ਵਿਗਿਆਨ ਸਾਡੇ ਤੋਂ ਸਾਡਾ ਧਰਮ ਖੋਹ ਲਵੇਗਾ ਪਰ ਹੁਣ ਇਹ ਵਿਚਾਰ ਸ਼ਕਤੀਸ਼ਾਲੀ ਹੁੰਦਾ ਜਾ ਰਿਹਾ ਹੈ ਕਿ ਵਿਗਿਆਨ ਅਤੇ ਧਰਮ ਦੇ ਸੁਮੇਲ ਨਾਲ ਮਨੁੱਖ ਜਾਤੀ ਦਾ ਭਵਿੱਖ ਜੁੜਿਆ ਹੋਇਆ ਹੈ।

ਨਿਰਸੰਦੇਹ ਵਿਗਿਆਨ ਦੇ ਬੁਨਿਆਦੀ ਸੰਕਲਪਾਂ ਅਤੇ ਪ੍ਰਯੋਗ ਦੀ ਸਮੁੱਚੀ ਵਿਧੀ ਦਾ ਨਿਰਮਾਣ ਪੱਛਮ ਵਿਚ ਹੋਇਆ ਹੈ। ਵਿਗਿਆਨ ਵਸਤਾਂ, ਵਿਅਕਤੀਆਂ, ਜਾਨਵਰਾਂ, ਪੰਛੀਆਂ ਆਦਿ ਉੱਤੇ ਬਾਹਰੀ ਪ੍ਰਭਾਵਾਂ ਦਾ ਲੇਖਾ-ਜੋਖਾ ਅਤੇ ਮੁਲਾਂਕਣ ਕਰਦਾ ਹੈ। ਇਸੇ ਕਰਕੇ ਪੱਛਮ ਵਿਚ ਬਾਹਰਲੀਆਂ ਸ਼ਕਤੀਆਂ ਅਰਥਾਤ ਪ੍ਰਾਕ੍ਰਿਤਕ ਸ਼ਕਤੀਆਂ ਦੇ ਪਦਾਰਥਾਂ ਉੱਤੇ ਪੈਣ ਵਾਲੇ ਪ੍ਰਭਾਵਾਂ ਦੀ ਪੁਣ-ਛਾਣ ਹੋਈ ਹੈ। ਵਿਅਕਤੀਆਂ, ਜੀਵਾਂ ਆਦਿ ਸਮੇਤ ਹਰੇਕ ਚੀਜ਼ ਉੱਤੇ ਬਾਹਰਲੀਆਂ ਸ਼ਕਤੀਆਂ ਦਾ ਪ੍ਰਭਾਵ ਪੈਂਦਾ ਹੈ, ਜਦੋਂ ਕਿ ਵਿਅਕਤੀਆਂ, ਜੀਵਾਂ ਜਾਂ ਵਸਤਾਂ ਵਿਚ ਪ੍ਰਤੀਕਰਮ ਦੀ ਸਮਰਥਾ ਤਾਂ ਹੈ ਪਰ ਇਨ੍ਹਾਂ ਸ਼ਕਤੀਆਂ ਤੋਂ ਨਿਰਲੇਪ ਰਹਿਣ ਦੀ ਯੋਗਤਾ ਨਹੀਂ। ਇਹੀ ਕਾਰਨ ਹੈ ਕਿ ਵਿਗਿਆਨ ਸਰੀਰ ਨੂੰ ਤਾਂ ਸਵੀਕਾਰ ਕਰਦਾ ਹੈ ਪਰ ਆਤਮਾ ਦੀ ਹੋਂਦ ਨੂੰ ਨਹੀਂ ਮੰਨਦਾ ਕਿਉਂਕਿ ਵਿਭਿੰਨ ਧਰਮ ਆਤਮਾ ਨੂੰ ਸਦੀਵੀ, ਸਵੈ-ਸੰਪੰਨ, ਸਵੈ-ਚਾਲਤ, ਸਵੈ-ਸੰਚਾਲਿਤ ਮੰਨਦੇ ਹਨ ਜਦੋਂ ਕਿ ਵਿਗਿਆਨ ਦਾ ਬੁਨਿਆਦੀ ਸਿਧਾਂਤ ਹੈ ਕਿ ਕੁਝ ਵੀ ਪ੍ਰਾਕ੍ਰਿਤਕ ਸ਼ਕਤੀਆਂ ਤੋਂ ਨਿਰਲੇਪ ਨਹੀਂ ਹੋ ਸਕਦਾ।

ਵਿਗਿਆਨ ਮਨੁੱਖ ਦੇ ਬਾਹਰਲੇ ਨਾਲ ਸੰਬੰਧਿਤ ਹੈ, ਜਦੋਂ ਕਿ ਧਰਮ ਦਾ ਸੰਬੰਧ ਮਨੁੱਖ ਦੇ ਅੰਦਰਲੇ ਨਾਲ ਹੈ, ਇਸੇ ਕਾਰਨ ਇਨ੍ਹਾਂ ਦੋਹਾਂ ਦ੍ਰਿਸ਼ਟੀਆਂ ਵਿਚਕਾਰ ਵਿੱਥ ਹੈ। ਧਰਮ ਦੇ ਮੁਕਾਬਲੇ ਵਿਗਿਆਨ ਦੀ ਉਮਰ ਛੋਟੀ ਹੈ, ਇਸ ਨੇ ਅਜੇ ਵਿਕਸਿਤ ਹੋਣਾ ਹੈ। ਮਨੁੱਖ ਹਜ਼ਾਰਾਂ ਲੱਖਾਂ ਸਾਲ ਭਾਵਕਤਾ (ਧਰਮ) ਦੇ ਖੇਤਰ ਵਿਚ ਵਿਚਰਦਾ ਰਿਹਾ ਹੈ। ਜਦੋਂ ਮਨੁੱਖ ਨੂੰ ਵਿਗਿਆਨ ਤੋਂ ਧਰਮ ਵਾਲੀ ਧਰਵਾਸ ਮਿਲ ਗਈ ਤਾਂ ਮਨੁੱਖ ਵਿਗਿਆਨ ਨੂੰ ਵੀ ਧਰਮ ਵਾਂਗ ਅਪਨਾ ਲਵੇਗਾ।

ਜੀਵ-ਵਿਗਿਆਨ, ਜੀਵਾਂ ਦਾ ਅਧਿਐਨ ਉਵੇਂ ਹੀ ਕਰਦਾ ਹੈ ਜਿਵੇਂ ਭੌਤਿਕ ਵਿਗਿਆਨੀ ਪੱਥਰ ਉੱਤੇ ਪ੍ਰਾਕ੍ਰਿਤਕ ਸ਼ਕਤੀਆਂ ਦੇ ਪ੍ਰਭਾਵਾਂ ਨੂੰ ਉਲੀਕਦਾ ਹੈ। ਮਨੁੱਖ ਕਿਉਂਕਿ ਸਾਰੇ ਜੀਵਾਂ ਨੂੰ ਕਾਬੂ ਕਰ ਸਕਦਾ ਹੈ, ਸੋ ਮਨੁੱਖ ਨੇ ਇਹ ਭਰਮ ਪਾਲ ਲਿਆ ਹੈ ਕਿ ਉਹ ਜੀਵ-ਜੰਤੂ-ਜਗਤ ਵਿਚ ਸਰਵੋਤਮ ਹੈ ਅਤੇ ਉਸ ਦਾ ਸਰਵੋਤਮ ਹੋਣਾ ਉਸ ਦੀ ਆਤਮਾ ਕਾਰਨ ਹੈ, ਕਿਉਂਕਿ ਮਨੁੱਖ ਹੋਰ ਜੀਵਾਂ-ਜੰਤੂਆਂ ਵਿਚ ਆਤਮਾ ਦੀ ਹੋਂਦ ਨੂੰ ਸਵੀਕਾਰ ਨਹੀਂ ਕਰਦਾ। ਜੀਵ-ਵਿਗਿਆਨ, ਮਨੁੱਖਾਂ ਜਾਂ ਜੀਵਾਂ ਦਾ ਅਧਿਐਨ ਇਸ ਆਧਾਰ ਤੇ ਕਰਦਾ ਹੈ ਕਿ ਇਨ੍ਹਾਂ ਦਾ ਸਰੀਰ ਹੈ, ਆਤਮਾ ਕੋਈ ਨਹੀਂ ਹੈ। ਈਸਾਈ ਧਰਮ ਨੇ ਵੀ ਇਸ ਸੰਕਲਪ ਦਾ ਪ੍ਰਚਾਰ ਕੀਤਾ ਹੈ ਕਿ ਕੇਵਲ ਮਨੁੱਖ ਵਿਚ ਆਤਮਾ ਹੈ, ਇਸ ਲਈ ਇਹ ਜੀਵ-ਜੰਤੂਆਂ ਤੋਂ ਭਿੰਨ ਹੈ। ਜੀਵਾਂ ਅਤੇ ਜੰਤੂਆਂ ਵਿਚ ਮਨੁੱਖ ਵਾਲਾ ਸਭ ਕੁਝ ਹੈ ਪਰ ਮਨੁੱਖ ਕੋਲ ਆਪਣੀ ਮਰਜ਼ੀ ਹੈ, ਸੋਚਣ ਦੀ ਸ਼ਕਤੀ ਹੈ, ਸੋ ਉਹ ਭਿੰਨ ਹੈ। ਮਨੋਵਿਗਿਆਨ ਵੀ ਮਨੁੱਖ ਨੂੰ ਇਕ ਮਸ਼ੀਨ ਵੱਜੋਂ ਹੀ ਵਿਚਾਰਦਾ ਹੈ ਕਿਉਂਕਿ ਮਨੁੱਖ ਬਾਹਰਲੀਆਂ ਉਤੇਜਨਾਵਾਂ ਅਤੇ ਉਕਸਾਹਟਾਂ ਦਾ ਚਲਾਇਆ ਚਲਦਾ ਹੈ। ਮਨੋਵਿਗਿਆਨ ਅਨੁਸਾਰ ਮਨੁੱਖ ਇਕ ਮਾਨਸਿਕ-ਰਸਾਇਣਕ ਮਸ਼ੀਨ ਹੈ ਅਤੇ ਇਕ ਮਸ਼ੀਨ ਵਾਂਗ ਇਸ ਦੇ ਹਿੱਸੇ-ਪੁਰਜ਼ੇ ਬਦਲੇ ਜਾ ਸਕਦੇ ਹਨ ਜਾਂ ਇਨ੍ਹਾਂ ਦੀ ਮੁਰੰਮਤ ਹੋ

ਸਕਦੀ ਹੈ ਜਾਂ ਇਨ੍ਹਾਂ ਦੀ ਕਾਰਜ-ਵਿਧੀ ਬਦਲੀ ਜਾ ਸਕਦੀ ਹੈ।

ਵਿਗਿਆਨ ਦਾ ਇਹ ਮੱਤ ਹੈ ਕਿ ਸਾਰਾ ਬ੍ਰਹਿਮੰਡ ਉਦੇਸ਼ਹੀਣ, ਦਿਸ਼ਾਹੀਣ ਸਥਿਤੀ ਵਿਚ ਵਿਚਰ ਰਿਹਾ ਹੈ, ਸੋ ਵਿਗਿਆਨ ਚੇਤਨਾ ਨੂੰ ਸਵੀਕਾਰ ਹੀ ਨਹੀਂ ਕਰਦਾ, ਸੋ ਆਤਮਾ ਨੂੰ ਸਵੀਕਾਰ ਕਰਨ ਦਾ ਤਾਂ ਪ੍ਰਸ਼ਨ ਹੀ ਨਹੀਂ ਉਪਜਦਾ। ਵਿਗਿਆਨ ਅਨੁਸਾਰ ਵਸਤਾਂ ਕਾਰਜ ਕਰਦੀਆਂ ਹਨ ਪਰ ਉਨ੍ਹਾਂ ਦਾ ਆਪਣਾ ਉਦੇਸ਼ ਕੋਈ ਨਹੀਂ ਹੈ।

ਧਰਮ, ਨਿਆਸਰਿਆਂ ਦਾ ਆਸਰਾ ਹੈ, ਨਿਓਟਿਆਂ ਦੀ ਓਟ ਹੈ, ਅਗਿਆਨੀਆਂ ਦਾ ਗਿਆਨ ਹੈ। ਧਰਮ ਦੀ ਗੋਦ ਵਿਚ ਪਲਿਆ ਮਨੁੱਖ ਸਵੀਕਾਰ ਨਹੀਂ ਕਰ ਰਿਹਾ ਕਿ ਜੀਵਨ ਉਦੇਸ਼-ਹੀਣ ਹੈ। ਜਦੋਂ ਵਿਗਿਆਨੀ ਆਮ-ਸਾਧਾਰਣ ਮਨੁੱਖ ਨਾਲ ਅਪਣਤ ਵਾਲੀ ਸ਼ਬਦਾਵਲੀ ਵਿਚ ਗੱਲ ਕਰੇਗਾ ਤਾਂ ਮਨੁੱਖੀ ਵਿਹਾਰ ਵਿਚ ਪਰਿਵਰਤਨ ਵਾਪਰੇਗਾ। ਨਿਰਸੰਦੇਹ ਵਿਗਿਆਨ ਨੇ ਮਨੁੱਖ ਦੇ ਸੁਖ-ਆਰਾਮ ਵਿਚ ਵਾਧਾ ਕੀਤਾ ਹੈ ਸੋ ਆਮ ਸਾਧਾਰਣ ਮਨੁੱਖ ਵੀ ਵਿਗਿਆਨ-ਪੱਖੀ ਹੈ ਪਰ ਵਿਗਿਆਨ ਮਨੁੱਖੀ ਭਾਵਨਾਵਾਂ ਦੀ ਕਦਰ ਨਹੀਂ ਕਰਦਾ, ਇਸ ਦੇ ਤਰਕ ਵਿਚ ਨਿੱਘ ਨਹੀਂ ਹੈ।

ਵਿਗਿਆਨ ਹਰੇਕ ਚੀਜ਼ ਨੂੰ ਇਕ ਮਸ਼ੀਨ ਵਾਂਗ ਵਿਚਾਰਦਾ ਹੈ।

ਵਿਗਿਆਨੀ ਇਹ ਵੀ ਕਹਿੰਦੇ ਹਨ ਕਿ ਪ੍ਰਾਕ੍ਰਿਤੀ ਮਨੁੱਖ ਦੀ ਸਹਿਯੋਗੀ ਸ਼ਕਤੀ ਨਹੀਂ ਹੈ, ਇਸੇ ਲਈ ਮਨੁੱਖ ਵਿਚ ਪ੍ਰਾਕ੍ਰਿਤੀ ਨੂੰ ਜਿੱਤਣ ਦਾ ਸੰਕਲਪ ਉਪਜਿਆ ਹੈ ਅਤੇ ਇਸੇ ਕਰਕੇ ਮਨੁੱਖ ਪ੍ਰਾਕ੍ਰਿਤੀ ਦਾ ਸ਼ੋਸ਼ਣ ਕਰਦਾ ਹੈ। ਜਿਤਨਾ ਕੋਈ ਸਮਾਜ ਵਧੇਰੇ ਸਭਿਅਕ ਮੰਨਿਆ ਜਾਂਦਾ ਹੈ, ਉਤਨਾ ਹੀ ਉਥੇ ਪ੍ਰਾਕ੍ਰਿਤੀ ਦਾ ਸ਼ੋਸ਼ਣ ਵਧੇਰੇ ਹੋ ਰਿਹਾ ਹੁੰਦਾ ਹੈ। ਵਿਗਿਆਨ ਦਾ ਸੰਬੰਧ ਬਾਹਰਲੇ ਨਾਲ ਹੈ। ਜੋ ਬਾਹਰ ਹੈ, ਉਹੀ ਨਿਰਪੇਖ ਹੋ ਸਕਦਾ ਹੈ। ਕਿਉਂਕਿ ਕਵਿਤਾ, ਸੰਗੀਤ, ਨ੍ਰਿਤ ਜਾਂ ਆਤਮਕ ਅਨੁਭਵ ਅੰਦਰਲੇ ਨਾਲ ਸੰਬੰਧਿਤ ਹਨ ਸੋ ਵਿਗਿਆਨ ਵਿਚ ਇਨ੍ਹਾਂ ਦਾ ਕੋਈ ਮਹੱਤਵ ਨਹੀਂ ਹੈ। ਇਸੇ ਕਰਕੇ ਵਿਗਿਆਨੀ ਕਹਿੰਦੇ ਹਨ ਕਿ ਕਲਾ ਅਤੇ ਧਰਮ ਸਾਨੂੰ ਗਿਆਨ ਵੱਲ ਨਹੀਂ ਲੈ ਕੇ ਜਾਂਦੇ।

ਵਿਗਿਆਨ ਵਿਚ ਹਰੇਕ ਸੰਕਲਪ-ਸਿਧਾਂਤ ਉੱਤੇ, ਫਾਰਮੂਲੇ ਉੱਤੇ ਉਸਰਿਆ ਹੋਇਆ ਹੈ। ਸਿਧਾਂਤਕ ਹੋਏ ਬਿਨਾ ਵਿਗਿਆਨਕ ਨਹੀਂ ਹੋਇਆ ਜਾ ਸਕਦਾ, ਸੋ ਵਿਗਿਆਨ ਅਨੁਭਵ ਤੋਂ ਪ੍ਰਯੋਜਨ ਵੱਲ ਵਧਦਾ ਹੈ। ਵਿਗਿਆਨ ਅਨੁਸਾਰ ਜੇਕਰ ਕਿਸੇ ਕਰਾਮਾਤ ਨੂੰ ਵਿਗਿਆਨਕ ਢੰਗ ਨਾਲ ਨਹੀਂ ਪ੍ਰਗਟਾਇਆ ਜਾ ਸਕਦਾ ਤਾਂ ਉਹ ਕਰਾਮਾਤ ਨਹੀਂ ਹੈ, ਕੇਵਲ ਭਰਮ ਹੈ। ਵਿਗਿਆਨੀ ਕਿਸੇ ਵੀ ਉਸ ਵਰਤਾਰੇ ਨੂੰ ਮੰਨਣ ਲਈ ਤਿਆਰ ਨਹੀਂ, ਜਿਹੜਾ ਪ੍ਰਾਕ੍ਰਿਤੀ ਦੇ ਕਾਨੂੰਨਾਂ ਤੋਂ ਬਾਹਰ ਹੋਵੇ, ਪਰ ਵਿਗਿਆਨੀ ਆਪ ਵੀ ਮੰਨਦੇ ਹਨ ਕਿ ਵਿਗਿਆਨ ਸਾਰੀਆਂ ਸਮੱਸਿਆਵਾਂ ਨੂੰ ਹੱਲ ਨਹੀਂ ਕਰ ਸਕਦਾ, ਕਿਉਂਕਿ ਪਦਾਰਥਕ ਸਮੱਸਿਆਵਾਂ ਤੋਂ ਪਰ੍ਹੇ ਵਿਗਿਆਨ ਲਾਗੂ ਨਹੀਂ ਹੁੰਦਾ।

ਕਈ ਵਿਗਿਆਨੀਆਂ ਨੇ ਵਿਗਿਆਨ ਅਤੇ ਧਰਮ ਦੇ ਸੁਮੇਲ ਦੀਆਂ ਸਮੱਸਿਆਵਾਂ ਦੀ ਚਰਚਾ ਵੀ ਕੀਤੀ ਹੈ। ਆਖਰ ਵਿਗਿਆਨੀ ਵੀ ਸਮਾਜ ਵਿਚ ਵੀ ਵਿਚਰਦਾ ਹੈ, ਉਸ ਦਾ ਵੀ ਪਰਿਵਾਰ ਹੁੰਦਾ ਹੈ, ਉਸ ਦੀਆਂ ਵੀ ਭਾਵਨਾਵਾਂ ਹੁੰਦੀਆਂ ਹਨ। ਵਿਗਿਆਨੀਆਂ ਦਾ ਵਿਗਿਆਨੀ ਹੋਣ ਕਰਕੇ ਭਾਵੇਂ ਵਧੇਰੇ ਝੁਕਾਓ ਤਰਕ ਵੱਲ ਹੁੰਦਾ ਹੈ, ਪਰ ਉਹ ਸੰਵੇਦਨਾਵਾਂ ਪ੍ਰਤੀ ਅਨਜਾਣ ਨਹੀਂ ਹੁੰਦੇ। ਆਮ

ਕਰਕੇ ਅਸੀਂ ਮੰਨ ਲੈਂਦੇ ਹਾਂ ਕਿ ਗਿਆਨ ਕੇਵਲ ਤਰਕ-ਆਧਾਰਤ ਹੀ ਹੋ ਸਕਦਾ ਹੈ, ਸੋ ਅਸੀਂਣ ਗਿਆਨ ਅਤੇ ਤਰਕ ਨੂੰ ਇਕ ਦੂਜੇ ਦੇ ਬਦਲ ਸਮਝ ਲੈਂਦੇ ਹਾਂ। ਦੂਜੇ ਪਾਸੇ ਧਰਮ ਵਿਸ਼ਵਾਸ-ਆਧਾਰਤ ਮੰਨ ਲਿਆ ਗਿਆ ਹੈ ਅਤੇ ਧਰਮ ਅਤੇ ਵਿਸ਼ਵਾਸ ਇਕ ਦੂਜੇ ਦੇ ਬਦਲ ਸਵੀਕਾਰ ਕਰ ਲਏ ਗਏ ਹਨ। ਇਸ ਆਧਾਰ ਉੱਤੇ ਹੀ ਅਸੀਂ ਕਹਿੰਦੇ ਹਾਂ ਕਿ ਧਰਮ, ਤਰਕ ਦੀ ਕਸਵੱਟੀ ਉੱਤੇ ਪੂਰਾ ਨਹੀਂ ਉਤਰਦਾ, ਸੋ ਇਹ ਕਿਹਾ ਜਾਂਦਾ ਹੈ ਕਿ ਤਰਕ, ਧਾਰਮਿਕ ਵਿਸ਼ਵਾਸਾਂ ਨੂੰ ਤੋੜਦਾ ਭੰਨਦਾ ਹੈ। ਇਸੇ ਆਧਾਰ ਉੱਤੇ ਹੀ ਇਹ ਵੀ ਕਿਹਾ ਜਾਂਦਾ ਹੈ ਕਿ ਤਰਕ ਅਤੇ ਵਿਸ਼ਵਾਸ ਇਕ-ਦੂਜੇ ਦੇ ਵਿਰੋਧੀ ਹਨ।

ਧਾਰਮਿਕ ਚਿੰਤਕ ਕਹਿੰਦੇ ਹਨ ਕਿ ਧਰਮ ਦਾ ਗਿਆਨ, ਗਿਆਨ-ਇੰਦਰੀਆਂ ਜਾਂ ਬੁਧੀ ਦੇ ਗਿਆਨ ਤੋਂ ਪਰ੍ਹੇ ਦਾ ਗਿਆਨ ਹੈ ਅਤੇ ਇਸ ਦਾ ਆਪਣਾ ਇਕ ਉਚੇਰਾ ਤਰਕ ਹੈ, ਜਿਹੜਾ ਵਿਗਿਆਨ ਦੇ ਤਰਕ ਤੋਂ ਬਹੁਤ ਭਿੰਨ ਹੈ। ਵਿਗਿਆਨੀ ਇਸ ਗੱਲ ਨੂੰ ਨਹੀਂ ਮੰਨਦੇ, ਸੋ ਉਹ ਧਾਰਮਿਕ ਵਿਸ਼ਵਾਸਾਂ ਪ੍ਰਤੀ ਚੁੱਪ ਹੀ ਰਹਿੰਦੇ ਹਨ।

ਉਪਰੋਕਤ ਪ੍ਰਸੰਗ ਵਿਚ ਇਕ ਨਵਾਂ ਮੱਤ ਇਹ ਉਭਰ ਰਿਹਾ ਹੈ ਕਿ ਵਿਗਿਆਨੀ ਦਾ ਸਿਰਜਣਾਤਮਕ ਹੋਣਾ ਬੜਾ ਜ਼ਰੂਰੀ ਹੈ, ਸੋ ਕੇਵਲ ਸਿਰਜਣਾਤਮਕ ਵਿਗਿਆਨੀ ਹੀ ਬ੍ਰਹਿਮੰਡ ਨੂੰ ਧਰਮ ਅਤੇ ਵਿਗਿਆਨ ਦੋਹਾਂ ਪੱਖਾਂ ਤੋਂ ਸਮਝਣ ਦੇ ਸਮਰੱਥ ਹੋ ਸਕਦਾ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਧਰਮ ਵੱਲੋਂ ਅੰਤਮ ਸੱਚ ਨੂੰ ਜਾਣਨ ਦੇ ਅਨੇਕਾਂ ਯਤਨਾਂ-ਉਪਰਾਲਿਆਂ ਵਿਚ ਵਿਗਿਆਨ ਵੀ ਇਕ ਯਤਨ-ਉਪਰਾਲਾ ਹੈ। ਕਈ ਵਿਗਆਨੀਆਂ ਨੇ, ਜਿਵੇਂ ਨਿਊਟਨ ਅਤੇ ਆਈਨਸ਼ਟਾਈਨ ਆਦਿ ਨੇ, ਵਿਗਿਆਨ ਦੇ ਨਾਲ-ਨਾਲ ਅਧਿਆਤਮਕ ਮਾਰਗ ਦੀ ਵੀ ਗੱਲ ਕੀਤੀ ਹੈ ਅਤੇ ਬ੍ਰਹਿਮੰਡ ਦੀ ਅਨੰਨਤਾ ਨੂੰ ਧਾਰਮਿਕ ਦ੍ਰਿਸ਼ਟੀਕੋਣ ਤੋਂ ਜਾਣਨ ਦਾ ਯਤਨ ਵੀ ਕੀਤਾ ਹੈ।

ਮਨੁੱਖ ਦੀ ਸਭ ਤੋਂ ਵੱਡੀ ਜਗਿਆਸਾ ਅੰਤਮ ਸੱਚ ਨੂੰ ਜਾਣਨਾ ਅਤੇ ਗਿਆਨ ਨੂੰ ਪ੍ਰਾਪਤ ਕਰਨਾ ਹੈ।

ਵਿਗਿਆਨੀ ਅਤੇ ਧਾਰਮਿਕ ਜਗਿਆਸੂ ਦੀ ਵੀ ਇਹੀ ਇੱਛਾ ਹੁੰਦੀ ਹੈ।

ਵਿਗਿਆਨ ਅਤੇ ਧਰਮ ਦੀਆਂ ਵਿਧੀਆਂ ਵੱਖਰੀਆਂ ਹਨ ਪਰ ਨਿਸ਼ਾਨਾ ਇਕੋ ਹੈ।

ਅੱਜ ਤਕ ਵਿਗਿਆਨ ਦੀ ਵਧੇਰੇ ਵਰਤੋਂ ਆਮ ਕਰਕੇ ਵਪਾਰ ਅਤੇ ਫੌਜ਼ ਦੇ ਸੰਬੰਧ ਵਿਚ ਹੋਈ ਹੈ, ਜਦੋਂ ਕਿ ਵਿਗਿਆਨ ਦੇ ਧਰਮ ਨਾਲ ਸੁਮੇਲ ਦੀ ਗੰਭੀਰ ਚਰਚਾ ਅਜੇ ਹੋਣੀ ਹੈ। ਵਿਗਿਆਨ ਦੀ ਵਰਤੋਂ ਵਧੇਰੇ ਮੁਨਾਫ਼ਾ ਕਮਾਉਣ ਅਤੇ ਜੰਗ-ਯੁੱਧ ਜਿਤਣ ਦੇ ਉਦੇਸ਼ ਨਾਲ ਹੋਈ ਹੈ, ਜਦੋਂ ਕਿ ਧਰਮ ਦਾ ਸੰਬੰਧ ਮਨੁੱਖ ਦੇ ਸਮਾਜਿਕ-ਸਭਿਆਚਾਰਕ ਵਿਹਾਰ ਨਾਲ ਹੈ।

ਕੋਈ ਵਿਅਕਤੀ ਧਾਰਮਿਕ ਹੀ ਕਿਉਂ ਨਾ ਹੋਵੇ, ਉਹ ਆਪਣੇ ਪਦਾਰਥਕ ਆਲੇ-ਦੁਆਲੇ ਅਤੇ ਬ੍ਰਹਿਮੰਡ ਬਾਰੇ ਵੀ ਸੋਚਦਾ ਹੈ। ਇਵੇਂ ਹੀ ਕੋਈ ਵੀ ਵਿਅਕਤੀ ਭਾਵੇਂ ਕਿਤਨਾ ਵੀ ਵਿਗਿਆਨੀ ਕਿਉਂ ਨਾ ਹੋਵੇ, ਉਹ ਆਪਣੇ ਆਲੇ-ਦੁਆਲੇ ਦੇ ਸਮਾਜ ਦੇ ਭਾਵੁਕ ਵਰਤਾਰਿਆਂ ਤੋਂ ਵੱਖਰਾ ਹੋ ਕੇ ਨਹੀਂ ਰਹਿ ਸਕਦਾ, ਇਵੇਂ ਵਿਗਿਆਨੀ ਅਤੇ ਧਾਰਮਿਕ ਵਿਅਕਤੀ ਵਿਚ ਅਨੇਕਾਂ ਸਾਂਝਾਂ ਵੀ ਹਨ, ਇਹ ਸਾਂਝਾਂ ਧਰਮ ਅਤੇ ਵਿਗਿਆਨ ਦੀਆਂ ਆਪਸੀ ਸਾਂਝਾਂ ਵਿਚੋਂ ਹੀ ਉਪਜਦੀਆਂ ਹਨ। ਨਿਰਸੰਦੇਹ ਬ੍ਰਹਿਮੰਡ ਦੇ ਨੇਮਾਂ ਦੀ ਅਟਲਤਾ, ਨਿਰੰਤਰਤਾ ਆਦਿ ਨੂੰ ਹੀ ਵਰਤ ਕੇ ਧਰਮ ਪ੍ਰਮਾਤਮਾ ਦੀ ਹੋਂਦ

ਸਿੱਧ ਕਰਦਾ ਹੈ।

ਸੋ ਪ੍ਰਸ਼ਨ ਉੱਠਦਾ ਹੈ ਕਿ ਕੌਣ ਧਾਰਮਿਕ ਨਹੀਂ ਹੈ ਅਤੇ ਕੌਣ ਵਿਗਿਆਨਕ ਨਹੀਂ ਹੈ ?

ਵਿਗਿਆਨੀ ਦੇ ਵਿਸ਼ਾਲਤਾ ਦੇ ਸੰਕਲਪ ਨੂੰ ਹੀ ਧਰਮ, ਆਤਮਾ ਦਾ ਨਾਂ ਦਿੰਦਾ ਹੈ।

ਧਰਮ ਅਤੇ ਵਿਗਿਆਨ ਦੋਹਾਂ ਦਾ ਵਿਸ਼ਾ ਇਕ ਹੀ ਹੈ, ਪਰ ਵਖਰੇਵਾਂ ਇਨ੍ਹਾਂ ਦੋਹਾਂ ਦੀ ਸ਼ਬਦਾਵਲੀ ਅਤੇ ਵਿਧੀ ਵਿਚ ਹੈ।

ਵਿਗਿਆਨ ਦੇ ਪ੍ਰਭਾਵ ਅਧੀਨ ਹੀ ਮਨੋਵਿਗਿਆਨ ਦਾ ਵਿਕਾਸ ਹੋਇਆ ਹੈ। ਜਦੋਂ ਵਿਗਿਆਨੀਆਂ ਨੇ ਪ੍ਰਾਕ੍ਰਿਤਕ ਵਰਤਾਰਿਆਂ ਨੂੰ ਵਿਗਿਆਨਕ ਦ੍ਰਿਸ਼ਟੀ ਨਾਲ ਪ੍ਰਗਟਾਉਣਾ ਆਰੰਭ ਕੀਤਾ ਤਾਂ ਕੁਝ ਵਿਗਿਆਨੀਆਂ ਨੇ ਮਨੁੱਖੀ ਮਨ ਜਾਂ ਮਨੁੱਖੀ ਵਿਹਾਰ ਨੂੰ ਵੀ ਵਿਗਿਆਨਕ ਢੰਗ ਨਾਲ ਪ੍ਰਗਟਾਉਣ ਦਾ ਉਪਰਾਲਾ ਕੀਤਾ। ਅਜਿਹੇ ਵਿਗਿਆਨੀਆਂ ਦਾ ਕਾਰਜ-ਖੇਤਰ ਮਨੁੱਖ ਦਾ ਮਨ ਸੀ ਸੋ ਇਨ੍ਹਾਂ ਨੂੰ ਮਨੋਵਿਗਿਆਨੀ ਕਿਹਾ ਗਿਆ। ਇਸ ਖੇਤਰ ਵਿਚ ਭਾਵੇਂ ਅਨੇਕਾਂ ਵਿਅਕਤੀਆਂ ਨੇ ਆਪਣਾ ਯੋਗਦਾਨ ਪਾਇਆ ਹੈ ਪਰ ਫਰਾਇਡ, ਯੁੰਗ, ਐਡਲਰ ਅਤੇ ਪਾਵਲਵ ਆਦਿ ਨੂੰ ਵਿਸ਼ੇਸ਼ ਪ੍ਰਸਿੱਧੀ ਮਿਲੀ ਹੈ ਕਿਉਂਕਿ ਇਨ੍ਹਾਂ ਮਨੋਵਿਗਿਆਨੀਆਂ ਨੇ ਮਨੁੱਖੀ ਮਨ ਨੂੰ ਸਮਝਣ ਲਈ ਵਿਸ਼ੇਸ਼ ਅਤੇ ਬੁਨਿਆਦੀ ਸੰਕਲਪ ਅਤੇ ਸਿਧਾਂਤ ਉਸਾਰੇ ਹਨ।

ਵਿਗਿਆਨ ਕੀ ਹੈ ? ਸਮੁੱਚੇ ਪ੍ਰਾਕ੍ਰਿਤਕ ਵਰਤਾਰਿਆਂ ਵਿਚ ਕਾਰਜਸ਼ੀਲ ਨੇਮਾਂ ਨੂੰ ਜਾਣਨਾ ਵਿਗਿਆਨ ਹੈ। ਮਨੋਵਿਗਿਆਨ ਕੀ ਹੈ ? ਮੁੱਖ ਰੂਪ ਵਿਚ ਮਨੁੱਖੀ ਮਨ (ਦਿਮਾਗ) ਦੀ ਸੰਰਚਨਾ ਅਤੇ ਮਾਨਸਿਕ ਕਾਰ-ਵਿਹਾਰਾਂ ਅਤੇ ਵਿਕਾਰਾਂ ਦਾ ਅਧਿਐਨ ਮਨੋਵਿਗਆਨ ਹੈ। ਧਰਮ ਕੀ ਹੈ ? ਧਰਮ, ਮਨੁੱਖੀ ਮਨ ਦੀ ਕਾਰਜ-ਵਿਧੀ ਨੂੰ ਸਮਝਣਾ ਅਤੇ ਦੁੱਖਾਂ ਤੋਂ ਪੂਰਨ ਮੁਕਤੀ ਦਾ ਨਾਂ ਹੈ।

ਵੀਹਵੀਂ ਸਦੀ ਵਿਚ ਫ਼ਰਾਇਡ ਨੇ ਅਚੇਤ ਮਨ ਦਾ ਸੰਕਲਪ ਉਸਾਰ ਕੇ ਆਧੁਨਿਕ ਮਨੋਵਿਗਿਆਨ ਦੀ ਨੀਂਹ ਰੱਖੀ। ਅਚੇਤ ਮਨ ਅਨੁਸਾਰ ਮਨੁੱਖੀ ਮਨ ਸੁੱਖ ਅਤੇ ਆਨੰਦ ਦੀ ਪ੍ਰਾਪਤੀ ਲਈ ਤਾਂਘਦਾ ਹੈ। ਯੁੰਗ ਨੇ ਫ਼ਰਾਇਡ ਦੇ ਵਿਅਕਤੀ-ਆਧਾਰਤ ਵਿਹਾਰ ਦੀ ਥਾਂ ਸਮੁੱਚੇ ਸਮਾਜ ਦੇ ਸੰਜੁਗਤ ਵਿਹਾਰ ਦੀ ਗੱਲ ਕੀਤੀ ਹੈ। ਐਡਲਰ ਨੇ ਇਹ ਸਿਧਾਂਤ ਪ੍ਰਸਤੁਤ ਕੀਤਾ ਹੈ ਕਿ ਹਰੇਕ ਵਿਅਕਤੀ ਹੀਣਤਾ ਦੀ ਭਾਵਨਾ ਦਾ ਸ਼ਿਕਾਰ ਹੈ, ਸੋ ਉਸ ਦਾ ਲਗਭਗ ਸਾਰਾ ਯਤਨ ਹੀਣਤਾ ਦੀ ਭਾਵਨਾ ਤੋਂ ਮੁਕਤ ਹੋਣਾ ਹੁੰਦਾ ਹੈ, ਜਦੋਂ ਕਿ ਪਾਵਲੋਵ ਨੇ ਕਿਹਾ ਹੈ ਕਿ ਮਨੁੱਖੀ ਵਿਹਾਰ ਵਾਤਾਵਰਣਕ ਅਤੇ ਸਮਾਜਿਕ ਪਰਿਸਥਿਤੀਆਂ ਦਾ ਉਪਜਾਇਆ ਹੁੰਦਾ ਹੈ।

ਮਨੁੱਖੀ ਮਨ ਨੂੰ ਸਮਝਣ ਦਾ ਪੱਛਮ ਦਾ ਢੰਗ-ਤਰੀਕਾ ਪੂਰਬੀ ਦੇਸ਼ਾਂ ਦੇ ਚਿੰਤਕਾਂ ਦੇ ਢੰਗ-ਤਰੀਕੇ ਨਾਲੋਂ ਵੱਖਰਾ ਹੈ। ਉਦਾਹਰਣ ਵੱਜੋਂ ਪੱਛਮੀ ਚਿੰਤਕ ਦਵੈਤਵਾਦੀ ਹਨ ਅਤੇ ਮਨੁੱਖੀ ਸਰੀਰ ਅਤੇ ਆਤਮਾ ਨੂੰ ਵੱਖ-ਵੱਖ ਇਕਾਈਆਂ ਮੰਨਦੇ ਹਨ। ਉਹ ਮਨੁੱਖ ਅਤੇ ਪ੍ਰਾਕ੍ਰਿਤੀ ਨੂੰ ਵੀ ਭਿੰਨ-ਭਿੰਨ ਮੰਨਦੇ ਹਨ ਜਦੋਂ ਕਿ ਪੂਰਬੀ ਚਿੰਤਕ ਸਰੀਰ ਅਤੇ ਆਤਮਾ ਦੇ ਸੁਮੇਲ ਜਾਂ ਅਦਵੈਤ ਵਿਚ ਵਿਸ਼ਵਾਸ ਕਰਦੇ ਹਨ ਅਤੇ ਮਨੁੱਖ ਅਤੇ ਪ੍ਰਾਕ੍ਰਿਤੀ ਵਿਚ ਇਕਸੁਰਤਾ ਦੇ ਇੱਛੁਕ ਹਨ, ਕਿਉਂਕਿ ਮਨੁੱਖ ਪ੍ਰਾਕ੍ਰਿਤੀ ਦਾ ਹੀ ਭਾਗ ਹੈ। ਪੂਰਬੀ ਧਾਰਮਿਕ ਚਿੰਤਕਾਂ ਅਨੁਸਾਰ ਮਨੁੱਖ, ਸਮਾਜ ਅਤੇ ਪ੍ਰਾਕ੍ਰਿਤੀ ਨਿਰੰਤਰ ਬਦਲਦੇ ਰਹਿੰਦੇ ਹਨ ਜਦੋਂ ਕਿ ਸੰਚਾਲਕ ਸ਼ਕਤੀ, ਪ੍ਰਮਾਤਮਾ, ਪਰਿਵਰਤਨ-ਮੁਕਤ ਅਤੇ ਅਕਾਲ-ਰੂਪ

ਹੈ। ਸੋ ਵਿਅਕਤੀ ਅਤੇ ਸਮਾਜ ਵਿਚ ਸੰਬੰਧ ਸੁਖਾਵੇਂ ਨਹੀਂ ਹੋ ਸਕਦੇ, ਪੂਰਬੀ ਚਿੰਤਕ ਇਸੇ ਲਈ ਸਮਾਜਿਕ ਜੀਵਨ ਦੇ ਤਿਆਗ ਉੱਤੇ ਬਲ ਦਿੰਦੇ ਹਨ। ਇਹ ਚਿੰਤਕ ਇਹ ਕਹਿੰਦੇ ਹਨ ਕਿ ਪ੍ਰਮਾਤਮਾ ਨਾਲ ਮਿਲਾਪ ਸੰਭਵ ਹੇ ਪਰ ਤਾਂ ਹੀ ਜੇ ਮਨ ਦੀਆਂ ਤਾਂਘਾਂ ਅਤੇ ਸਮਾਜਿਕ ਖਿੱਚਾਂ ਤੋਂ ਮੁਕਤ ਹੋਇਆ ਜਾਵੇ।

ਵਿਗਿਆਨ ਦਾ ਅਰੰਭ ਆਲੇ-ਦੁਆਲੇ ਨੂੰ ਜਾਣਨ ਦੀ ਜਗਿਆਸਾ ਵਿਚੋਂ ਹੋਇਆ ਹੈ, ਜਦੋਂ ਕਿ ਧਰਮ ਦਾ ਆਰੰਭ ਦੁੱਖ ਦੇ ਅਨੁਭਵ ਵਿਚੋਂ ਹੋਇਆ ਹੈ। ਸਭ ਤੋਂ ਵੱਡਾ ਦੁੱਖ ਜਾਂ ਡਰ ਮੌਤ ਦਾ ਹੈ। ਸਾਰੇ ਦੁੱਖ ਅਤੇ ਡਰ ਮੌਤ ਦੇ ਦੁੱਖ ਜਾਂ ਡਰ ਅਧੀਨ ਆ ਜਾਂਦੇ ਹਨ, ਸੋ ਜੇ ਦੁੱਖ ਜਾਂ ਮੌਤ ਨਾ ਹੁੰਦੀ ਤਾਂ ਧਰਮ ਵੀ ਨਾ ਹੁੰਦਾ। ਧਰਮ ਅਨੁਸਾਰ ਅਤੇ ਵਿਸ਼ੇਸ਼ ਕਰਕੇ ਬੁੱਧ ਧਰਮ ਅਤੇ ਸਿੱਖ ਧਰਮ ਅਨੁਸਾਰ ਜਨਮ ਤੋਂ ਮੌਤ ਤੱਕ ਜੀਵਨ ਦੁੱਖਾਂ ਨਾਲ ਭਰਿਆ ਪਿਆ ਹੈ ਅਤੇ ਇਨ੍ਹਾਂ ਦੁੱਖਾਂ ਦਾ ਕਾਰਨ ਇੱਛਾਵਾਂ ਹਨ। ਇੱਛਾ ਸੁੱਖ ਦੀ ਕੀਤੀ ਜਾਂਦੀ ਹੈ ਪਰ ਮਿਲਦਾ ਦੁੱਖ ਹੈ। ਦੁੱਖਾਂ ਤੋਂ ਮੁਕਤੀ ਦੇ ਉਪਰਾਲੇ ਭਗਤੀ, ਕਰਮ ਅਤੇ ਗਿਆਨ ਹਨ, ਇਸੇ ਲਈ ਭਗਤੀ ਮਾਰਗ, ਕਰਮ ਅਤੇ ਗਿਆਨ ਮਾਰਗ ਆਦਿ ਜਿਹੇ ਸੰਕਲਪ ਹੋਂਦ ਵਿਚ ਆਏ ਹਨ।

ਧਰਮ ਦੁੱਖਾਂ ਤੋਂ ਮੁਕਤੀ ਲਈ ਗੁਰੂ ਦੇ ਮਹੱਤਵ ਨੂੰ ਉਜਾਗਰ ਕਰਦਾ ਹੈ।

ਗੁਰੂ ਕੋਈ ਵਿਅਕਤੀ ਨਹੀਂ, ਪ੍ਰਮਾਤਮਾ ਦੇ ਸੰਦੇਸ਼ ਦਾ ਨਾਂ ਹੀ ਗੁਰੂ ਹੈ।

ਗੁਰੂ ਜੀਵ-ਰੂਪ ਵਿਚ ਵਧੇਰੇ ਮੰਨਣਯੋਗ ਹੁੰਦਾ ਹੈ। ਗੁਰੂ ਦਾ ਅਦ੍ਰਿਸ਼ ਰੂਪ ਵੀ ਕਿਆਸਿਆ ਗਿਆ ਹੈ ਪਰ ਅਜਿਹੇ ਰੂਪ ਵਿਚ ਭਰਮਾਂ-ਭੁਲੇਖਿਆਂ ਦਾ ਖ਼ਤਰਾ ਬਣਿਆ ਰਹਿੰਦਾ ਹੈ। ਇਸ ਪੱਖ ਪ੍ਰਤੀ ਸੁਚੇਤ ਹੋਣ ਕਰਕੇ ਹੀ ਸਿੱਖ ਧਰਮ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਦਾ ਪ੍ਰਗਟ ਰੂਪ, ਗੁਰੂ ਦੀ ਦੇਹ, ਮੰਨਣ ਦਾ ਆਦੇਸ਼ ਕੀਤਾ ਗਿਆ ਹੈ।

ਮਨੋਵਿਗਿਆਨ, ਮਨ ਨੂੰ ਸਮਝਣ ਦੀ ਵਿਧੀ ਹੈ। ਜਿਸ ਨੇ ਆਪਣੇ ਮਨ ਨੂੰ ਸਮਝ ਲਿਆ, ਉਸ ਲਈ ਸਮਝਣਯੋਗ ਬਾਕੀ ਕੁਝ ਨਹੀਂ ਰਹਿੰਦਾ। ਮਨ ਦਾ ਸੰਬੰਧ ਸਰੀਰ ਨਾਲ ਹੈ, ਮਨ ਦਾ ਸੰਬੰਧ ਦਿਸਦੇ ਸੰਸਾਰ ਨਾਲ ਹੈ, ਮਨ ਦਾ ਖੇਤਰ ਇੱਛਾਵਾਂ ਦਾ ਖੇਤਰ ਹੈ, ਮਨ ਨੇ ਇੱਛਾਵਾਂ ਹੀ ਕਰਨੀਆਂ ਹਨ, ਸੋ ਮਨ ਨੂੰ ਸਮਝਣ ਨਾਲ ਅਸੀਂ ਇੱਛਾਵਾਂ ਦੇ ਉਪਜਣ ਦੀ ਸਥਿਤੀ ਨੂੰ ਸਮਝ ਜਾਂਦੇ ਹਾਂ।

ਸਿੱਖ ਧਰਮ ਮਨੁੱਖ ਨੂੰ ਮਨ ਤੋਂ ਬੇਮੁੱਖ ਹੋਣ ਦਾ ਰਾਹ ਵਿਖਾਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਮਨ ਤੋਂ ਬੇਮੁੱਖ ਹੋ ਕੇ ਹੀ ਗੁਰਮੁਖ ਹੋਇਆ ਜਾ ਸਕਦਾ ਹੈ, ਮਨ ਨੂੰ ਸਮਝ ਕੇ ਹੀ ਉਸ ਤੋਂ ਬੇਮੁੱਖ ਹੋਣਾ ਸੰਭਵ ਹੈ।

ਧਰਮ ਸਾਨੂੰ ਆਪਣੇ ਮਨ ਨੂੰ ਆਪ ਵੇਖਣ-ਸਮਝਣ ਦੀ ਕਲਾ ਸਿਖਾਉਂਦਾ ਹੈ।

ਆਪਣੇ ਮਨ ਨੂੰ ਵੇਖ-ਸਮਝ ਕੇ ਹੀ ਅਸੀਂ ਆਪਣੇ ਮਨ ਤੋਂ, ਆਪਣੇ ਸੰਸਕਾਰਾਂ ਤੋਂ ਮੁਕਤੀ ਪ੍ਰਾਪਤ ਕਰ ਸਕਦੇ ਹਾਂ।

ਗੁਰੂ ਅਤੇ ਮਨੋਵਿਗਿਆਨੀ ਵਿਚਕਾਰ ਅੰਤਰ ਸਮਝਣ ਦੀ ਲੋੜ ਹੈ। ਗੁਰੂ ਮੁਕਤ ਹੈ, ਸੁਖੀ ਹੈ, ਆਨੰਦਮਈ ਅਵਸਥਾ ਵਿਚ ਹੈ, ਜਦੋਂ ਕਿ ਵਿਗਿਆਨੀ ਅਤੇ ਮਨੋਵਿਗਆਨੀ ਦੁੱਖੀ ਹਨ

ਕਿਉਂਕਿ ਮਨੋਵਿਗਿਆਨੀ ਦਾ ਗਿਆਨ ਬੌਧਿਕ ਹੈ ਜਦੋਂ ਕਿ ਗੁਰੂ ਦਾ ਗਿਆਨ ਪਰਤੱਖ ਅਤੇ ਅਨੁਭਵ-ਭਰਿਆ ਹੈ।

ਵਿਗਿਆਨ ਬਾਹਰ ਵੇਖਣ ਦੀ ਕਲਾ ਹੈ, ਧਰਮ ਅੰਦਰ ਵੇਖਣ ਦਾ ਹੁਨਰ ਹੈ।

ਵਿਗਿਆਨੀ ਰੋਸ਼ਨੀ ਦੀ ਗੱਲ ਕਰਦਾ ਹੈ, ਧਰਮ ਨੂਰ ਦੇ ਦਰਸ਼ਨ ਕਰਵਾਉਂਦਾ ਹੈ।

ਜਦੋਂ ਇਹ ਦੋਵੇਂ ਇਕ-ਦੂਜੇ ਦੇ ਰੂਬਰੂ ਹੋਣਗੇ ਤਾਂ ਆਦਰਸ਼ ਮਨੁੱਖ ਦਾ ਜਨਮ ਹੋਵੇਗਾ।

ਅਜੋਕੇ ਸੰਸਾਰ ਨੂੰ ਧਰਮ, ਵਿਗਿਆਨ ਅਤੇ ਮਨੋਵਿਗਿਆਨ ਦੇ ਸੁਮੇਲ ਦੀ ਲੋੜ ਹੈ। ਲੋੜ ਇਸ ਗੱਲ ਦੀ ਹੈ ਕਿ ਵਿਗਿਆਨ ਕੇਵਲ ਬੌਧਿਕ ਨਾ ਰਹੇ ਅਤੇ ਧਰਮ ਕੇਵਲ ਅੰਧ-ਵਿਸ਼ਵਾਸ ਜਾਂ ਕਰਮ-ਕਾਂਡ ਹੀ ਨਾ ਰਹੇ।

ਲੋੜ ਇਸ ਗੱਲ ਦੀ ਹੈ ਕਿ ਧਰਮ ਵਿਗਿਆਨਕ ਹੋ ਜਾਵੇ ਅਤੇ ਵਿਗਿਆਨ ਧਾਰਮਿਕ ਹੋ ਜਾਵੇ।

ਧਰਮ ਤੋਂ ਵਿਗਿਆਨ ਵੱਲ ਚਲਣ ਦੀ ਲੋੜ ਹੈ।

ਜਦੋਂ ਅਸੀਂ ਵਿਗਿਆਨ ਅਤੇ ਧਰਮ ਦਾ ਅਧਿਐਨ ਦੋਹਾਂ ਪ੍ਰਤੀ ਸਤਿਕਾਰ ਦੀ ਭਾਵਨਾ ਨਾਲ ਕਰਾਂਗੇ ਤਾਂ ਮਨੋਵਿਗਿਆਨ ਦਾ ਸੰਕਲਪ ਉਪਜੇਗਾ।

ਮਨੋਵਿਗਿਆਨ ਨੂੰ ਉਸਾਰਨ ਦੀ ਲੋੜ ਹੈ।

ਮਨੋਵਿਗਿਆਨ, ਧਰਮ ਅਤੇ ਵਿਗਿਆਨ ਦੇ ਸੁਮੇਲ ਦਾ ਪ੍ਰਤੀਕ ਬਣੇਗਾ।

ਇਸ ਸੁਮੇਲ ਵਿਚੋਂ ਹੀ ਉਸ ਵਿਸ਼ਾਲ ਅਤੇ ਕਲਿਆਣਕਾਰੀ ਦ੍ਰਿਸ਼ਟੀ ਵਾਲੇ ਮਨੁੱਖ ਦਾ ਨਿਰਮਾਣ ਹੋਵੇਗਾ, ਜਿਸ ਦੇ ਪਛਾਣ-ਚਿੰਨ੍ਹ ਅਤੇ ਨੈਣ-ਨਕਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਲੀਕੇ ਗਏ ਹਨ।

# ਵਿਚਾਰ ਵਟਾਂਦਰਾ

## ਪ੍ਰੋ. ਹਿੰਮਤ ਸਿੰਘ

ਮੈਂ ਆਖਰੀ ਤਿੰਨ ਪਰਚਿਆਂ ਬਾਰੇ ਕਹਾਂਗਾ। ਪਰਚਾ ਨੰਬਰ ਦੋ ਬਾਰੇ ਇਉਂ ਭਾਸਦਾ ਹੈ ਜਿਵੇਂ ਕਿ ਵਕਤਾ ਨੇ "ਪਰਚਾ ਸ਼ਬਦ ਕੀ ਦੀਦਾਰ ਖਾਲਸੇ ਕਾ" ਦੇ ਵਿਚਾਰ ਉੱਪਰ ਹੀ ਧਿਆਨ ਦਿੱਤਾ ਹੋਵੇ, ਦਾਰਸ਼ਨਿਕ ਗੰਭੀਰਤਾ ਵੱਲੋਂ ਪੱਲਾ ਛੁੜਾ ਲਿਆ ਗਿਆ ਹੋਵੇ। ਇਸ ਤੁਕ ਦਾ ਸਮਾਜਿਕ ਅਤੇ ਭਾਈਚਾਰਕ ਮਹੱਤਵ ਬਹੁਤ ਜ਼ਿਆਦਾ ਹੈ। 'ਸ਼ਬਦ' ਤੋਂ ਉਹਨਾਂ ਨੇ ਅਰਥ ਉਪਰੋਕਤ ਤੁਕ ਵਾਲਾ ਨਹੀਂ ਲਿਆ। ਭਾਰਤੀ ਦਰਸ਼ਨ ਅਨੁਸਾਰ 'ਸ਼ਬਦ' ਪੰਜ/ਤੱਤਾਂ ਵਿਚੋਂ ਇਕ ਤੱਤ ਵੀ ਰਿਹਾ ਹੈ, ਇਉਂ ਸ਼ਬਦ ਦਾ ਸੰਬੰਧ ਅਕਾਸ਼ ਨਾਲ ਹੈ, ਧਰਤੀ ਨਾਲ ਨਹੀਂ। ਇਸ ਦੇ ਬਾਰੇ ਵਕਤਾ ਦੇ ਕੀ ਵਿਚਾਰ ਹਨ ? ਇਹ ਗੱਲ ਸਪਸ਼ਟ ਨਹੀਂ ਹੋਈ ਅਤੇ ਇਸੇ ਹੀ ਤਰ੍ਹਾਂ ਸ. ਬਲਕਾਰ ਸਿੰਘ ਹੋਰਾਂ ਦੇ ਪਰਚੇ ਬਾਰੇ ਮੈਂ ਇਕ ਬਹੁਤ ਹੀ ਜ਼ਰੂਰੀ ਤੁਕ ਪੜ੍ਹਦਾ ਹਾਂ ਜਿਸ ਦੇ ਵਿਚ ਹੋਰ ਸਪਸ਼ਟਤਾ ਪ੍ਰਾਪਤ ਹੋਵੇਗੀ, ਇਹ ਤੁਕ ਕੇਸਰ ਸਿੰਘ ਛਿੱਬਰ ਨੇ ਕਹੀਂ ਹੋਈ ਹੈ :

"ਪੰਥ ਕੀ ਰਖੋਗੇ ਤੋ ਗ੍ਰੰਥ ਕੀ ਰਹੇਗੀ ਲਾਜ।
ਰਖੋ ਜੋ ਨਾ ਪੰਥ ਕੀ ਤੋ ਗ੍ਰੰਥ ਕੌਨ ਮਾਨੇਗਾ।"

ਸ਼ਬਦ ਤੋਂ ਵਕਤਾ ਦਾ ਮਤਲਬ 'ਗ੍ਰੰਥ' ਹੈ ਜਾ ਕੁਝ ਹੋਰ ? ਦੂਸਰੇ ਪਰਚੇ ਵਿਚ ਧਰਮ-ਅਧਿਐਨ ਅਤੇ ਖ਼ਾਸ ਕਰਕੇ ਫ਼ਿਲਾਸਫੀ ਆਫ਼ ਰਿਲੀਜਨ ਬਾਰੇ ਉਹਨਾਂ ਨ ਬਹੁਤ ਤਕਨੀਕੀ ਗੱਲਾਂ ਕੀਤੀਆਂ ਹੋਈਆਂ ਹਨ ਜੋ ਧਰਮ ਦੇ ਫ਼ਲਸਫ਼ੇ ਅਤੇ ਫ਼ਿਲਾਸਫੀ ਦਾ ਵਿਸ਼ਾ ਹਨ। ਮੈਂ ਵਕਤਾ ਨਾਲ ਇਹ ਗੱਲ ਕਰਨਾ ਚਾਹੁੰਦਾ ਹਾਂ ਕਿ ਜਿਸ ਬੌਧਿਕ ਧਰਾਤਲ ਦੇ ਵਿਗਿਆਨ ਨੇ ਪੱਛਮ ਵਿਚ ਹਰ ਇਕ ਗੈਰ-ਵਿਗਿਆਨਕ 'ਗਿਆਨ' ਨੂੰ ਨਿਰਾਰਥਕ ਬਣਾ ਦਿੱਤਾ ਸੀ ਉਸ ਚੁਨੌਤੀ ਨੂੰ ਸਭ ਤੋਂ ਵੱਧ ਧਰਮ-ਅਧਿਐਨੀ ਵਿਲੀਅਮ ਜੈਮਜ਼ ਨੇ ਵੈਰਾਇਟੀਜ਼ ਆਫ਼ ਰਿਲੀਜੀਅਸ ਐਕਸਪੀਰੀਐਂਸ ਰਾਹੀਂ ਨਜਿੱਠਿਆ ਸੀ। ਵਿਲੀਅਮ ਜੈਮਜ਼ ਤੋਂ ਬਾਅਦ ਹੀ 'ਧਰਮ' ਦਾ ਵਿਗਿਆਨਕ ਅਧਿਐਨ ਸ਼ੁਰੂ ਹੋਇਆ। 'ਕਾਂਟ' ਕੈਟੇਗੋਰੀਕਲ ਇਮਪੈਰੇਟਿਵ ਉੱਪਰ ਜ਼ੋਰ ਦਿੰਦਾ ਸੀ। ਵਿਲੀਅਮ ਦੀ ਗੱਲ ਨੇ ਇਹਨਾਂ ਜੈਮਜ਼ ਦੇ ਧਿਆਨ ਨੂੰ ਨਹੀਂ ਖਿੱਚੀਆਂ। ਵਕਤਾ ਵੱਲੋਂ ਇਸ ਨੁਕਤੇ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਸੀ। ਤੀਸਰੀ ਗੱਲ ਇਹ ਹੈ ਕਿ ਡਾ. ਸਾਹਿਬ ਦਾ ਵਿਚਾਰ ਇਸ ਗਲੋਂ ਤਾਂ ਠੀਕ ਹੈ ਕਿ ਸਿੱਖ ਧਰਮ ਹੀ ਐਸਾ ਧਰਮ ਹੈ ਜਿਹੜਾ ਵਿਗਿਆਨਕ ਪਹੁੰਚ ਪੱਖੋਂ ਦੂਰ ਨਹੀਂ ਪੈਦਾ ਕਰਦਾ। ਇਹ ਗੱਲ ਬਿਲਕੁਲ ਸਹੀ ਹੈ ਕੇ ਅਤੇ ਭਾਰਤ ਦੇ ਵਿਚ ਇਕ ਦੋ ਯੂਨੀਵਰਸਿਟੀਆਂ ਐਸੀਆਂ ਹਨ ਜਿਹਨਾਂ ਨੇ 'ਐਪਲੀਕੇਟਿਵ ਕਰੈਕਟਰ ਆਫ਼ ਫ਼ਿਲਾਸਫੀ' ਦਾ ਵਿਸ਼ਾ ਪੜ੍ਹਾਉਣਾ ਸ਼ੁਰੂ ਕੀਤਾ ਹੋਇਆ

ਹੈ। ਧਰਮ ਅਧਿਐਨ ਦੇ ਨਾਲ-ਨਾਲ ਕਮਾਈ (ਕਲਟੀਵੇਸ਼ਨ) ਵੀ ਕਰਦੇ ਹਨ। ਉਹੋ ਨਤੀਜਿਆਂ ਨੂੰ ਲਾਗੂ (ਐਪਲਾਈ) ਕਰ ਸਕਦੇ ਹਨ। ਸੋ 'ਰਾਗ ਅਤੇ ਅਨੁਰਾਗ' ਵਿੱਚ ਇਹ ਫਰਕ ਹੈ ਕਿ ਰਾਗ causative ਹੁੰਦੇ ਹੋਏ ਸਮੇਂ ਦੀ ਭੌਤਿਕ ਨਜ਼ਾਕਤ ਦੇ ਬਿੰਬ ਘੜਦਾ ਹੈ 'ਅਨੁਰਾਗ' ਜੀਉਂਦੀ-ਜਾਗਦੀ ਸੁਰਤਿ-ਬਿਰਤੀ (ਨਾਮ-ਰਸ) ਕੁਦਰਤ ਦੇ ਜਿਉਂਦੇ 'ਸੈਲਾ' ਨਾਲ ਸਾਂਝ ਪੈਦਾ ਕਰਵਾਉਂਦਾ ਹੈ। ਫ਼ਿਲਾਸਫੀ ਉਸ ਅਨੁਭਵ 'ਮਾਇਕਰੋ' ਰੂਪ ਵਾਲਾ ਅਨੁਭਵ ਪ੍ਰਦਾਨ ਕਰਦਾ ਹੈ। ਬਾਕੀ ਇਹ ਪਰਚਾ ਉਹਨਾਂ ਦਾ ਬਹੁਤ ਪ੍ਰਭਾਵਸ਼ਾਲੀ ਹੈ ਅਤੇ ਭਵਿੱਖਵਾਦੀ ਵੀ, ਮੈਂ ਉਹਨਾਂ ਨੂੰ ਦਾਦ ਦਿੰਦਾ ਹਾਂ ਇਸ ਗੱਲ ਦੀ।

## ਡਾ. ਗੁਰਨਾਮ ਕੌਰ

ਮੇਰਾ ਕੋਈ ਪ੍ਰਸ਼ਨ ਤਾਂ ਨਹੀਂ ਹੈ, ਕਪੂਰ ਸਾਹਿਬ ਸਿਰਫ਼ ਮੇਰਾ ਥੋੜ੍ਹਾ ਮੈਂਟ ਐ, ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਦਰਭ ਵਿਚ ਕਿਹਾ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਤੁਸੀਂ ਪਿੱਛੋਂ ਆ ਕੇ ਸਿਰਫ਼ ਪੰਜ ਦਸ ਲਾਈਨਾਂ ਵਿਚ ਦੱਸਿਆ ਹੈ ਕਿ ਕੀ ਹੋ ਸਕਦਾ ਹੈ। ਪਰ ਜੇ ਤੁਸੀਂ ਇਹ ਸਾਰੀਆਂ ਜਿਹੜੀਆਂ ਕਟੰਰਾਡਿਕਸ਼ਨਜ ਵਿਗਿਆਨ ਦੀਆਂ ਤੇ ਧਰਮ ਦੀਆਂ ਦੱਸੀਆਂ ਨੇ ਤੁਸੀਂ ਗੁਰੂ ਗ੍ਰੰਥ ਸਾਹਿਬ ਦੇ ਸੰਦਰਭ ਵਿਚ ਇਹਨਾਂ ਨੂੰ ਵੇਖਦੇ। ਇਹ ਸਾਰੀਆਂ ਸਮੱਸਿਆਵਾਂ ਨੇ, ਜਿਹੜੀਆਂ ਉਥੇ ਹੀ ਸੋਲਵ ਹੋ ਜਾਣੀਆਂ ਸੀ। ਤੁਸੀਂ ਸਾਇੰਸ ਦੇ ਵਿਚ ਤਰਕ ਦੀ ਗੱਲ ਕੀਤੀ ਹੈ। ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਤੁਸੀਂ ਪੜ੍ਹੋ ਤੇ ਉਹਦੇ ਵਿਚ ਈਵਨ 'ਸ਼ਬਦ' ਨੂੰ ਹੀ ਵਿਚਾਰ ਦੇ ਰਾਹੀਂ ਗ੍ਰਹਿਣ ਕਰਨ ਦੀ ਗੱਲ ਕੀਤੀ ਹੈ। ਕਿਤੇ ਵੀ ਕੋਈ ਇਹੋ ਜਿਹੀ ਗੱਲ ਹੈ ਨਹੀਂ ਜਿੱਥੇ 'ਰੀਜ਼ਨ' ਅਪਲਾਈ ਨਾ ਕੀਤਾ ਗਿਆ ਹੋਵੇ। ਜੇ ਤੁਸੀਂ ਉਸੇ ਪਰਿਪੇਖ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਵਿਚ ਰੱਖ ਕੇ ਗੱਲ ਕਰਦੇ ਤੇ ਇਹ ਜ਼ਿਆਦਾ ਵਧੀਆ ਗੱਲ ਹੋਣੀ ਸੀ ਤੇ ਆਪੇ ਸਾਰੀਆਂ ਕੰਟਰਾਡਿਕਸ਼ਨਜ਼ ਨੇ ਜਿਹੜੀਆਂ ਰੀਜੋਲਵ ਹੋ ਜਾਣੀਆਂ ਸੀ। ਇਸੇ ਤਰ੍ਹਾਂ ਐਕਸਪੀਰੀਐਂਸ਼ਲ ਹੋਣ ਦਾ ਪ੍ਰਯੋਗ ਗੱਲ ਕੀਤੀ ਹੈ ਸਾਇੰਸ ਦੇ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਵੀ ਤੁਹਾਨੂੰ ਇਥੋਂ ਤੱਕ ਕਿ ਕੁਦਰਤ ਦੇ ਬਾਰੇ ਵਿਚ ਵੀ, ਅਨੰਨਤਾ ਦੇ ਬਾਰੇ ਵਿਚ ਵੀ, ਇੱਥੋਂ ਤਕ ਕਿ ਜਿਹੜਾ ਸਿੱਖ ਹੈ ਜਪੁਜੀ ਸਾਹਿਬ ਦੇ ਵਿਚ ਉਹਨੂੰ ਡਿਸਕਸ ਕੀਤਾ ਹੈ 'ਧਰਤੀ ਹੋਰ ਪਰੈ ਹੋਰ ਤਿਸ ਤੇ ਭਾਰ ਤਲੇ ਕਵਨ ਜੋਰ ਇੱਥੇ ਤੱਕ ਕਿ ਉਹ ਜਿਹੜਾ ਹੈਗਾ ਮਿਥ, "ਬੈਲ" ਵਾਲਾ, ਉਹ ਨੂੰ ਰੀਜੈਕਟ ਕੀਤਾ ਹੋਇਆ ਹੈ। ਸਾਰੇ ਰਿਦਮ ਵਿਚ ਪਾ ਕੇ ਕੀਤਾ ਹੋਇਆ ਹੈ। ਇਸੇ ਤਰ੍ਹਾਂ ਗਿਆਨ ਮਾਰਗ, ਭਗਤੀ ਮਾਰਗ ਸਾਰੇ ਜਿਹੜੇ ਮਾਰਗ ਨੇ ਉਹ ਇਕੋ ਥਾਂ ਤੁਹਾਨੂੰ ਗੁਰੂ ਗ੍ਰੰਥ ਸਾਹਿਬ ਵਿਚ ਮਿਲ ਜਾਂਦੇ ਨੇ। ਕਿਤੇ ਵੀ ਗਿਆਨ ਵਿਹੂਣੇ ਮਨੁੱਖ ਦੀ ਗੱਲ ਨਹੀਂ ਕੀਤੀ ਗਈ ਜਿਹੜਾ ਗਿਆਨ ਵਿਗਿਆਨ ਤੋਂ ਦੂਰ ਹੈ ਉਹੋ ਜਿਹੇ ਬੰਦੇ ਨੂੰ ਤਾਂ ਐਕਸੈਪਟ ਹੀ ਨਹੀਂ ਕੀਤਾ ਗੁਰੂ ਗ੍ਰੰਥ ਸਾਹਿਬ ਵਿਚ ਇਹ ਚੰਗਾ ਹੁੰਦਾ ਜੇ ਡੀਟੇਲ ਲੈ ਕੇ ਹੀ ਗੁਰੂ ਗ੍ਰੰਥ ਸਾਹਿਬ ਨੂੰ ਡਿਸਕਸ ਕਰਦੇ।

## ਡਾ. ਗੁਰਪਾਲ ਸਿੰਘ ਸੰਧੂ

ਕੁਝ ਸਵਾਲ ਸਭ ਤੋਂ ਪਹਿਲਾਂ ਤਾਂ ਡਾ. ਜਗਬੀਰ ਸਿੰਘ ਹੁਰਾਂ ਦੇ ਪੇਪਰ ਨਾਲ ਸੰਬੰਧਿਤ ਹਨ। ਉਹਨਾਂ ਨੇ ਧਰਮ ਬਾਰੇ ਹੋ ਰਹੀਆਂ ਖੋਜਾਂ ਵੱਲ ਇਸ਼ਾਰਾ ਕੀਤਾ ਹੈ। ਮੇਰੇ ਮਨ ਵਿਚ ਖਿਆਲ ਆਇਆ ਕਿ ਜਿਵੇਂ-ਜਿਵੇਂ ਸਿਸਟਮ ਬਦਲਦੇ ਰਹੇ ਨੇ, ਉਸ ਤਰ੍ਹਾਂ ਸੰਕਲਪ ਵੀ ਬਦਲਦੇ ਰਹੇ ਹਨ। ਕੱਲ੍ਹ ਤੋਂ ਹੀ 'ਏਕੇ' ਬਾਰੇ ਗੱਲ ਚਲ ਰਹੀ ਸੀ ਕਿ ਇਕ ਰੱਬ ਦਾ ਮੋਨੋਥਿਜ਼ਮ ਦਾ ਮਸਲਾ ਇਹ ਕਾਫ਼ੀ ਵਿਚਾਰਿਆ ਜਾ ਚੁੱਕਾ ਹੈ। ਕਬੀਲਾ ਰਾਜ, ਦੇ ਦੌਰ ਵਿਚ ਬਹੁਤ ਸਾਰੇ ਦੇਵਤੇ ਨੇ। ਉਹਨਾ ਦੀਆਂ ਪਰਛਾਈਆਂ ਅੱਜ ਜਦੋਂ ਸਾਡੇ ਕੋਲ ਪਿੰਡ ਦੇ ਪੱਧਰ ਉੱਪਰ ਸਥਾਨਿਕ ਪੀਰ ਪੈਗੰਬਰ ਨੂੰ ਧਿਆਇਆ ਜਾਂਦਾ ਹੈ, ਉਹ ਇਕ ਸਥਾਨਿਕ ਰੱਬ ਹੁੰਦਾ ਹੈ। ਹੌਲੀ-ਹੌਲੀ ਉਹ ਤ੍ਰੈਮੂਰਤੀ ਦੇ ਵਿਚ ਸੰਗਠਿਤ ਹੁੰਦੇ ਨੇ ਤੇ ਫਿਰ ਆ ਕੇ ਇਕ ਰੱਬ ਦੀ ਗੱਲ ਚਲਦੀ ਹੈ। ਮੈਨੂੰ ਇਹਦੇ ਵਿਚ ਸਟੇਟ ਦੀ ਸੰਗਠਨ ਦਾ ਇਤਿਹਾਸ ਵੀ ਨਾਲ-ਨਾਲ ਕਿਤੇ-ਕਿਤੇ ਨਜ਼ਰ ਆਉਂਦਾ ਹੈ ਕਿ ਸ਼ਾਇਦ ਇਸ ਤਰ੍ਹਾਂ ਦੀ ਗੱਲ ਵੀ ਇਹਦੇ ਵਿਚ ਹੈ। ਅੱਜ ਜਦੋਂ ਸੰਸਾਰੀ ਧਰਮ ਦੀ ਗੱਲ ਚਲ ਰਹੀ ਹੈ ਤਾਂ ਇਕ ਪ੍ਰਬੰਧਕੀ ਢਾਂਚਾ ਬਦਲ ਕੇ ਇਕ ਨਵਾਂ ਪ੍ਰਬੰਧਕੀ ਢਾਂਚਾ ਪੈਦਾ ਕੀਤਾ ਜਾ ਸਕਦਾ ਹੈ। ਉਹ ਸਿਸਟਮ ਜਿਸ ਨੂੰ ਗਲੋਬਲਾਈਜ਼ੇਸ਼ਨ ਜਾਂ ਗਲੋਬਲਾਈਜ਼ਡ ਵਰਲਡ ਵੀ ਕਿਹਾ ਜਾ ਰਿਹਾ ਹੈ। ਉਸ ਰੂਪ ਦੇ ਵਿਚ ਨਾਲ ਹੀ ਫੇਰ ਗੱਲ ਤੁਰ ਪਈ ਹੈ ਸੰਸਾਰੀ ਧਰਮ ਦੀ। ਤੇ ਸ਼ਾਇਦ ਇਹਦੇ ਵਿਚੋਂ ਸ਼ਬਦ God ਦੀ ਵੀ ਗੱਲ ਪੈਦਾ ਹੋ ਜਾਂਦੀ ਹੈ।

ਉਨ੍ਹਾਂ ਨੇ ਕਿਹਾ ਕਿ ਸਾਇੰਸਜ਼ ਨੇ ਮਨੁੱਖ ਦੇ ਬਹੁਤ ਸਾਰੇ ਸਮਾਜਿਕ ਜੀਵਨ ਨਾਲ ਜੁੜੇ ਹੋਏ ਮਸਲੇ ਨੂੰ ਜਾਂ ਕੁਝ ਭਾਵੁਕ ਜੀਵਨ ਨਾਲ ਜੁੜੇ ਹੋਏ ਮਸਲੇ ਨੂੰ ਉਹਨਾਂ ਨੂੰ ਨਹੀਂ ਲਿਆ। ਮਨੁੱਖ ਦਾ ਮਤਲਬ ਕੀ ਹੈ। ਕਿੱਥੋਂ ਆਉਂਦਾ ਹੈ, ਕਿੱਥੇ ਜਾਂਦਾ ਹੈ। ਸੋਸ਼ਲ ਸਾਇੰਸਿਜ਼ ਇਸ ਗੱਲ ਨੂੰ ਡੀਲ ਕਰਦੀਆਂ ਹਨ ਜੇਕਰ ਆਪਾਂ ਸੋਸ਼ਲ ਸਾਇੰਸਜ਼ ਨੂੰ ਨਾਲ ਸੰਮਿਲਤ ਕਰ ਲੈਂਦੇ ਤਾਂ ਇਹ ਪੇਪਰ ਮੈਨੂੰ ਲੱਗਦਾ ਹੈ ਕਿ ਹੋਰ ਜ਼ਿਆਦਾ ਸਾਨੂੰ ਕੁੱਝ ਹੋਰ ਨਵੀਆਂ ਗੱਲਾਂ ਵੀ ਦਿੰਦਾ ਤੇ ਕੁਝ ਧਾਰਨਾਵਾਂ ਸ਼ਾਇਦ ਇਹਦੀਆਂ ਬਦਲ ਵੀ ਜਾਂਦੀਆਂ। ਇਕ ਗੱਲ ਮੈਨੂੰ ਹੋਰ ਡਾ. ਸਾਹਿਬ ਦੇ ਪੇਪਰ ਵਿਚ ਐਬਸੈਂਟ ਲੱਗੀ ਜਿਹਦੀ ਮੈਂ ਬਹੁਤ ਉਮੀਦ ਕਰਦਾ ਪਿਆ ਸੀ। ਅਸੀਂ ਉਹਨਾਂ ਕੋਲ ਪੜ੍ਹਦੇ ਹੁੰਦੇ ਸੀ ਤਾਂ ਜ਼ਿਆਦਾਤਰ (ਇਹਨਾਂ ਦੇ ਪ੍ਰਵਚਨ ਵੀ ਤੇ ਇਹਨਾਂ ਦੇ ਪੇਪਰ ਵੀ) ਉਹ ਮਨੋਵਿਗਿਆਨ ਨਾਲ ਸਿਧ ਹੁੰਦੇ ਸੀ ਤੇ ਲਗ-ਭਗ ਹਰੇਕ ਸਥਿਤੀ ਦੇ ਹਰੇਕ ਮਸਲੇ ਦਾ ਮਨੋਵਿਸ਼ਲੇਸ਼ਣਾਤਮਿਕ ਆਸਪੈਕਟ ਉਭਰਕੇ ਸਾਹਮਣੇ ਆਉਂਦਾ ਸੀ। ਮੈਨੂੰ ਲਗਿਆ ਸੀ ਕਿ ਡਾ. ਸਾਹਿਬ ਸ਼ਾਇਦ ਆਪਣੇ ਪੇਪਰ ਵਿਚ ਕਿਧਰੇ ਉਧਰ ਨੂੰ ਤੁਰਨਗੇ ਪਰ ਇਹ ਨਹੀਂ ਗਏ। ਇਸ ਦੇ ਵਿਚ ਜਾਣ ਦੇ ਬਹੁਤ ਸਾਰੇ ਰਿਸਕ ਨੇ ਉਹ ਸ਼ਾਇਦ ਇਹਨਾਂ ਤੋਂ ਬਚ ਗਏ।

## ਡਾ. ਸ਼ਮਸ਼ੇਰ ਸਿੰਘ

ਮੇਰਾ ਪ੍ਰਸ਼ਨ ਤਾਂ ਨਹੀਂ ਇਕ ਸਪਸ਼ਟੀਕਰਨ ਹੈ ਡਾ. ਕਪੂਰ ਜੀ ਦੇ ਪਰਚੇ ਬਾਰੇ। ਡਾ. ਸਾਹਿਬ ਨੇ ਆਪਣੇ ਪਰਚੇ ਦੇ ਅਖੀਰ ਵਿਚ ਇਹ ਦੱਸਣ ਦਾ ਯਤਨ ਕੀਤਾ ਹੈ ਕਿ ਧਰਮ ਦੇ ਮੁਤਾਬਕ ਰੱਬ ਦੇ ਅਨੇਕਾਂ ਨਾਮ ਨੇ। ਮੈਂ ਇਸ ਨੂੰ ਹੋਰ ਤਰ੍ਹਾਂ ਲੈਂਦਾ ਹਾਂ ਕਿ ਗੁਰਬਾਣੀ ਵਿਚ ਜਿਹੜਾ ਆਇਆ ਹੈ ਉਹ ਗੁਣ ਵਾਚਕ ਨੇ। ਅਸਲ ਵਿਚ ਧਰਮ ਦਾ ਸੱਚ ਉਹ ਸਦੀਵੀ ਨਾਮ ਹੈ ਗੁਰਬਾਣੀ ਇਹੀ ਕਹਿੰਦੀ ਹੈ ਕਿ 'ਬਲਿਹਾਰੀ ਜਾਉ, ਜੇਤੇ ਤੇਰੇ ਨਾਮ ਹੈ, ਸਿਰ ਨਾਨਕ ਲੋਕਾ ਪਾਵ ਹੈ' ? ਗੁਰੂ ਨਾਨਕ ਸਾਹਿਬ ਕਹਿੰਦੇ ਹਨ ਮੇਰਾ ਸਿਰ ਉਨ੍ਹਾਂ ਲੋਕਾਂ ਦੇ ਪੈਰਾਂ ਤੇ ਝੁਕਦਾ ਹੈ ਜਿਹੜੇ ਤੇਰੇ ਵੱਖੋ-ਵੱਖਰੇ ਨਾਮਾਂ ਨਾਲ ਤੈਨੂੰ ਯਾਦ ਕਰਦੇ ਨੇ ਪਰੰਤੂ 'ਕਿਰਤਮ ਨਾਮ ਕਥੇ ਤੇਰੇ ਜਿਹਬਾ ॥ ਸਤਿਨਾਮੁ ਤੇਰਾ ਪਰਾ ਪੂਰਬਲਾ' ਅਨੁਸਾਰ ਜਿਹੜਾ ਤੇਰਾ ਪਰਾ ਪੂਰਬਲਾ ਨਾਮ ਹੈ ਉਹ ਸਤਿਨਾਮੁ ਹੈ। ਉਹ ਇਕੋ ਹੀ ਹੈ। ਇਸ ਵਾਸਤੇ ਧਰਮ ਨੂੰ ਸੱਚ ਦੇ ਨਾਲ ਤੇ ਧਰਮ ਨੂੰ ਸ਼ਬਦ ਦੇ ਨਾਲ ਇਕੋ ਹੀ ਤਰ੍ਹਾਂ ਸਮਾਨ ਕਰਕੇ ਗੁਰਬਾਣੀ ਵਿਚ ਦੱਸਿਆ ਗਿਆ ਹੈ। ਹੁਣ ਤੁਸੀਂ ਦੂਸਰੀ ਜਿਹੜੀ ਗੱਲ ਕੀਤੀ ਹੈ ਉਹ ਇਹ ਹੈ ਜਿਸ ਵਿਚ ਵਿਗਿਆਨਿਕ ਤੇ ਧਰਮ ਦੇ ਨਾਲ ਥੋੜ੍ਹੀ ਜਿਹੀ ਕਿਤੇ-ਕਿਤੇ ਵਿਰੋਧਤਾ ਹੈ। ਇਹ ਇਕ ਦੂਜੇ ਨਾਲ ਮੇਲ ਕਰਕੇ ਚੱਲਣ ਜਾਂ ਸਮਝੌਤਾ ਕਰਦੇ ਹਨ ਕਿ ਨਹੀਂ ਕਰਦੇ। ਜਿਹੜੀ ਗੁਰਬਾਣੀ ਹੈ ਉਹ ਧਰਮ ਦੇ ਸੱਚ ਨੂੰ ਅਨੁਭਵ ਕਰਕੇ ਉਸ ਦਾ ਪ੍ਰਗਟਾ ਆਪਣਾ expose ਕਰਦੀ ਹੈ। ਜਿਹੜੀ ਸਾਇੰਸ ਹੈ ਜਾਂ ਵਿਗਿਆਨ ਹੈ ਉਹ ਧਰਮ ਨੂੰ, ਸੱਚ ਨੂੰ ਲੱਭਣ ਦੀ ਕੋਸ਼ਿਸ਼ ਕਰਦੀ ਹੈ। ਇਸ ਵਾਸਤੇ ਧਰਮ ਜਿਹੜਾ ਹੈ ਸੱਚ ਨੂੰ ਸਵੀਕਾਰ ਕਰਕੇ ਅੱਗੇ ਚਲਦਾ ਹੈ ਜਦ ਕਿ ਸਾਇੰਸ ਉਹਨੂੰ ਲੱਭਣ ਦਾ ਯਤਨ ਕਰਦੀ ਹੈ ਤੇ ਗੁਣਵਾਚਕ ਜਿਹੜੇ ਨਾਮ ਨੇ ਉਹ ਤੇ ਬੇਸਿਕ ਤੌਰ ਤੇ ਗੁਰੂ ਮਹਾਰਾਜ ਨੇ ਕਿਹਾ ਸਾਰੇ ਯੁੱਗਾਂ ਦੇ ਵਿਚ ਧਰਮ ਇਕੋ ਹੀ ਰਿਹਾ ਹੈ ਉਹਦੇ ਵਿਚ ਇਕ ਤੁਕ ਮੈਂ ਤੁਹਾਨੂੰ ਦੱਸਣੀ ਚਾਹੁੰਦਾ ਹਾਂ।

"ਏਕੋ ਧਰਮ ਦ੍ਰਿੜੈ ਸਚੁ ਕੋਈ ॥
ਗੁਰਮਤਿ ਪੂਰਾ ਜੁਗਜੁਗ ਸੋਈ"

ਮਤਲਬ ਇਕੋ ਧਰਮ ਹੈ ਉਹ ਹੈ ਸੱਚ ਨੂੰ ਦ੍ਰਿੜ੍ਹ ਕਰਨਾ ਮਤਲਬ ਇਹ ਕਿ ਸਾਰੇ ਜੁੱਗਾਂ ਦੇ ਵਿਚ ਇਕੋ ਹੀ ਧਰਮ ਰਿਹਾ। ਇਸ ਵਾਸਤੇ ਮੇਰੇ ਖਿਆਲ ਵਿਚ ਗੁਰਬਾਣੀ ਇਸ ਗੱਲ ਨੂੰ ਬਿਲਕੁਲ ਸਪਸ਼ਟ ਕਰ ਦਿੰਦੀ ਹੈ ਕਿ ਰੱਬ ਦਾ ਨਾਮ ਧਰਮ ਦੇ ਪੱਖ ਤੋਂ ਇਕੋ ਹੀ ਹੈ। ਇਹ ਜਿਹੜੇ ਗੁਣਵਾਚਕ ਨਾਮ ਨੇ ਉਹਨਾਂ ਦੇ ਗੁਣਾਂ ਦੇ ਆਧਾਰ ਤੇ ਉਹਦੇ ਨਾਂ ਵੱਖੋ-ਵੱਖਰੇ ਨੇ। ਇਹਦੇ ਬਾਰੇ ਜੇ ਆਪ ਕੁਝ ਹੋਰ ਦੱਸ ਸਕੋ।

## ਡਾ. ਰਾਜਿੰਦਰਪਾਲ ਸਿੰਘ

ਜਿਨ੍ਹਾਂ ਵੀ ਵਿਦਵਾਨਾਂ ਨੇ ਅੱਜ ਪੇਪਰ ਪੜ੍ਹੇ, ਕੁਝ ਸਿੱਧੇ ਗੁਰੂ ਨੇ, ਕੁਝ ਗੁਰੂ ਸਮਾਨ ਨੇ ਤੇ ਇਕ ਜਗਿਆਸੂ ਵੱਜੋਂ ਐਵੇਂ ਕੁਝ ਪ੍ਰਸ਼ਨ ਨੇ ਕਿ ਇਹ ਸਾਰੇ ਜਿਹੜੇ ਪੇਪਰ ਸੀ ਕੁਝ ਇਸ ਕਿਸਮ ਦੇ ਸੀ

ਜਿਹੜੇ ਕਾਫ਼ੀ ਗੱਲਾਂ ਖੜੀਆਂ ਕਰਦੇ ਹਨ। ਜਦੋਂ ਸੋਵੀਅਤ ਯੂਨੀਅਨ ਢਹਿ-ਢੇਰੀ ਹੋਇਆ ਜਾਂ ਟੁਟਿਆ ਕਹਿ ਲਉ ਕਿ ਉਹ ਖੇਰੂ ਹੋਇਆ, ਉਦੋਂ ਇਕ ਪ੍ਰਸ਼ਨ ਬਾਰ-ਬਾਰ ਪੁੱਛਿਆ ਜਾਂਦਾ ਸੀ ਕਿ ਮਾਰਕਸਵਾਦ ਫੇਲ੍ਹ ਹੋ ਗਿਆ ਹੈ। ਇਹਦੇ ਤੇ ਕਈ ਸੈਮੀਨਾਰ ਵਗੈਰਾ ਹੋਏ ਤੇ ਉਹਨਾਂ ਸੈਮੀਨਾਰਾਂ ਵਿਚ ਕਿਤੇ ਜਾਣ ਦਾ ਮੌਕਾ ਮਿਲਿਆ। ਪਿਛਲੇ ਦਿਨੀਂ ਇਕ ਸੈਮੀਨਾਰ ਵਿਚ ਗਏ ਤਾਂ ਜਵਾਬ ਇਹ ਸੀ ਕਿ ਜੀ ਮਾਰਕਸਵਾਦ ਨਹੀਂ ਫੇਲ੍ਹ ਹੋਇਆ ਤੇ ਮਾਰਕਸਵਾਦੀਏ ਫੇਲ੍ਹ ਹੋ ਗਏ ਜਾ ਲਾਗੂ ਕਰਨ ਵਾਲੇ ਫੇਲ੍ਹ ਹੋ ਗਏ। ਇਹ ਕੋਈ ਗੋਰਬਾਚੋਵ ਫੇਲ੍ਹ ਹੋ ਗਿਆ ਜਾਂ ਕੋਈ ਖੁਰਸ਼ਚੋਵ। ਫੇਲ੍ਹ ਹੋ ਗਿਆ ਜਾਂ ਕੋਈ ਫਲਾਣਾ ਫ਼ੇਲ੍ਹ ਹੋ ਗਿਆ। ਹੁਣ ਤੁਸੀਂ ਕਹੋਗੇ ਗੁਰਬਾਣੀ ਤੇ ਗੱਲ ਹੋ ਰਹੀ ਹੈ ਤੇ ਕੀ ਇਹ ਹੋਰ ਹੀ ਕਾਮਰੇਡਾਂ ਦੀ ਗੱਲ ਕਰਨ ਲੱਗ ਪਿਆ ਹੈ। ਉਹਦਾ ਪ੍ਰਸੰਗ ਇਹ ਹੈ, ਮੈਂ ਪ੍ਰੋ. ਬਲਕਾਰ ਸਿੰਘ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਕਹਿੰਦੇ ਸ਼ਬਦ ਗੁਰੂ ਦੇ ਵਾਰਸ ਸਿਆਸੀ ਸੰਤੁਸ਼ਟੀ ਵਿਚ ਗਵਾਚੇ ਹੋਏ ਨੇ ਤਾਂ ਵੀ ਇਸ ਸਿਧਾਂਤ ਨੂੰ ਜ਼ੁੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ ਕਿਉਂਕਿ ਬੰਦੇ ਦੀ ਅਸਫਲਤਾ ਸਿਧਾਂਤ ਦੀ ਅਸਫ਼ਲਤਾ ਨਹੀਂ ਹੁੰਦੀ। ਤੇ ਜਦੋਂ ਵੀ ਮਨੁੱਖ ਦੀ ਬਿਹਤਰੀ ਲਈ ਕੋਈ ਘੜਿਆ ਜਾਂਦਾ ਹੈ ਸਿਧਾਂਤ ਜਾ ਨਿਯਮ ਉਹ ਜਦੋਂ ਫੇਲ੍ਹ ਹੋ ਜਾਂਦਾ ਹੈ ਜਾਂ ਆਪਣੇ ਕੋਲੇ 400 ਸਾਲ ਹੋ ਗਏ, 400 ਸਾਲਾ ਪ੍ਰਕਾਸ਼ ਉਤਸਵ ਤੇ 400 ਸਾਲ ਤੋਂ ਬਾਅਦ ਵੀ ਜਿਹੜੀ ਬੇਈਮਾਨੀ, ਜਿਹੜੀ ਠੱਗੀ, ਜਿਹੜੀਆਂ ਚੀਜ਼ਾਂ ਮਤਲਬ ਕਿ ਪਹਿਲਾਂ ਚਲਦੀਆਂ ਸਨ, ਉਹੀ ਅੱਜ ਚਲੀ ਜਾਂਦੀਆਂ ਹਨ ਇਨੇ ਚਿਰ ਬਾਅਦ। ਕਿਉਂ ਉਹੀ ਕੁਝ ਹੋਈ ਜਾਂਦਾ ਹੈ?

ਕਾਮਰੇਡਾਂ ਨੇ ਇਨੇ ਸਾਲ ਪਹਿਲਾਂ ਇੰਨਾਂ ਵਧੀਆਂ ਸਿਧਾਂਤ ਦਿੱਤਾ ਉਹਦੇ ਲਈ। ਐਨੇ ਬੰਦੇ ਮਰਵਾਏ, ਦੋ ਤਿੰਨ ਦੇਸ਼ਾਂ ਵਿਚ ਰਾਜ ਵੀ ਕਾਇਮ ਕੀਤਾ। ਉਹੀ ਹਾਲ ਬਾਅਦ ਵਿਚ ਹੋ ਗਿਆ। ਕਿਤੇ ਬੰਦੇ ਦੇ ਵਿਚ ਹੀ ਕਿਤੇ ਨੁਕਸ ਤਾਂ ਨਹੀਂ ਹੈ? ਇਹਦੇ ਬਾਰੇ ਥੋੜ੍ਹਾ ਜਿਹਾ ਡੀਟੇਲ ਦੇ ਵਿਚ ਦੱਸਣਾ।

ਹੁਣ ਇਕ ਗੱਲ ਆਈ ਕਿ ਬਈ ਇਕ ਸਰਬ ਧਰਮ ਹੋਵੇ ਜਾਂ ਇਕ ਸਾਂਝਾ ਜਿਹਾ ਧਰਮ ਹੋਵੇ ਜਿਹਦੇ ਵਿਚ ਅਸੀਂ ਸਾਰੇ ਧਰਮਾਂ ਦੀਆਂ ਚੰਗੀਆਂ ਗੱਲਾਂ ਇਕੱਠੀਆਂ ਕਰ ਲਈਏ 'ਦੀਨੇ-ਏ-ਇਲਾਹੀ' ਅਕਬਰ ਵਾਲਾ। ਇਹ ਯਾਨੀ ਗੱਲ ਸੰਭਵ ਹੈ ਕਿ ਨਹੀਂ ਕਿ ਐਵੇਂ ਤੇ ਇਹ ਨਹੀਂ ਲੱਗਦਾ ਕਿ ਜਿਵੇਂ ਹੁਣ ਲਗਪਗ ਅਸੀਂ ਮੰਨੀ ਬੈਠੇ ਹਾਂ ਕਿ ਜਿਹੜੀਆਂ ਸਾਡੀਆਂ ਛੋਟੀਆਂ ਭਾਸ਼ਾਵਾਂ ਨੇ ਸਥਾਨਿਕ ਭਾਸ਼ਾਵਾਂ ਨੇ, ਇਹਨਾਂ ਨੇ ਖ਼ਤਮ ਹੋ ਜਾਣਾ ਹੈ ਤੇ ਇਕੱਲੀ ਇੰਗਲਿਸ਼ ਦੀ ਹੀ ਪ੍ਰਭੂਤਾ ਹੋ ਜਾਣੀ ਹੈ ਤੇ ਜ਼ਿਵੇਂ ਸਾਨੂੰ ਲਗਦਾ ਹੈ ਕਿ ਬਾਕੀ ਸਾਰੇ ਵਾਦ ਪਿੱਛੇ ਰਹਿ ਗਏ ਤੇ ਇਕੱਲੇ ਪੂੰਜੀਵਾਦ ਦਾ ਹੀ ਚਾਰੇ ਪਾਸੇ ਬੋਲਬਾਲਾ ਹੋ ਜਾਣਾ ਹੈ? ਧਰਮ ਉਭਰ ਰਿਹਾ ਹੈ। ਕੀ ਬਾਕੀ ਧਰਮ ਬਚੇ ਰਹਿਣਗੇ? ਸਾਰਿਆਂ ਦਾ ਆਪੋ ਆਪਣਾ ਵੀ ਥੋੜ੍ਹਾ ਬਹੁਤ ਯੋਗਦਾਨ ਰਹੇਗਾ ਕਿ ਨਹੀਂ? ਕਈ ਵਾਰੀ ਡਰ ਜਿਹਾ ਲਗਦਾ ਹੈ। ਸ਼ਾਇਦ ਕੋਈ ਇਕੋ ਧਰਮ ਕੋਈ ਵੱਖਰੇ ਤਰ੍ਹਾਂ ਦਾ ਆ ਜਾਊਗਾ। ਇਸ ਕਿਸਮ ਦੀ ਗੱਲਬਾਤ ਬਾਰੇ ਕੁਝ ਟਿੱਪਣੀਆਂ ਪਸੰਦ ਕਰਾਂਗੇ।

## ਸ੍ਰ. ਕੁਲਦੀਪ ਸਿੰਘ

ਬਹੁਤ ਹੀ ਸਤਿਕਾਰਯੋਗ ਵਿਦਵਾਨ ਸਜਣੋ ! ਮੇਰੇ ਸਿਰਫ਼ ਦੋ ਤਿੰਨ ਪੁਆਇੰਟ ਨੇ ਇਕ ਤਾਂ ਇਹ ਜਿਹੜਾ ਅਖੀਰਲਾ ਪੇਪਰ ਡਾ. ਸਾਹਿਬ ਨੇ ਰੱਖਿਆ ਬੜਾ ਹੀ ਮਹੱਤਵਪੂਰਨ ਵਿਸ਼ੇ ਤੇ ਹੈ ਕਿਉਂਕਿ ਅੱਜ ਦੇ ਸਰੋਕਾਰਾਂ ਨਾਲ ਬੜਾ ਨੇੜੇ ਤੋਂ ਜੁੜਿਆ ਹੈ ਮਸਲਾ। ਉਹਦੇ ਵਿਚ ਮੈਂ ਸਮਝਦਾ ਹਾਂ ਕਿ ਉਹਨਾਂ ਨੇ ਜਿਹੜੀ ਸਾਇੰਸ ਦੀ ਵਿਆਖਿਆ ਕੀਤੀ ਹੈ ਠੀਕ ਹੈ। ਸਾਇੰਸ ਦਾ ਵੱਡਾ ਯੋਗਦਾਨ ਹੈ ਧਰਤੀ ਤੇ, ਪਰ ਸਾਇੰਸ ਇਕ ਕਿਸਮ ਦੇ ਸੱਤਾਧਾਰੀਆਂ ਕੋਲ ਚਲੀ ਗਈ ਹੈ, ਉਨ੍ਹਾਂ ਨੇ ਸਾਇੰਸ ਦਾ ਹੋਰ ਕੁਝ ਬਣਾ ਦਿੱਤਾ। ਸਾਇੰਸ ਨੂੰ ਮੈਂ ਇਗਨੋਰ ਨਹੀਂ ਕਰਦਾ। ਸਾਇੰਸ ਨੇ ਧਰਮ ਦੀਆਂ ਜਿਹੜੀਆਂ ਪੁਰਾਣੀਆਂ ਰੂੜ੍ਹੀਆਂ ਪਈਆਂ ਸਨ ਉਨ੍ਹਾਂ ਨੂੰ ਤੋੜ ਫੋੜ ਕੇ ਸੁੱਟ ਦਿੱਤਾ। ਪਰ ਅੱਜ ਦੇ ਸਮੇਂ ਵਿਚ ਸ਼ਬਦਾਂ ਨਾਲ ਉਹਨੂੰ ਅਪ-ਟੂ-ਡੇਟ ਕਰਨਾ, ਮੈਨੂੰ ਲਗਦਾ ਹੈ ਕਿ ਇਹ ਆਪਣੇ ਕਿਸਮ ਦਾ ਇਕ ਯੂਟੋਪੀਆ ਹੀ ਹੈ। ਇਹ ਠੀਕ ਹੈ ਕਿ ਧਰਮ ਦੀਆਂ ਜ਼ਿੰਦਗੀ ਸਮਾਜਿਕ ਪਹਿਲੂਆਂ ਤੇ ਕਲਚਰ ਤੇ ਸੋਸਾਇਟੀਆਂ ਵਿਚ ਆਪਣਾ ਇਹ ਪੱਖ ਰਿਹਾ ਹੈ ਜਾਂ ਸੋਸ਼ਲ ਰੈਵੂਲੂਸ਼ਨਾਂ ਦੇ ਲੈਵਲ ਤੋਂ ਇਕ ਪੱਖ ਹੈ ਉਹਦਾ। ਪਰ ਇਹ ਦੱਸਣਾ ਕਿ ਧਰਮ ਮੁਕਤੀ ਦੇ ਦਰਵਾਜ਼ੇ ਜੇਕਰ ਖੋਹਲਦਾ ਹੈ ਉਹ ਸਭ ਕੁਝ ਮੇਰੀ ਸਮਝ ਤੋਂ ਬਾਹਰ ਹੈ। ਦੂਸਰਾ ਪੁਆਇੰਟ ਮੈਂ ਡਾ. ਜਗਬੀਰ ਸਿੰਘ ਹੁਰਾਂ ਨੂੰ ਕਹਿੰਦਾ ਹਾਂ ਕਿ ਕਾਰਨ ਹੈ ਕਿ ਦੁਨੀਆਂ ਦੇ ਰਿਲੀਜਨ (ਜਦੋਂ ਸਖ਼ਤ ਦਬਾਓ ਅਤੇ ਕਰਾਈਸਿਜ ਹੁੰਦਾ ਹੈ) ਉਦੋਂ ਸੁਰਜੀਤ ਹੋਣ ਲੱਗ ਜਾਂਦੇ ਨੇ। ਇਕ ਪੱਖ ਤਾਂ ਹੈਗਾ ਕਿ ਧਰਮ ਅਮੀਰ ਜਮਾਤ ਦੀ ਆਡਿਆਲੋਜੀ ਹੈ, ਜੋ ਗ਼ਰੀਬ ਨੂੰ ਸੌਂ ਜਾਣ ਲਈ ਪ੍ਰੇਰਦੀ ਹੈ। ਜੇ ਗ਼ਰੀਬ ਨੂੰ ਇਹ ਪਤਾ ਲੱਗ ਜਾਵੇ ਕਿ ਮੇਰਾ ਪੈਸਾ ਅਮੀਰ ਕੋਲ ਚਲਾ ਗਿਆ ਹੈ, ਉਹ ਤੇ ਸਿਰ ਪਾੜ ਦੇਵੇਗਾ। ਇਹ ਧਰਮ ਹੈ ਜਿਹੜਾ ਵੱਧੋ ਵੱਧ ਗ਼ਰੀਬ ਨੂੰ ਕਹਿ ਦਿੰਦਾ ਹੈ ਕਿ ਤੈਨੂੰ ਉਪਰੋਂ ਰੱਬ ਨੇ ਭੇਜਿਆ ਹੈ, ਤੇਰੀ ਗ਼ਰੀਬੀ ਇਸ ਕਰਕੇ ਹੈ। ਮੈਂ ਸਮਝਦਾ ਹਾਂ ਕਿ ਧਰਮ ਜ਼ਿਆਦਾਤਰ ਹਾਕਮ ਸ਼੍ਰੇਣੀ ਦੀ ਵਿਚਾਰਧਾਰਾ ਦੇ ਪੱਖ ਵਿਚ ਭੁਗਤਦਾ ਹੈ। ਸਿੱਖ ਧਰਮ ਗ਼ਰੀਬ ਦੇ ਪੱਖ ਵਿਚ ਹੈ। ਕਿ ਇਸ ਗੱਲ ਨੂੰ ਕਿਵੇਂ ਸਿੱਧ ਕੀਤਾ ਜਾ ਸਕਦਾ ਹੈ ? ਇਕ ਲਾਸਟ ਛੋਟਾ ਜਿਹਾ ਪੁਆਇੰਟ ਇਸ ਦੇ ਨਾਲ ਹੀ ਜੁੜਿਆ ਹੋਇਆ ਹੈ ਕਿ ਪੰਜਾਬ ਵਿਚ ਹਿੰਦੂ ਤੇ ਸਿੱਖ ਇਕੱਠੇ ਬੈਠੇ ਹਨ, ਜੁੜੇ ਹੋਏ ਅੱਜ B.J.P. ਤੇ ਜਿਵੇਂ ਅਕਾਲੀ ਦਲ ਸਿੱਖ ਤੇ ਹਿੰਦੂਆਂ ਦੀ ਦੋਵੇਂ ਜੁੜ ਕੇ ਇਕੱਠੇ ਹਨ ਕਿ ਇਸ ਵਿਚ ਹਿੰਦੂ ਤੇ ਸਿੱਖ ਨੂੰ ਲੜਾਇਆ ਨਹੀਂ ਜਾ ਸਕਦਾ ? ਪਰਵਾਸੀ ਦੇ ਖਿਲਾਫ ਏਜੰਡਾ ਖੜਾ ਕੀਤਾ ਜਾ ਸਕਦਾ ਧਰਮ ਦੀ ਲਿਬਰੇਸ਼ਨ ਵਾਲਾ ਆਸਪੈਕਟ ਵੀ ਮਹੱਤਵਪੂਰਨ ਹੈ।

ਸਿੱਖ ਧਰਮ ਦੀ ਰੈਵੋਲੂਸ਼ਨਰੀ ਟਰੈਡੀਸ਼ਨ ਹੈ, ਉਸ ਟਰੈਡੀਸ਼ਨ ਦੇ ਅਮਲ ਅੰਦਰ ਇਕ ਹਿੱਸਾ ਉਹਨਾਂ ਦਾ ਹੈ ਜਿਨ੍ਹਾਂ ਨੇ ਪੂੰਜੀਵਾਦ ਨੂੰ ਜਿੰਦਾ ਰੱਖਣ ਵਾਸਤੇ ਇੱਥੋਂ ਦੀਆਂ ਵੱਧ ਤੋਂ ਵੱਧ ਪ੍ਰਭਾਵਸ਼ਾਲੀ ਜਿਹੜੀਆਂ ਸੰਸਥਾਵਾਂ ਹਨ ਜਿਨ੍ਹਾਂ ਨੇ ਕੂਰਪਸ਼ਨ ਨੂੰ ਵੀ ਇੰਸਟੀਚਿਊਸ਼ਨ ਰਾਹੀਂ ਸਿੱਖ ਧਰਮ ਜਾਂ ਉਹਦੇ ਨਾਲ ਜੋੜ ਕੇ ਰੱਖ ਦਿੱਤਾ ਹੈ। ਸੰਸਥਾ ਇਸ ਰੈਵੀਲੂਸ਼ਨਰੀ ਟੈਰੀਡਸ਼ਨ ਨੂੰ ਅਲੱਗ ਕਰਕੇ ਜਿਹੜਾ ਦਲਿਤ ਆਮ ਵਿਅਕਤੀ ਹੈ ਉਹਦੇ ਪੱਖ ਵਿਚ ਕਿਵੇਂ ਖੜਾ ਕੀਤਾ ਜਾਵੇ ? ਉਸ ਲਈ ਵਿਜ਼ਨ ਕਿਸ ਕਿਸਮ ਦਾ ਹੋਵੇ ? ਨਾ ਕਿ ਸਿਰਫ਼ ਇਕੋ ਸਿੱਖੀ ਦੇ ਨਜ਼ਰੀਏ ਤੋਂ।

# ਖੋਜ-ਪੱਤਰ ਲੇਖਕਾਂ ਵੱਲੋਂ ਸਪਸ਼ਟੀਕਰਨ

## ਹਰਕਿਸ਼ਨ ਸਿੰਘ ਮਹਿਤਾ

ਇਹ ਠੀਕ ਹੈ ਕਿ ਇਹ ਬੜਾ ਇਤਿਹਾਸਿਕ ਯੁੱਗ ਹੈ ਜਿਸ ਵਿਚ ਬੜੇ ਥੋੜ੍ਹੇ ਲੋਕ ਬਹੁਤ ਵੱਡੀ ਸੰਖਿਆ ਦੇ ਵਿਚ ਲੋਕਾਂ ਨੂੰ ਸਿਰਫ਼ ਸਰੀਰਕ ਕੰਮ ਲਈ, ਸਰੀਰਕ ਮਿਹਨਤ ਲਈ, ਔਖੇ ਕੰਮ ਲਈ ਵਰਤਦੇ ਰਹੇ ਹਨ ਅਤੇ ਜਿਉਂ-ਜਿਉਂ ਸਮਾਂ ਲੰਘਦਾ ਗਿਆ ਉਨ੍ਹਾਂ ਦਾ ਸ਼ੋਸ਼ਨ ਵੀ ਉਨ੍ਹਾਂ ਦਾ ਦਮਨ ਵੀ ਵੱਧਦਾ ਰਿਹਾ। ਲੇਕਿਨ ਇਸ ਗੱਲ ਨੂੰ ਪੱਕੇ ਤੌਰ ਤੇ ਹਿੰਦੂ ਧਰਮ ਨਾਲ ਜੋੜਣਾ, ਮੈਨੂੰ ਬਹੁਤ ਜ਼ਿਆਦਾ ਵਾਜਿਬ ਨਹੀਂ ਲਗਦਾ। ਮੈਂ ਇਸੇ ਕਰਕੇ ਪੁਰਾਤਨ ਯੁੱਗ ਦੀ ਗੱਲ ਕੀਤੀ ਹੈ, ਹਿੰਦੂ ਧਰਮ ਦੀ ਗੱਲ ਨਹੀਂ ਕੀਤੀ। ਵੈਸੇ ਮੈਂ ਇਨ੍ਹਾਂ ਲਫ਼ਜ਼ਾਂ ਨੂੰ ਲੱਭਦਾ ਰਿਹਾ ਕਿ ਕਿਹੜੀ ਜਗ੍ਹਾ ਤੇ ਹਨ। ਇਕ ਸ਼ਬਦ ਹਿੰਦੂ ਸਮਾਜ ਦੇ ਪੁਰਾਤਨ ਵਕਤ ਦਾ ਬਹੁਤ ਵਰਤਨ ਵਿਚ ਆਉਂਦਾ ਹੈ, ਉਹ ਹੈ ਵਾਸੁਦੇਵ ਕਟੁੰਬ ਭਾਵ ਕਿ ਜਿਸ ਤਰ੍ਹਾਂ ਕਟੁੰਬ, ਸਾਰਾ ਸੰਸਾਰ ਇਕ ਕੁਟੰਬ ਹੁੰਦਾ ਹੈ। ਹੁਣ ਜੇ ਸਾਰੇ ਸੰਸਾਰ ਨੂੰ ਕਟੁੰਬ, ਦਾ ਕੋਈ ਸੰਕਲਪ, ਕਿਸੇ ਸਮਾਜ ਵਿਚ ਰਿਹਾ ਹੋਵੇ ਤੇ ਉਸ ਦੇ ਨਾਲ ਤਾਂ ਇਹ ਬਿਲਕੁਲ ਹੀ ਨਹੀਂ ਸੋਭਦਾ ਕਿ ਅਸੀਂ ਇਹ ਸੋਚਣ ਲੱਗ ਜਾਈਏ ਕਿ ਜੇਕਰ ਕਿਸੇ ਅਛੂਤ ਦਾ ਪਰਛਾਵਾਂ ਵੀ ਪੈ ਜਾਵੇ ਤਾਂ ਰਾਜ਼ ਬਢਾਅ ਦੇਈਏ ਅਤੇ ਜੇਕਰ ਕਿਸੇ ਅਛੂਤ ਦੇ ਕੰਨ ਵਿਚ ਵੇਦ-ਮੰਤ੍ਰ ਚਲਾ ਜਾਵੇ ਤਾਂ ਸਿੱਕਾ ਉਹਦੇ ਕੰਨ ਵਿਚ ਪਾ ਦੇਈਏ। ਤੇ ਜੇ ਉਹ ਪੜ੍ਹ ਲਿਖ ਗਿਆ ਤਾਂ ਉਹਦਾ ਅਗੂੰਠਾ ਕੱਟ ਦਿੱਤਾ ਜਾਵੇ, ਯਾਂ ਫਿਰ ਜੇ ਉਹ ਕੁਝ ਹਰੀ ਭਜਨ ਕਰ ਰਿਹਾ ਹੈ ਤਾਂ ਉਹਦਾ ਕਤਲ (ਵੱਧ) ਕਰ ਦਿੱਤਾ ਜਾਵੇ। ਇਹੀ ਗੱਲਾਂ ਮੈਂ ਯੁੱਗਾਂ ਨਾਲ ਜੋੜ ਕੇ ਕੀਤੀਆਂ ਹਨ। ਇਹ ਤਰੇਤਾ ਯੁੱਗ ਵਿਚ ਇਹ ਜਿਹੜੀ ਬਾਲਮੀਕ ਦੀ ਅਸਲ ਰਾਮਇਣ ਹੈ, ਬਾਲਮੀਕੀ ਦੀ, ਉਹਦੇ ਵਿਚ ਇਹ ਕਥਾ ਬਹੁਤ ਦਿਲਚਸਪ ਢੰਗ ਨਾਲ ਹੈ, ਪਤਾ ਨਹੀਂ ਕਿੰਨੇ ਦੋਸਤਾਂ ਨੇ ਉਸ ਵਿਚੋਂ ਪੜ੍ਹੀ ਹੋਵੇ। ਜਿਹੜੀ ਰਾਮਾਇਣ ਗੋਰਖਪੁਰ ਵਾਲਿਆਂ ਨੇ ਛਾਪੀ ਹੈ ਉਹ ਬੜੀ ਰਿਵਾਇਤੀ ਕਿਸਮ ਦੀ ਹੈ। ਸੰਸਕ੍ਰਿਤ ਵਿਚ ਲਿਖੀ ਹੋਈ ਹੈ, ਨਾਲ ਉਸ ਦਾ ਹਿੰਦੀ ਵਿਚ ਉਲਥਾ ਵੀ ਕੀਤਾ ਹੋਇਆ ਹੈ। ਜਦੋਂ ਰਾਮ ਵਾਪਸ ਆ ਜਾਂਦੇ ਹਨ, ਰਾਜ ਕਰ ਰਹੇ ਹੁੰਦੇ ਹਨ ਤਾਂ ਇਕ ਬ੍ਰਾਹਮਣ ਦੇ ਪੁੱਤਰ ਦੀ ਮੌਤ ਹੋ ਜਾਂਦੀ ਹੈ। ਉਹ ਸ਼ਿਕਾਇਤ ਕਰ ਕੇ ਜਾਂਦਾ ਹੈ, ਰਾਮ ਦੇ ਦਰਬਾਰ ਵਿਚ ਕਿ ਤੁਹਾਡੇ ਰਾਜ ਵਿਚ ਕੋਈ ਅਨਰਥ ਹੋਇਆ ਜਿਸ ਕਰਕੇ ਉਸ ਬ੍ਰਾਹਮਣ ਦੇ ਜਿਉਂਦੇ ਜੀ ਉਸ ਦਾ ਪੁੱਤਰ ਮਰ ਗਿਆ ਹੈ। ਬ੍ਰਾਹਮਣ ਚਾਹੁੰਦਾ ਸੀ ਕਿ ਰਾਮ ਉਹਦੇ ਨਾਲ ਸਹਿਮਤ ਹੋ ਜਾਏ ਅਤੇ ਇਉਂ ਅਨਰਥ ਲੱਭਣ ਦੀ ਕੋਸ਼ਿਸ਼ ਕਰਦੇ ਹਨ। ਫਿਰ ਉਹ ਇਕ ਵਮਾਨ ਲੈ ਕੇ ਚਲਦੇ ਹਨ। ਇਹ ਸਾਰਾ ਕੁਝ ਬਿਰਤਾਂਤ ਗੋਰਖਪੁਰ ਪ੍ਰੇਸ ਵਾਲੀ ਰਮਾਇਣ ਵਿਚ ਹੈ। ਉਹ ਜਿਸ ਵੇਲੇ ਜਾਂਦੇ ਹਨ (ਉੱਡਣ ਖਟੋਲਾ, ਪੁਸ਼ਪ ਵਿਮਾਨ ਵਿਚ) ਉਹ ਦੱਖਣ ਵੱਲ

ਜਾਂਦੇ ਹਨ। ਆਪਣੇ ਖਿੱਤੇ ਤੋਂ ਬਾਹਰ ਗਏ ਹੀ ਹਨ ਕਿ ਇਕ ਛੱਪੜ ਵੇਖਦੇ ਹਨ ਉਹਦੇ ਕੋਲ ਇਕ ਦਰਖਤ ਹੈ। ਉਸ ਦਰਖਤ 'ਤੇ ਪੁੱਠਾ ਲਟਕਿਆ ਹੋਇਆ ਇਕ ਆਦਮੀ ਹੈ, ਕੇਸ ਉਹਦੇ ਦਰਖਤ ਨਾਲ ਹੀ ਬੰਨੇ ਹੋਏ ਹਨ, ਥੱਲੇ ਵੱਲ, ਕੇਸ ਲਟਕ ਵੀ ਰਹੇ ਨੇ, ਲੱਤਾਂ ਬੰਨ੍ਹੀਆਂ ਹੋਈਆਂ ਉੱਪਰ ਵੱਲ ਨੂੰ ਤੇ ਕੇਸ ਪਾਣੀ ਵਿਚ ਡੁੱਬੇ ਹੋਏ ਨੇ। ਤੇ ਰਾਮ ਪੁੱਛਦੇ ਹਨ ਕਿ ਤੂੰ ਕੌਣ ਹੈ ? ਕੀ ਕਰ ਰਿਹਾ ਹੈ ? ਮੈਂ ਬੰਦਗੀ ਕਰ ਰਿਹਾ ਹਾਂ, ਤਪ ਕਰ ਰਿਹਾ ਹਾਂ। ਤੇਰਾ ਨਾਂ ਕੀ ਹੈ। ਉਹ ਕਹਿੰਦਾ ਹੈ, ਮੇਰਾ ਨਾਂ ਸ਼ੰਬੂਕ ਹੈ ਤੇ ਤੇਰੀ ਜਾਤ ਕੀ ਹੈ ? ਉਹ ਕਹਿੰਦਾ ਮੈਂ ਸ਼ੂਦਰ ਹਾਂ। ਤੇ ਰਾਮ ਨੇ ਉਹਦਾ ਵੱਧ ਕਰ ਦਿੱਤਾ। ਉਹ ਸਫਾਈ ਦੇ ਰਿਹਾ ਹੈ ਕਿ ਉਹ ਇਹ ਵੱਕਤ ਸੀ ਜਦੋਂ ਸਤਯੁੱਗ ਵਿਚ ਇਹ ਤੱਪ ਕਰਨ ਦਾ ਅਧਿਕਾਰ ਸਿਰਫ਼ ਬ੍ਰਾਹਮਣ ਕੋਲ ਸੀ। ਤ੍ਰੇਤਾ ਯੁੱਗ ਵਿਚ ਇਹ ਬ੍ਰਾਹਮਣ ਅਤੇ ਕਸ਼ੱਤਰੀ ਕੋਲ ਹੋਵੇਗਾ। ਹੁਣ ਦੋਵਾਂ ਕੋਲ ਹੈ ਇਸ ਵੇਲੇ ਇਸ ਮਗਰੋਂ ਇਕ ਸਮਾਂ ਹੋਰ ਆਵੇਗਾ ਦੁਆਪਰ ਦਾ। ਦੁਆਪਰ ਦੇ ਵਿਚ ਇਹ ਤਿੰਨਾਂ ਕੋਲ ਹੋਵੇਗਾ, ਬ੍ਰਾਹਮਣ, ਕਸ਼ੱਤਰੀ ਤੇ ਵੈਸ਼। ਫਿਰ ਉਸ ਤੋਂ ਬਾਅਦ ਇਕ ਕਲਯੁੱਗ ਆਵੇਗਾ, ਆਏਗਾ ਭਵਿੱਖਬਾਣੀ ਕੀਤੀ ਹੈ, ਉਸ ਦੇ ਵਿਚ ਸਾਰਿਆਂ ਨੂੰ ਹੱਕ ਹੋਏਗਾ। ਤੇ ਇਹ ਹੁਣ ਇਕ ਸਮੇਂ ਨਾਲ ਬੰਨ, ਕੇ ਦੇਖਣਾ ਜਾਂ ਕਿਸੇ ਇਕ ਨਾਲ ਬੰਨ੍ਹ ਕੇ ਦੇਖਣਾ, ਦੋ ਪਹੁੰਚਾਂ ਹਨ। ਦੋ ਤਰੀਕੇ ਹਨ, ਇਸ ਨੂੰ ਦੇਖਣ ਦੇ। ਮੈਂ ਇਸ ਨੂੰ ਇਸ ਤਰ੍ਹਾਂ ਦੇਖਣ ਦੀ ਕੋਸ਼ਿਸ਼ ਕੀਤੀ। ਤੇ ਦਲਿਤ ਤੇ ਦਮਿਤ ਵਕਤ ਪਾ ਕੇ ਦਲਤਿ ਦਾ ਬਿਲਕੁਲ ਵੱਖਰੇ ਹੋ ਜਾਣਾ ਮੈਂ ਉਸ ਪਾਸ ਜਾ ਨਹੀਂ ਰਿਹਾ ਜਿਹੜਾ ਕਿ ਮੈਂ ਸ਼ੋਸ਼ਿਆਲੋਜੀ ਵਾਸਤੇ ਕੀਤਾ ਏ। ਪਰ ਵਕਤ ਵੀ ਨਹੀਂ ਕਿਉਂਕਿ ਅੱਜ ਫੋਕਸ ਸਾਡਾ ਗੁਰਬਾਣੀ 'ਤੇ ਹੈ। ਉਹ ਵੀ ਬਹੁਤ ਮੁਸ਼ਕਲ ਨਹੀਂ ਉਸ ਗੱਲ ਨੂੰ ਸਮਾਂ ਸਕਣਾ ਕਿ ਇਸ ਖਿੱਤੇ ਵਿਚ ਹੀ ਇਹ ਗੱਲ ਇਤਨੀ ਜ਼ਿਆਦਾ ਮੈਟੀਰੀਅਲ ਲੈਵਲ 'ਤੇ ਕਿਉਂ ਹੋਈ। ਇਹ ਦੋਨਾਂ ਪਾਸਿਓਂ ਅੰਡੇ, ਮੁਰਗੀ ਵਾਲੀ ਗੱਲ ਹੈ ਕਿ ਪਹਿਲੇ ਅੰਡਾ ਆਇਆ ਕਿ ਮੁਰਗੀ ਆਈ। ਅਸੀਂ ਬਹੁਤ ਸਾਰੇ ਲੋਕ ਸਮਝਦੇ ਹਾਂ ਕਿ ਕਿਸ ਵਿਚਾਰ ਦਾ ਜਿਸ ਵੇਲੇ ਪ੍ਰਗਟਾਵਾ ਹੋ ਗਿਆ ਤੇ ਫੇਰ ਉਹ ਅਸਲ ਜ਼ਿੰਦਗੀ ਵਿਚ ਵਾਪਰ ਜਾਏਗਾ, ਸੱਚੀ ਮੁੱਚੀ ਹੋ ਜਾਏਗਾ। ਦੂਸਰਾ ਇਹ ਹੈ ਕਿ ਵਿਚਾਰ ਸੱਚੀ-ਮੁੱਚੀ ਸੁਸਾਇਟੀ ਵਿਚ ਕੁਝ ਹੋ ਰਿਹਾ ਹੈ ਤੇ ਵਿਚਾਰ ਉਹਦੇ ਵਿਚ ਵਿਰੋਧਤਾ ਵੀ ਹੋ ਸਕਦੀ ਹੈ। ਪਹਿਲੇ ਕੌਣ, ਪਿੱਛੇ ਕੌਣ। ਇਹ ਆਪਣੇ ਆਪ ਵਿਚ ਫਜ਼ੂਲ ਬਹਿਸ ਹੈ। ਕਿਉਂਕਿ ਜਦੋਂ ਕੋਈ ਸਚਾਈ ਬਾਰ-ਬਾਰ ਦੁਹਰਾਈ ਜਾਏਗੀ ਉਹ ਦਿਮਾਗ ਉੱਤੇ ਛਾ ਜਾਏਗੀ। ਸਦੀਆਂ ਤੋਂ ਜਿਸ ਨੂੰ ਅਸੀਂ ਅੱਜਕੱਲ੍ਹ ਹਿੰਦੂ ਧਰਮ ਕਹਿੰਦੇ ਹਾਂ, ਇਸ ਦੇ ਵਿਚ ਇਹ ਗੱਲ ਰਹੀ ਹੈ। ਇਸ ਕਰਕੇ ਜੋ ਲੋਕ ਉਸ ਤਰ੍ਹਾਂ ਸੋਚਦੇ ਹਨ ਉਨ੍ਹਾਂ ਦੀ ਸੋਚ ਹੀ ਠੀਕ ਹੈ। ਉਨ੍ਹਾਂ ਨੂੰ ਹਾਲਤ ਨਹੀਂ ਕਿਹਾ ਜਾ ਸਕਦਾ। ਲੇਕਿਨ ਦੂਸਰੇ ਤਰ੍ਹਾਂ ਵੀ ਉਸ ਨੂੰ ਦੇਖਿਆ ਜਾ ਸਕਦਾ ਹੈ। ਹੁਣ ਜੇ ਅਗਰ ਅਸੀਂ ਇਕ ਮਨੁੱਖ ਨੂੰ ਜਮਹੂਰੀ ਨੁਕਤੇ ਵਾਲਾ ਬਣਾ ਦਈਏ (ਡੈਮੋਕਰੈਟਿਕ), ਸਾਰਿਆਂ ਨੂੰ ਬਰਾਬਰ ਸਮਝਣ ਵਾਲਾ ਬਣਾ ਲਈਏ ਤਾਂ ਪੰਜ ਸੌ ਸਾਲ ਪਹਿਲਾ ਦੀ ਗੱਲ ਕਿਵੇਂ ਉਸ ਉੱਪਰ ਢੁਕਾ ਸਕਾਂਗੇ। ਇਸ ਕਰਕੇ ਸਮਾਜ ਦੀ ਸਿਰਜਨਾ ਵੀ ਉਤਨੀ ਹੀ ਜ਼ਰੂਰੀ ਹੈ ਜਿਤਨੀ ਕਿ ਵਿਅਕਤੀ ਦੀ ਸਿਰਜਨਾ। ਸਮਾਜ ਦਾ ਪ੍ਰਬੰਧ ਵੀ ਉਸ ਤਰ੍ਹਾਂ ਦਾ ਹੋਣਾ ਨਿਹਾਇਤ ਜ਼ਰੂਰੀ ਹੈ। ਜਿਸ ਸਮਾਜ ਵਿਚ ਸਾਂਝੀਵਾਲਤਾ ਨਹੀਂ, ਮੈਂ ਬਰਾਬਰੀ ਦੀ ਗੱਲ ਨਹੀਂ ਕੀਤੀ, ਮੈਂ ਉਹਨੂੰ ਨੰਬਰ ਦੇ ਤੇ ਰੱਖਿਆ। ਮੈਂ ਇਹ ਗੱਲ ਕਹਿਣ ਦੀ ਕੋਸ਼ਿਸ਼ ਕੀਤੀ ਹੈ ਕਿ ਜਿਸ

ਤਰੀਕੇ ਨਾਲ ਪੱਛਮੀ ਸਭਿਅਤਾ ਦੇ ਵਿਚ ਵਿਕਾਸ ਹੋਇਆ ਹੈ, ਉਨ੍ਹਾਂ ਨੇ ਇਨ੍ਹਾਂ ਤਿੰਨਾਂ ਵੈਲਊਜ਼ ਨੂੰ ਅੱਗੇ ਲਿਆਉਣ ਦੀ ਕੋਸ਼ਿਸ਼ ਕੀਤੀ ਹੈ। ਆਜ਼ਾਦੀ ਪਹਿਲਾਂ, ਬਰਾਬਰੀ ਮਗਰੋਂ ਤੇ ਸਾਂਝੀਵਾਲਤਾ ਉਸ ਤੋਂ ਵੀ ਮਗਰੋਂ। ਲੇਕਿਨ ਆਜ਼ਾਦੀ ਤੋਂ ਬਾਅਦ ਬਰਾਬਰੀ ਉਥੇ ਆ ਗਈ ਹੈ। ਕੁਝ ਹੱਦ ਤੱਕ ਹੋ ਸਕਦਾ ਹੈ ਆ ਗਈ ਹੋਵੇ ਜਾਂ ਇੰਨੀ ਕੁ ਸਾਂਝੀਵਾਲਤਾ ਆ ਗਈ ਹੈ ਕੁਝ ਹੱਦ ਤੱਕ ਹੋ ਗਈ ਹੋਵੇ ਲੇਕਿਨ ਲੰਬਾ ਚੌੜਾ ਬਰਾਬਰੀ ਔਰ ਸਾਂਝੀਵਾਲਤਾ ਦੇ ਇੰਨੇ ਵਿਕਾਸ ਹੋਣ ਦੇ ਬਾਵਜੂਦ ਕੋਈ ਐਸਾ ਪ੍ਰਮਾਣ ਕੁੱਝ ਯੂਰਪੀ ਦੇਸ਼ਾਂ ਵਿਚ ਮਿਲਦਾ ਹੈ, ਜਿੱਥੇ ਸਾਂਝੀਵਾਲਤਾ ਕਾਫ਼ੀ ਹੈ। ਲੇਕਿਨ ਬਹੁਤ ਘੱਟ ਹੈ। ਦੂਸਰੇ ਪਾਸੋਂ ਵੀ ਦੇਖਿਆ ਜਾ ਸਕਦਾ ਹੈ, ਸਮਾਜ ਨੂੰ। ਜੇ ਮੈਂ ਬਰਾਬਰੀ ਦੀ ਗੱਲ ਨਹੀਂ ਕਰ ਰਿਹਾ। ਇਸ ਕਰਕੇ ਇਕ ਵਿਚਾਰ ਅਨੁਸਾਰ solidarity ਤਾਂ essentially is a burden on the upper cast, on the upper comunity ਜੋ ਆਪਣੇ ਆਪ ਨੂੰ ਬਾਕੀਆਂ ਦੇ ਨਾਲ solidarity ਵਿਚ ਲਿਆਉਂਦੇ ਹਨ। ਇਸੇ ਕਰਕੇ ਮੈਂ ਗੁਰੂ ਨਾਨਕ ਜੀ ਦੀ ਇਹ ਮਿਸਾਲ ਦਿੱਤੀ ਹੈ ਕਿ ਉੱਚੀ ਜਾਤ ਦੇ ਹੁੰਦੇ ਹੋਏ ਵੀ ਉਸ ਨੇ ਆਪਣਾ ਸਾਥ ਕਿਸ ਦੇ ਨਾਲ ਦਿੱਤਾ ਹੈ। ਕਿਹਦੇ ਨਾਲ ਆਪਣੇ ਆਪ ਨੂੰ Identify ਕੀਤਾ ਹੈ। ਆਪਣੀ ਜਾਤ ਨਾਲ ਤਾਂ Identification naturally by Blood ਹੈ। ਬਾਕੀ ਸਾਰਿਆਂ ਨਾਲ ਉਹਦੀ ਇਕਮਿਕਤਾ ਦਾ ਪ੍ਰਸ਼ਨ ਹੈ। ਇਸ ਕਰਕੇ ਇਹ ਕੋਈ ਬਹੁਤ ਜ਼ਰੂਰੀ ਨਹੀਂ ਕਿ ਉਸੇ ਨਜਰੀਏ ਨਾਲ ਹੀ ਦੇਖਿਆ ਜਾਏ ਜਿਸ ਤਰ੍ਹਾਂ ਕਿ ਪ੍ਰਚਲਿਤ ਹੈ ਕਿ ਹਿੰਦੂ ਸਮਾਜ ਇਹ ਹੈ, ਫ਼ਲਾਨਾ ਇਹ ਹੈ। ਹਿੰਦੂ ਸਮਾਜ ਵੀ ਹੁਣ ਬਦਲਦਾ-ਬਦਲਦਾ, ਹੁਣ ਆਰੀਆ ਸਮਾਜ ਨੇ ਵੀ ਇਸ ਦਾ ਖੰਡਨ ਵੀ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਹਦੇ ਬਾਰੇ ਲਿਖਿਆ ਵੀ ਬੜਾ ਕੁਝ ਹੈ ਕਿ ਇਹ ਪੁਰਾਣਾ ਨਹੀਂ ਸੀ। ਸੋ ਇਸ ਕਰਕੇ ਇਸ ਨੂੰ ਹਿੰਦੂ, ਸਿੱਖ, ਜਾਂ ਹਿੰਦੂ ਮੁਸਲਮਾਨ ਜਾਂ ਹਿੰਦੂ ਇਸਾਈ ਦੇ ਪ੍ਰਸੰਗ ਵਿਚ ਵੇਖੇ ਤੋਂ ਬਗੈਰ ਵੀ ਵੇਖਿਆ ਜਾ ਸਕਦਾ ਹੈ। ਮੈਂ ਉਸ ਨਜਰੀਏ ਨਾਲ ਵੇਖਣ ਦੀ ਕੋਸ਼ਿਸ਼ ਕੀਤੀ ਹੈ। ਸਮੇਂ ਨਾਲ ਵਕਤ ਪਾ ਕੇ ਵੱਖ-ਵੱਖ ਯੁੱਗਾਂ ਵਿਚ ਤੇ ਇਕ ਬੇਗਮਪੁਰੇ ਦੀ ਚਾਲ ਇਸ ਕਰਕੇ ਮੈਂ ਲਿਆਇਆ ਹਾਂ ਕਿ ਇਹਦੇ ਵਿਚ ਮੁੜ੍ਹ ਸੱਤਯੁਗ ਦੀ ਇਕ ਭਾਵਨਾ ਹੈ। ਜਿਸ ਦੇ ਵਿਚ ਇਹ ਐਨੀ ਇਕਮਿਕਤਾ ਹੈ ਜਿਸ ਦੇ ਵਿਚ ਨਾ ਕੋਹੀ ਮਸੂਲ ਹੈ, ਨਾ ਉਥੇ ਕੋਈ ਡਰ ਹੈ ਤੇ ਜੇ ਕੋਈ ਗ਼ਲਤੀ ਮਲਤੀ ਕਰੇ ਤਾਂ ਉਸ ਨੂੰ ਉਸ ਦੀ ਵੀ ਮਾਫ਼ੀ ਹੈ। ਉਹ ਜਿਸ ਨਾਲ ਮਰਜ਼ੀ ਤੁਰਿਆ ਫਿਰੇ, ਜਿੱਥੇ ਉਸ ਨੂੰ ਰੱਬ ਦੇ ਘਰ ਦੇ ਸਾਰੇ ਰਸਤੇ ਪਤਾ ਨੇ। ਜਿਸ ਤੋਂ ਉਸ ਨੂੰ ਕਿਸੇ ਨੇ ਰੋਕਣਾ ਨਹੀਂ। ਇਕ ਐਸਾ ਜ਼ਬਰਦਸਤ ਸੰਕਲਪ ਹੈ। ਥੋੜ੍ਹੀ ਜਿਹੀ ਇਸ ਚੀਜ਼ ਦੀ ਮਾਯੂਸੀ ਵੀ ਹੋਵੇਗੀ ਕਿ ਕੱਲ੍ਹ ਤੋਂ ਹੁਣ ਤੱਕ ਬੇਗਮਪੁਰੇ ਦਾ ਕਿਸੇ ਨੇ ਜ਼ਿਕਰ ਹੀ ਨਹੀਂ ਕੀਤਾ। ਯਾਨੀ ਗੁਰਬਾਣੀ ਬਾਰੇ ਜਿਸ ਵੇਲੇ ਗੱਲ ਕਰ ਰਹੇ ਹਾਂ। ਇਤਨਾ ਅਹਿਮ ਮਸਲਾ ਤੇ ਇਤਨੀ ਅਹਿਮ ਬਾਣੀ ਜਿਸ ਦਾ ਜ਼ਿਕਰ ਹੀ ਨਾ ਹੋਣਾ, ਮੈਨੂੰ ਉਸ ਤੋਂ ਥੋੜ੍ਹੀ ਜਿਹੀ ਮਾਯੂਸੀ ਹੋਈ ਸੀ। ਮੈਨੂੰ ਚੰਗਾ ਲੱਗਾ ਕਿ ਮੈਂ ਕਮ ਸੇ ਕਮ ਉਹ ਗੱਲ ਕਹੀ ਹੈ ਜਿਹੜਾ ਆਪਾ ਨੇ ਉਸ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ। ਮੈਂ ਕੋਈ ਬਹੁਤ ਜ਼ਿਆਦਾ ਨਵੀਂ ਗੱਲ ਇਸ ਵਿਚ ਨਹੀਂ ਕੀਤੀ ਸਿਵਾਏ ਇਸ ਦੇ ਕਿ ਵਿਚ ਮੈਂ ਲਫ਼ਜ਼ 'ਤ੍ਰੀਮਤ' ਵੀ ਪਾਇਆ ਹੈ। ਇਹ ਕਿਸੇ ਨੇ ਨੋਟ ਨਹੀਂ ਕੀਤਾ ਤੇ ਜੇ ਅਸੀਂ ਮਨੁੱਖੀ ਇਤਿਹਾਸ ਨੂੰ ਵਾਚੀਏ ਤਾਂ ਇਹ ਸਾਫ਼ ਜ਼ਾਹਿਰ ਹੁੰਦਾ ਹੈ ਕਿ ਸਭ ਤੋਂ ਪਹਿਲਾਂ ਗ਼ੁਲਾਮੀ ਔਰਤ ਦੀ ਹੀ ਹੋਈ।

ਉਹ ਵੀ ਹਰ ਹਾਲਤ ਵਿਚ ਏਜੰਡੇ ਦੇ ਉੱਤੇ ਆਉਣਾ ਕਿਸੇ ਸਮਾਜ ਲਈ ਜ਼ਿਆਦਾ ਜ਼ਰੂਰੀ ਏ। ਕਿਉਂਕਿ ਮੇਰਾ ਇਹ ਵਿਸ਼ਾ ਨਹੀਂ ਸੀ। ਇਸ ਕਰਕੇ ਮੈਂ ਇਸ ਨੂੰ ਗੁਰਬਾਣੀ ਦੇ ਪ੍ਰਸੰਗ ਤੋਂ ਅੱਗੇ ਜ਼ਿਆਦਾ ਗੱਲ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਵੈਸੇ ਮੈਂ ਇਕ ਛੋਟੀ ਜਿਹੀ ਐਵੇਂ ਜਿਹੀ ਗੱਲ ਘੱਟ ਸੰਜੀਦਗੀ ਨਾਲ ਕਹਿ ਕੇ ਬੈਠ ਜਾਂਦਾ ਹਾਂ। ਮੈਨੂੰ ਇੰਝ ਲੱਗਦਾ ਹੈ ਕਿ ਜਿੱਥੇ ਅਸੀਂ ਹਰ ਵਕਤ ਜਦੋਂ ਵੀ ਫੈਮੀਨਨ ਡਿਸਪਿਊਟ ਵਿਚ ਸਿੱਖ ਭਾਈਚਾਰੇ ਵੱਜੋਂ ਦੀ ਗੱਲ ਨੂੰ ਪੇਸ਼ ਕਰਦੇ ਹਾਂ ਇਕ ਤੁੱਕ ਬਹੁਤ ਵਾਰੀ ਕਹੀ ਜਾਂਦੀ ਹੈ। 'ਸੋ ਕਿਉਂ ਮੰਦਾ ਆਖੀਐ ਜਿਤ ਜੰਮੈ ਰਾਜਾਨ' ਅਤੇ ਇੱਥੇ ਇਸ ਦੀ ਕਈ ਲੋਕਾਂ ਨੇ ਸੀਮਤ ਵਿਆਖਿਆ ਕੀਤੀ ਹੈ ਜਿਸ ਤੋਂ ਸਿੱਧ ਹੁੰਦਾ ਹੈ ਕਿ ਜਿਸ ਤਰ੍ਹਾਂ ਕਿ ਮਾਂ ਰਾਜੇ ਜੰਮਣ ਵਾਲੀ ਦਾ ਹੀ ਇਕ ਰੋਲ ਪੇਸ਼ ਕਰਦਾ ਹੋਵੇ। ਇਹ ਇਕ ਵਿਆਖਿਆ ਹੈ ਤੇ ਅੱਗੇ ਜਾ ਕੇ ਇਕ ਲਾਇਨ ਹੋਰ ਆਉਂਦੀ ਹੈ "ਮੂਰਖੈ ਨਾਲ ਨ ਲੂਝੀਐ" ਇਸੇ ਸ਼ਬਦ ਵਿਚ ਹੀ। ਜੇ ਅਸੀਂ ਰੋਜ਼ ਹੀ ਆਸਾ ਦੀ ਵਾਰ ਸੁਣਦੇ ਹਾਂ ਰੇਡੀਓ ਤੋਂ ਵੀ ਰੋਜ਼ ਹੀ ਆਉਂਦਾ ਹੈ। ਮੈਨੂੰ ਇੰਝ ਲੱਗਦਾ ਹੈ ਅੱਧੀ ਜਿਹੀ ਸੰਜੀਦਗੀ ਨਾਲ ਇਹ ਗੱਲ ਕਹਿ ਰਿਹਾ ਹਾਂ ਕਿ ਇਹ ਬਹੁਤ ਸਖ਼ਤ ਲਫ਼ਜ਼ ਹੈ ਜਿਹੜੇ ਗੁਰੂ ਨਾਨਕ ਸਾਹਿਬ ਨੇ ਵਰਤੇ। 'ਮੂਰਖੈ ਨਾਲ ਨਾ ਲੂਝੀਏ'। ਜਾਂ ਦਫ਼ਾ ਹੋ ਮੂਰਖਾਂ ਮੈਂ ਤੇਰੇ ਨਾਲ ਗੱਲ ਨਹੀਂ ਕਰਦਾ, ਤੈਨੂੰ ਅਕਲ ਹੀ ਨਹੀਂ ਹੈਗੀ। ਜੋ ਤੂੰ ਔਰਤ ਦੇ ਖਿਲਾਫ਼ ਕੁਝ ਕਹਿ ਰਿਹਾ ਏ।

## ਡਾ. ਬਲਕਾਰ ਸਿੰਘ ਜੀ

ਰਾਜਿੰਦਰ ਦਾ ਤੇ ਕੁਲਦੀਪ ਦਾ ਦੋਨਾਂ ਦਾ ਤਕਰੀਬਨ ਸਵਾਲ ਇਕੋ ਜਿਹਾ ਕਿਉਂਕਿ ਧਰਮ ਤਕ ਪਹੁੰਚ ਕਰਨੀ ਜਾਂ ਧਰਮ ਨੂੰ ਸਮਝਣਾ ਐਨਾ ਸਖੈਨ ਨਹੀਂ ਹੈ। ਬੇਸ਼ਕ ਇਨਾਂ ਦੇ ਪ੍ਰਸ਼ਨਾਂ ਤੇ ਮੈਨੂੰ ਕੋਈ ਇਤਰਾਜ ਨਹੀਂ ਹੈ। ਪਰ ਇਕ ਗੱਲ ਸਮਝਣ ਦੀ ਲੋੜ ਹੈ ਕਿ ਧਰਮ ਨੇ ਮਨੁੱਖਤਾ ਦੀ ਬੰਦ ਖ਼ੁਲਾਸੀ ਲਈ ਸਿਧਾਂਤ ਦਿੱਤਾ ਹੈ ਅਤੇ ਉਸ ਸਿਧਾਂਤ ਨੇ ਅਮਲ ਵਿਚ ਪੂਰੇ ਉਤਰਦੇ ਇਤਿਹਾਸ ਨੂੰ ਸਿਰਜਿਆ ਹੈ। ਉਹ ਇਤਿਹਾਸ ਲੋਕ ਮੁਕਤੀ ਦਾ ਹੈ। ਲੋੜ ਵੇਖਣ ਵਾਲੀ ਅੱਖ ਦੀ ਹੈ।

ਮੇਰੀ ਧਾਰਨਾ ਗੁਰਬਾਣੀ ਦੇ ਵਿਦਿਆਰਥੀ ਦੇ ਤੌਰ ਤੇ ਬਣੀ ਹੋਈ ਹੈ ਜੇ ਮੈਂ ਤੁਹਾਡੀ ਗੱਲ ਮੰਨ ਲਵਾਂ ਤਾਂ ਪਹਿਲਾਂ ਮੈਨੂੰ ਆਪਣਾ ਸਾਰਾ ਕੁਝ ਤਿਆਗਣਾ ਪਏਗਾ ਜਿਹਦੇ ਵਾਸਤੇ ਮੈਂ ਛੇਤੀ-ਛੇਤੀ ਤਿਆਰ ਨਹੀਂ ਤੇ ਦੂਜਾ ਜਿਸ ਦੇ ਵੱਲ ਤੁਸੀਂ ਸੰਕੇਤ ਕਰ ਰਹੇ ਹੋ ਉਹਨਾਂ ਦੇ ਖਿਲਾਫ ਅਸੀਂ ਵੀ ਉਸੇ ਤਰ੍ਹਾਂ ਹੀ ਲੜ ਰਹੇ ਹਾਂ। ਤੁਹਾਡੇ ਸਵਾਲ ਜਿਹੜੇ ਹਨ ਦੋਨਾਂ ਦੇ ਬਾਣੀ ਦੀ ਕੁੱਖ ਵਿਚੋਂ ਨਹੀਂ ਪੈਦਾ ਹੁੰਦੇ। ਤੁਹਾਡੀ ਪੀੜ੍ਹੀ ਵਿਚੋਂ ਪੈਦਾ ਹੁੰਦੇ ਹਨ। ਮੇਰੀ ਜਿਹੜੀ ਤੜਪ ਹੈ ਉਹ ਬਾਣੀ ਦੀ ਕੁੱਖ ਵਿਚੋਂ ਪੈਦਾ ਹੋਈ ਹੈ। ਅੱਗੇ ਤੀਜਾ ਸਵਾਲ ਹਿੰਮਤ ਸਿੰਘ ਵਾਲਾ ਆ ਜਾਂਦਾ ਹੈ ਇਹਨਾਂ ਨੇ ਕਿਹਾ ਹੈ ਜਿਹੜੀ ਗੱਲ ਮੈਨੂੰ ਆਉਂਦੀ ਹੈ ਉਹ ਤੁਸੀਂ ਕਿਉਂ ਨਹੀਂ ਕਹੀ। ਮੈਂ ਹਿੰਮਤ ਸਿੰਘ ਦਾ ਧੰਨਵਾਦ ਕਰਦਾ ਹਾਂ ਮੇਰਾ ਉਹਨਾਂ ਧਿਆਨ ਦਿਵਾਇਆ ਕਿ ਮੈਂ ਉਹ ਕਹਾਂ ਜੋ ਉਹ ਚਾਹੁੰਦੇ ਹਨ ਪਰ ਬਾਬਾ ਜੀ ਤੁਸੀਂ ਪਹੁੰਚੇ ਹੋਏ ਹੋ। ਜੇ ਤੁਹਾਡੇ ਘਰ ਵਿਚ ਦਸ ਮਣ ਕਣਕ ਹੋਵੇ ਪਰ ਲੋੜ ਇਕ ਮਣ ਆਟੇ ਦੀ ਹੋਵੇ ਤਾਂ ਦਸ ਮਣ ਇਕੱਠਾ ਨਹੀਂ ਭਿਆ ਲਈਦਾ। ਜੇਕਰ ਦਸ ਮਣ ਹੀ ਪਿਸਾ ਕੇ ਰਖ ਲਵਾਂਗੇ ਤਾਂ ਆਟਾ ਖਰਾਬ ਹੋ ਜਾਵੇਗਾ ਸੁਸਰੀ ਲੱਗ ਜਾਂਦੀ ਹੈ।

## ਡਾ. ਜਗਬੀਰ ਸਿੰਘ

ਦੋਸਤੋ ! ਮੈਂ ਆਪਣੇ ਇਹਨਾਂ ਦੋਸਤਾਂ ਦਾ ਬਹੁਤ ਧੰਨਵਾਦੀ ਹਾਂ ਜਿਹਨ੍ਹਾਂ ਨੇ ਪ੍ਰਸ਼ਨ ਕੀਤੇ, ਜਾਂ ਟਿੱਪਣੀਆਂ ਕੀਤੀਆਂ ਔਰ ਮੈਂ ਇਹ ਸਮਝਦਾ ਹਾਂ ਕਿ ਇਹ ਬਹੁਤ ਮਹੱਤਵਪੂਰਨ ਪ੍ਰਸ਼ਨ ਨੇ ।

ਖ਼ਾਸ ਤੌਰ ਤੇ ਡਾ. ਸੁਰਜੀਤ ਸਿੰਘ ਹੁਰਾਂ ਦਾ ਜਿਹੜਾ ਪ੍ਰਸ਼ਨ ਹੈ ਇਹਦੇ ਵਿਚ ਇਕ ਬੜੀ ਦਿਲਚਸਪ ਗੱਲ ਪਰਮਾਤਮਾ ਦੇ ਸਿਧਾਂਤੀਕਰਨ ਬਾਰੇ । ਇਕ ਬਹੁਤ ਵਧੀਆ ਅੰਤਰਦ੍ਰਿਸ਼ਟੀ ਵੱਲ ਸੰਕੇਤ ਕੀਤਾ ਹੈ । ਗੱਲ ਜਿਹੜੀ ਹੈ ਨਜਮ ਹੁਸੈਨ ਸਈਅਦ ਦੀ ਕਿਤਾਬ ਦੇ ਵਿਚ 'ਫ਼ਰੀਦੋ ਨਾਨਕ ਨਾਨਕੋ ਫ਼ਰੀਦ' ! ਉਹਦੇ ਵਿਚ ਇਹ ਕੋਸ਼ਿਸ਼ ਕੀਤੀ ਗਈ ਸੀ ਕਿ ਪਰਮਾਤਮਾ ਦਾ ਸੰਕਲਪ ਕਿਵੇਂ ਬਦਲਦਾ ਹੈ ਪੁਰਾਣੇ ਸਮਾਜਾਂ ਤੋਂ ਲੈ ਕੇ ਨਵੇਂ ਸਮਾਜ ਤਕ ਜਦੋਂ ਇਕ ਰਾਜੇ ਦੀ ਅਵਸਥਾ ਬਣਦੀ ਹੈ ਤਾਂ ਇਕ ਰੱਬ ਦਾ ਸੰਕਲਪ ਹੈ ਉਹਨਾਂ ਨੇ 'ਇਕ' ਨੂੰ ਏਸ ਢੰਗ ਦੇ ਨਾਲ ਖੁਦਾ ਦੇ ਸੰਕਲਪ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ ਪਰ ਜਦੋਂ ਅਸੀਂ ਆਧੁਨਿਕ ਜਾਂ ਉੱਤਰ ਆਧੁਨਿਕ ਸਮਾਜ ਵਿਚ ਇਸ ਨੂੰ ਰਖ ਕੇ ਦੇਖਦੇ ਹਾਂ ਤਾਂ ਉਥੇ ਇਹ ਗੱਲ ਪੂਰੀ ਤਰ੍ਹਾਂ ਲਾਗੂ ਨਹੀਂ ਹੁੰਦੀ । ਅੱਜ ਜਿਹੜਾ ਰੱਬ ਦਾ ਸੰਕਲਪ ਸਾਹਮਣੇ ਆ ਰਿਹਾ ਹੈ । ਵਿਸ਼ਵੀਕਰਨ, ਬੇਸ਼ਕ ਵਿਸ਼ਵ ਦੇ ਆਲੇ-ਦੁਆਲੇ ਇਕ ਘੇਰਾ ਘੱਤ ਕੇ ਇਕ ਸੰਜੁਗਤ ਦ੍ਰਿਸ਼ਟੀ ਦੇਣ ਦੀ ਕੋਸਿਸ਼ ਕਰਦੀ ਹੈ ਪਰ ਉਹਦੇ ਨਾਲ-ਨਾਲ ਸਥਾਨਕੀਕਰਨ ਵੀ ਉਨੀ ਹੀ ਤਕੜੇ ਰੂਪ ਵਿਚ ਸ਼ਕਤੀ ਦੇ ਤੌਰ ਤੇ ਸਾਹਮਣੇ ਆ ਰਹੀ ਹੈ । ਧਰਮ ਦੇ ਮਾਮਲੇ ਵਿਚ ਖ਼ਾਸ ਤੌਰ ਤੇ ਕਿਸੇ ਇਕ ਵਿਸ਼ਵ ਧਰਮ ਦੀ ਗੁੰਜਾਇਸ਼ ਨਹੀਂ । ਇਹਦੀ ਕੋਈ ਉਮੀਦ ਨਹੀਂ ਕਿ ਦੀਨ-ਏ-ਇਲਾਹੀ ਵਰਗਾ ਕੋਈ ਇਕ ਧਰਮ ਅਸੀਂ ਬਣਾ ਲਵਾਂਗੇ, ਨਾ ਉਹਦੀ ਲੋੜ ਹੈ । ਕਿਉਂਕਿ ਕਾਰਨ ਇਹ ਹੈ ਕਿ ਜਿਹੜਾ ਉੱਤਰ ਆਧੁਨਿਕ ਚਿੰਤਨ ਨੇ ਦੂਸਰੇ ਨੂੰ, ਭਿੰਨ-ਭਿੰਨ ਸਭਿਆਚਾਰਾਂ ਨੂੰ ਆਦਰ ਮਾਣ ਦੇ ਕੇ ਉਹਨਾਂ ਦੀ ਬਰਾਬਰੀ ਦੇ ਉੱਪਰ ਜਿਹੜਾ ਜ਼ੋਰ ਦਿੱਤਾ ਹੈ ਇਹ ਵੀ ਉਨੀ ਹੀ ਸ਼ਕਤੀਸ਼ਾਲੀ ਭਾਵਨਾ ਹੈ । ਤੇ ਵਿਸ਼ਵੀਕਰਨ, ਮੈਂ ਸਮਝਦਾ ਹਾਂ ਕਿ ਜਿਹੜਾ ਇਕ-ਧਰੁਵੀ ਸੰਸਾਰ ਵਿਚ ਪੂੰਜੀਵਾਦੀ ਸਮਾਜ ਨੇ ਆਪਣੇ ਆਰਥਿਕ ਖੇਤਰਾਂ ਦੀ ਪੂਰਤੀ ਦੇ ਲਈ ਇਕ ਸਿਸਟਮ ਉਸਾਰਿਆ ਹੈ ਉਹਦੀ ਇਕ ਖ਼ਾਸ ਨੀਤੀ ਹੈ, ਅਸੀਂ ਉਹਦੇ ਸ਼ਿਕਾਰ ਨਹੀਂ ਹੋ ਸਕਦੇ ਕਿਉਂਕਿ ਅਸੀਂ ਜਿਹੜੇ ਬਸਤੀ ਵਾਦੀ ਦੌਰ ਵਿਚੋਂ ਲੰਘੇ ਹੋਏ ਜਿੰਨੇ ਤੀਸਰੇ ਮੁਲਕਾਂ ਦੇ ਬੰਦੇ ਹਾਂ ਸਾਨੂੰ ਪਤਾ ਹੈ ਕਿ ਜਿਹੜਾ ਸਾਮਰਾਜਵਾਦ ਹੈ ਉਹ ਕਿਸ ਤਰ੍ਹਾਂ ਇਕ ਚੋਰ-ਦਰਵਾਜ਼ਿਉਂ ਫੇਰ ਸਾਡੇ ਉੱਪਰ ਹਾਵੀ ਹੋਣਾ ਚਾਹੁੰਦਾ ਹੈ ਤੇ ਇਸ ਪ੍ਰਸੰਗ ਦੇ ਵਿਚ ਜਿਹੜੀਆਂ ਸਾਡੀਆਂ ਸਥਾਨਕ ਪਰੰਪਰਾਵਾਂ ਨੇ ਜਿਹਦੇ ਵਿਚ ਧਰਮ ਇਕ ਬਹੁਤ ਵੱਡੀ ਪਰੰਪਰਾ ਹੈ ਸਾਡੀ ਉਹ ਦੇਣਦਾਰੀ ਹੈ ਤੇ ਉਹ ਸਾਨੂੰ ਬੰਧਨ ਵਿਚ ਵੀ ਕਰਦਾ ਰਿਹਾ ਹੈ । ਇਹ ਸਾਰੀ ਵਰਤੋਂ ਦਾ ਤੇ ਦੁਰ-ਵਰਤੋਂ ਦਾ ਸਵਾਲ ਹੈ । ਜਿਹੜੀ ਗੱਲ ਅੱਜ ਸਮਝਣ ਦੀ ਜ਼ਰੂਰਤ ਹੈ, ਉਹ ਸੰਵਾਦ ਦੀ ਹੈ । ਮੈਂ ਇਸ਼ਾਰਾ ਕੀਤਾ ਸੀ ਕਿ ਭਾਰਤੀ ਧਰਮਾਂ ਦੇ ਵਿਚ ਇਕ ਸਰਵ-ਧਰਮ 'ਸਮਭਾਵ' ਦੀ ਗੱਲ ਪਈ ਹੈ । ਉਹਦੇ ਵਿਚ ਸਮਭਾਵ ਦਾ ਅਰਥ ਹੈ ਕਿ ਬਰਾਬਰ ਦਾ ਭਾਵ ਰੱਖਣਾ, ਸਾਰੇ ਧਰਮਾਂ ਬਾਰੇ । ਇਹ ਸਾਡੇ ਪੂਰਬ ਦੀ ਬਹੁਤ ਵੱਡੀ ਇਕ ਦੇਣ ਹੈ । ਅਸੀਂ ਜਿਹੜਾ ਵਿਰੋਧੀ ਹੈ ਉਹਦੇ ਨਾਲ ਸੰਵਾਦ ਰਚਾਉਣ ਦੀ ਉਦੋਂ ਹੀ ਗੱਲ ਕਰ ਸਕਦੇ ਹਾਂ । ਜਦੋਂ ਅਸੀਂ ਉਹਨੂੰ

ਬਰਾਬਰ ਸਮਝਾਂਗੇ। ਤਾਂ ਭਾਰਤੀ ਧਰਮਾਂ ਵਿਚ ਇਕ ਦੌਰ ਐਸਾ ਆਉਂਦਾ ਹੈ ਜਦੋਂ ਸ਼ਾਸਤਰਾਰਥ ਪ੍ਰਧਾਨ ਹੋ ਜਾਂਦਾ ਹੈ। ਸ਼ਾਸਤ੍ਰਾਰਥ ਤੇ ਸੰਵਾਦ ਵਿਚ ਇਕ ਬੁਨਿਆਦੀ ਫ਼ਰਕ ਇਹ ਹੈ ਕਿ ਸ਼ਾਸਤ੍ਰਾਰਥ ਹਮੇਸ਼ਾਂ ਜਿੱਤਣ ਲਈ ਹੁੰਦਾ ਹੈ, ਸੰਵਾਦ ਹਮੇਸ਼ਾ ਲਿਖਣ ਲਈ! ਤੇ ਅੱਜ ਜੇ ਅਸੀਂ ਇਹ ਗੱਲ ਕਰਾਂਗੇ ਕਿ ਅਸੀਂ ਆਪਣੇ ਹੀ ਧਰਮ ਨੂੰ ਥੋਪ ਕੇ ਦੂਜੇ ਨੂੰ ਢਾਹੁਣ ਦੀ ਕੋਸ਼ਿਸ਼ ਕਰੀਏ, ਇਕ ਬਹਿਸ ਕਰਕੇ ਉਹਨੂੰ ਹਰਾਉਣ ਦੀ ਕੋਸ਼ਿਸ਼ ਕਰੀਏ, ਇਹਦੇ ਨਾਲ ਬੰਦੇ ਦੀ ਮੁਕਤੀ ਨਹੀਂ ਹੈ। ਸੋ ਮੁਕਤੀ ਤਾਂ ਸੰਵਾਦ ਦੇ ਵਿਚ ਹੈ ਜਿਹੜਾ ਬਾਬਿਆਂ ਨੇ ਇਕ ਮਾਡਲ ਦਿੱਤਾ ਸੀ ਆਪਣੇ ਗੁਰੂ ਗ੍ਰੰਥ ਸਾਹਿਬ ਦੇ ਵਿਚ ਔਰ ਜਿੰਨੇ ਵੀ ਸਾਡੇ ਭਗਤ ਨੇ, ਸੂਫੀ ਨੇ, ਮਤਲਬ ਇਸਲਾਮ ਦੇ ਵਿਚ ਸੂਫ਼ੀ ਔਰ ਹਿੰਦੂ ਧਰਮ ਵਿਚ ਭਗਤ, ਇਹਨਾਂ ਦੋਹਾਂ ਕੋਲ ਇਕ ਕੁੰਜੀ ਹੈ। ਆਧੁਨਿਕ ਮਾਨਵ ਦੀ, ਉਸ ਦੇ 'ਸਾਲਵੇਸ਼ਨ' ਦੀ ਕਿ ਜਿਹੜੇ ਧਰਮਾਂ ਦੇ ਵੈਰ-ਵਿਰੋਧ ਔਰ ਵਿਤਕਰਿਆਂ ਦੇ ਵਿਚੋਂ ਲਭ ਕੇ ਦੁਨੀਆਂ ਦੇ ਵਿਚ ਸਾਰੇ ਸਭਿਆਚਾਰਾਂ ਨੂੰ ਜਿਹੜਾ ਸੰਘਰਸ਼ ਦੇ ਰਸਤੇ ਤੋਂ ਹਟਾ ਕੇ ਸਾਂਤਮਈ ਸਹਿ-ਹੋਂਦ ਦੇ ਰਾਹ ਤੇ ਤੋਰ ਸਕਦਾ ਹੈ। ਔਰ ਇਹੋ ਹੀ ਜ਼ਰੂਰਤ ਹੈ। ਕਿਸੇ ਇਕ ਵੱਡੇ ਧਰਮ ਦੀ ਲੋੜ ਨਹੀਂ। ਅੱਜ ਕੱਲ੍ਹ ਤਾਂ ਜਿਸ ਤਰ੍ਹਾਂ ਤੁਸੀਂ ਜਾਣਦੇ ਹੋ ਉੱਤਰ ਆਧੁਨਿਕਤਾ ਨੇ ਤਾਂ ਇਹ ਗੱਲ ਕੀਤੀ ਹੈ ਕਿ ਜਿਵੇਂ ਇੱਥੇ ਪਰਾਬਿਰਤਾਂਤ ਦਾ ਦੌਰ ਹੀ ਨਹੀਂ ਰਿਹਾ। ਕੋਈ ਮੰਨਣ ਨੂੰ ਤਿਆਰ ਹੀ ਨਹੀਂ ਹੈ। ਹਰ ਸਭਿਆਚਾਰ, ਹਰ ਸਮਾਜ ਤੇ ਹਰ ਰਾਸ਼ਟਰ ਦੀ ਆਪਣੀ ਇਕ ਨਿਵੇਕਲੀ ਹੋਂਦ ਹੈ ਤੇ ਉਹਦਾ ਇਕ ਜਿਊਣ ਦਾ ਸਲੀਕਾ ਹੈ ਤੇ ਉਸ ਨੂੰ ਬਰਾਬਰ ਦੀ ਥਾਂ ਦੇ ਕੇ ਤੇ ਉਹਦੇ ਨਾਲ ਗੱਲ ਕਰਨਾ ਇਹੀ ਮੈਂ ਸਮਝਦਾ ਹਾਂ ਕਿ ਅੱਜ ਦੇ ਚਿੰਤਨ ਦੀ ਬਿਹਤਰੀਨ ਪ੍ਰਾਪਤੀ ਹੈ। ਤੇ ਮੈਂ ਜਿਹੜੀ ਗੱਲ ਦੀ ਸਥਾਪਨਾ ਕੀਤੀ ਪੂਰਾ ਪੇਪਰ ਮੈਂ ਅਜੇ ਪੜ੍ਹਿਆ ਨਹੀਂ, ਉਹ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਵਿਚ ਇਹ ਮਾਡਲ ਪਿਆ ਹੋਇਆ ਹੈ, ਬਾਣੀ ਇਕ ਮੱਧਕਾਲੀਨ ਸਮਾਜ ਦਾ ਸਭਿਆਚਾਰ ਹੈ, ਉਹਦੇ ਅੰਦਰ ਜਿਸ ਤਰ੍ਹਾਂ ਦੇ ਸੰਕਟਾਂ ਵਿਚੋਂ ਗੁਰੂ ਸਾਹਿਬ ਨੇ ਆਪਣਾ ਪ੍ਰਵਚਨ ਉਸਾਰਿਆ ਹੈ, ਭਗਤਾਂ ਨੇ ਜਿਹੜਾ ਆਪਣਾ ਪ੍ਰਵਚਨ ਉਸਾਰਿਆ ਹੈ, ਸੰਤਾ ਨੇ ਪ੍ਰਵਚਨ ਉਸਾਰਿਆ ਹੈ, ਉਹ ਸਾਰੀਆਂ ਸਥਿਤੀਆਂ ਜਿਹੜੀਆਂ ਨੇ ਅੱਜ ਦੇ ਮਨੁੱਖ ਦੇ ਸਾਹਮਣੇ ਵੀ ਨੇ। 'ਕਾਂਤ' ਉਹ ਪਹਿਲਾ ਬੰਦਾ ਹੈ ਜਿਹੜਾ ਧਰਮ ਨੂੰ ਇਕ ਨਵੇਂ ਅੰਦਾਜ਼ ਵਿਚ ਰੱਖ ਕੇ ਦੇਖਣਾ ਚਾਹੁੰਦਾ ਹੈ। ਇਸ ਰੂਪ ਦੇ ਵਿਚ ਮੈਂ ਨਹੀਂ ਸਮਝਦਾ ਹਾਂ ਕਿ ਸਾਨੂੰ ਜਿਹੜਾ ਅੱਜ ਧਰਮ ਬਾਰੇ ਚਿੰਤਨ ਸਾਹਮਣੇ ਆ ਰਿਹਾ ਹੈ, ਉਸ ਨੂੰ ਉੱਤਰ ਆਧੁਨਿਕ ਚਿੰਤਨ ਨੇ ਨਕਾਰਨ ਦੀ ਕੋਸ਼ਿਸ਼ ਨਹੀਂ ਕੀਤੀ। ਇਕ ਨਵਾਂ ਰੈਸ਼ਨੇਲ ਜਿਹੜਾ ਹੈ ਉਸਾਰਨ ਦੀ ਕੋਸ਼ਿਸ਼ ਕੀਤੀ ਹੈ ਕਿ ਅੱਜ ਜਿਨਾਂ ਸਥਿਤੀਆਂ ਦੇ ਵਿਚ ਅਸੀਂ ਧਰਮ ਦੇ ਵਰਤਾਰੇ ਨੂੰ ਅਸੀਂ ਵਧਦਾ ਹੋਇਆ ਦੇਖ ਰਹੇ ਹਾਂ ਮਤਲਬ ਵਿਨਾਸ਼ਕਾਰੀ ਸ਼ਕਤੀ ਦੇ ਤੌਰ ਤੇ ਵੀ ਹੈ ਤੇ ਫੇਰ ਬੰਦਾ ਜਦੋਂ ਭੱਜਣਾ ਚਾਹੁੰਦਾ ਹੈ ਤੇ ਜਿਹੜੀ ਆਧੁਨਿਕ ਤਕਨੀਕੀ ਸਾਇੰਸ ਹੈ ਉਸ ਨੇ ਐਸੇ ਤਰੀਕੇ ਦਾ ਸੰਸਾਰ ਬਣਾ ਦਿੱਤਾ ਹੈ ਕਿ ਜਿਹਦੇ ਵਿਚ ਸਾਨੂੰ ਅਰਥ ਸੰਕਟ ਜਿਹੜਾ ਹੈ ਮਿਲ ਰਿਹਾ ਹੈ ਸਾਨੂੰ ਇਉਂ ਲਗਦਾ ਜਿਵੇਂ ਸਾਡੀ ਜ਼ਿੰਦਗੀ ਦਾ ਅਰਥ ਹੀ ਕੋਈ ਨਹੀਂ ਰਿਹਾ। ਅਸੀਂ ਇਕ ਖਪਤ-ਸਭਿਆਚਾਰ ਦੇ ਵਿਚ ਫਸ ਗਏ ਹਾਂ ਚੀਜ਼ਾਂ ਦੀ ਬਹੁਤਾਤ ਵਿਚ ਘਿਰ ਗਏ ਹਾਂ। ਉਹਦੇ ਵਿਚ ਸਾਨੂੰ ਸੰਤੋਸ਼ ਨਹੀਂ ਮਿਲ ਰਿਹਾ। ਸਾਨੂੰ ਸੰਤੁਸ਼ਟੀ ਨਹੀਂ ਮਿਲ ਰਹੀ ਤੇ ਇਕ ਖ਼ਾਸ ਕਿਸਮ ਦੀ ਦੌੜ ਵਿਚ ਅਸੀਂ ਪੈ ਗਏ ਹਾਂ। ਇਹਦੇ ਵਿਚੋਂ

ਜਿਹੜਾ ਆਮ ਆਦਮੀ ਹੈ, ਉਹ ਫਿਰ ਜਦੋਂ ਭੱਜਦਾ ਦਾ ਹੈ ਰਸਤਾ ਫਿਰ ਡੇਰਿਆਂ ਤੇ ਹੀ ਜਾ ਕੇ ਹੀ ਲੱਭਦਾ ਹੈ। ਜਦੋਂ ਉਹ ਲੜਦਾ ਹੈ ਕਿ ਇਹਦੇ ਵਿਚੋਂ ਸਾਨੂੰ ਕੁਝ ਨਹੀਂ ਮਿਲ ਰਿਹਾ ਅਤਿ ਦੀ ਗੁਰਮਤਿ ਵਿਚੋਂ ਵੀ ਤੇ ਅਤਿ ਦੀ ਅਮੀਰੀ ਵਿਚੋਂ ਵੀ, ਦੋਨਾਂ ਚੀਜ਼ਾਂ ਵਿਚੋਂ ਕੁਝ ਨਹੀਂ ਮਿਲ ਰਿਹਾ। ਭਾਵੇਂ ਪ੍ਰਸੰਗ ਉਹਨਾਂ ਦੋਹਾਂ ਦਾ ਵੱਖਰਾ ਹੈ। ਲੇਕਿਨ ਇਸ ਥਾਂ ਤੇ ਆ ਕੇ ਕੁਝ ਦੋਸਤਾਂ ਨੇ ਕਿਹਾ ਸੀ ਫਿਰ ਧਰਮ ਦੀ ਲੋੜ ਕੀ ਹੈ ? ਮੈਂ ਦੱਸਣਾ ਚਹਾਂਗਾ ਕਿ ਧਰਮ ਐਸੀ ਚੀਜ਼ ਹੈ ਜਿਹੜੀ ਕਿ ਅਚੇਤ ਪੱਧਰ ਤੇ ਬੰਦੇ ਨੂੰ ਪ੍ਰਭਾਵਿਤ ਕਰਦੀ ਹੈ।

## ਡਾ. ਨਰਿੰਦਰ ਸਿੰਘ ਕਪੂਰ

ਸਤਿਕਾਰ ਯੋਗ ਵਿਦਵਾਨ ਦੋਸਤੋ ! ਕੁਝ ਸਵਾਲ ਪੁੱਛੇ ਗਏ ਸਨ, ਉਹਦੀਆਂ ਟਿੱਪਣੀਆਂ ਹਨ। ਮੈਂ ਇਕ ਦੋ ਗੱਲਾਂ ਜਿਹੜੀਆਂ ਹਨ ਉਹ ਬੜੇ ਵਿਸ਼ਾਲ ਪੱਧਰ ਤੇ ਕਹਿਣੀਆਂ ਚਾਹੁੰਦਾ ਹਾਂ ਕਿ ਹਰ ਗ੍ਰੰਥ, ਹਰ ਵਿਚਾਰਧਾਰਾ ਕਾਲ-ਗਤ ਹੁੰਦੀ ਹੈ। ਜਦੋਂ ਅਸੀਂ ਕਿਸੇ ਚੀਜ਼ ਨੂੰ ਸਦੀਵੀ ਕਹਿੰਦੇ ਹਾਂ, ਸਦੀਵੀ ਦਾ ਮਤਲਬ ਇਹ ਨਹੀਂ ਹੁੰਦਾ ਕਿ ਉਹ ਚੀਜ਼ ਹਮੇਸ਼ਾਂ ਵਾਸਤੇ ਉਹ ਚੀਜ਼ ਰਹੇਗੀ। ਕੋਈ ਚੀਜ਼ ਹਮੇਸ਼ਾ ਵਾਸਤੇ ਨਹੀਂ ਰਹੇਗੀ, ਉਹਦੀ ਉਮਰ ਲੰਮੀ ਹੁੰਦੀ ਹੈ, ਉਹ ਬਹੁਤ ਲੰਮਾ ਅਰਸਾ ਮਨੁੱਖੀ ਮਨ ਵਿਚ ਪੈਦਾ ਹੋਣ ਵਾਲੇ ਸ਼ੰਕਿਆਂ ਦਾ ਸਮਾਧਾਨ ਕਰਦੀ ਰਹੇਗੀ। ਪਰੰਤੂ ਜੇ ਅਸੀਂ ਇਹ ਵਿਵਹਾਰ ਉਸਾਰ ਲਈਏ ਕਿ ਜੋ ਕੁਝ ਕਹਿਣ ਯੋਗ ਸੀ, ਕਹਿ ਦਿੱਤਾ ਗਿਆ ਹੈ, ਹੁਣ ਕਹਿਣ ਵਾਸਤੇ ਕੁਝ ਨਹੀਂ ਬਚਿਆ', ਇਹ ਇਕ ਬੜਾ ਸੰਕੀਰਨ ਕਿਸਮ ਦਾ ਵਿਚਾਰ ਹੋਵੇਗਾ। ਗੁਰੂ ਗੋਬਿੰਦ ਸਿੰਘ ਜਦ ਹੋਏ, ਉਸ ਵੇਲੇ 'ਘੋੜਾ' ਸਵਾਰੀ ਲਈ ਵਰਤਿਆ ਜਾਂਦਾ ਸੀ। ਮੈਂ ਮਹਿਸੂਸ ਕਰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਜੇ ਅੱਜ ਹੁੰਦੇ ਤਾਂ ਉਹ 'ਜੀਪ' ਵਰਤਦੇ। ਕਹਿਣ ਤੋਂ ਭਾਵ ਇਹ ਹੈ ਕਿ ਜਿਹੜਾ ਰਿਲੀਜ਼ਨ ਡੈਨੇਮਿਕ ਨਹੀਂ ਰਹਿੰਦਾ, ਜਿਹੜਾ ਰਿਲਜਨ ਲੀਵਿੰਗ ਰਿਲੀਜਨ ਨਹੀਂ ਰਹਿੰਦਾ, ਜਿਹੜਾ ਵਕਤ ਦੇ ਬੀਤਣ ਨਾਲ ਬਦਲਦਾ ਨਹੀਂ, ਉਹਦੇ ਵਿਚ ਮੱਥਾ ਟੇਕਣ ਵਾਲਿਆਂ ਦੀ ਗਿਣਤੀ ਵਧਦੀ ਜਾਵੇਗੀ, ਉਸ ਨੂੰ ਮੰਨਣ ਵਾਲਿਆਂ ਦੀ ਗਿਣਤੀ ਘੱਟਦੀ ਜਾਵੇਗੀ। ਉਸ ਤੋਂ ਬਾਅਦ ਜਿਹੜੀ ਥੋੜ੍ਹੀ ਜਿਹੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਧਰਮ ਦੇ ਬਾਰੇ ਗੱਲ ਚਲੀ ਹੈ, ਸਾਡੇ ਕੋਲ ਤਿੰਨ ਸੰਕਲਪ ਹਨ, ਮਨ ਦਾ ਸੰਕਲਪ, ਬੁੱਧੀ ਦਾ ਸੰਕਲਪ ਅਤੇ ਆਤਮਾ ਦਾ ਸੰਕਲਪ। ਮੁੱਖ ਤੌਰ ਉੱਤੇ ਇਹ ਸਾਰੇ ਇਕੋ ਹੀ ਹਨ। ਉਹਦੇ ਕਿਸੇ ਵੇਲੇ ਮਨ ਭਾਰੂ ਹੁੰਦਾ ਹੈ, ਬੁੱਧੀ ਅਤੇ ਆਤਮਾ ਜਿਹੜੀ ਹੈ ਪ੍ਰਭਾਵ ਥੱਲੇ ਆਉਂਦੀ ਹੈ, ਕਿਸੇ ਵੇਲੇ ਆਤਮਾ ਭਾਰੂ ਹੁੰਦੀ ਹੈ। ਮਨ ਜਿਹੜਾ ਹੈ ਉਸ ਦਾ ਕੰਮ, ਮੁੱਖ ਜ਼ਿੰਮੇਵਾਰੀ ਇਸ ਸਰੀਰ ਨੂੰ ਬਣਾਈ ਰੱਖਣ ਦੀ ਹੈ। ਇਸ ਕਰਕੇ ਮਨ ਨੇ ਇਛਾਵਾਂ ਹੀ ਕਰਨੀਆਂ ਹਨ। ਮਨ ਦਾ ਸੰਬੰਧ ਇਸ ਸੰਸਾਰ ਨਾਲ ਹੈ, ਮਨ ਦਾ ਸੰਬੰਧ ਇਸ ਸਰੀਰ ਨਾਲ ਹੈ। ਇਹ ਠੀਕ ਗੱਲ ਹੈ ਕਿ ਇਛਾਵਾਂ ਜਿਹੜੀਆਂ ਹਨ ਉਹ ਬੇਕਾਬੂ ਨਾ ਹੋ ਜਾਣ। ਸਿੱਖ ਧਰਮ ਵਿਚ ਮੈਂ ਇਕ ਖੂਬੀ ਸਮਝਦਾ ਹਾਂ ਸਿੱਖ ਧਰਮ ਪਦਾਰਥਕ ਧਰਮ ਹੈ। ਇਹ ਸਮਾਜਿਕ ਜੀਵਨ ਨੂੰ ਨਕਾਰਦਾ ਨਹੀਂ, ਇਹ ਪਰਿਵਾਰਕ ਜੀਵਨ ਨੂੰ ਨਕਾਰਦਾ ਨਹੀਂ, ਇਹ ਸਰੀਰ ਨੂੰ ਵੀ ਨਕਾਰਦਾ ਨਹੀਂ। ਇਹ ਉਸ ਦੇ ਵਿਚ ਸੰਜਮ ਵਿਚ ਰਹਿਣ ਦੀ ਗੱਲ ਜਿਹੜੀ ਹੈ ਉਸ ਤੇ ਬਲ ਦਿੰਦਾ ਹੈ ਤਾਂ

ਕਿ ਮਨੁੱਖ-ਮਨੁੱਖ ਬਣਿਆ ਰਹੇ । ਸੋ ਇਸ ਤੋਂ ਅਗਲੀ ਗੱਲ ਇਹ ਹੈ ਕਿ ਅਸੀਂ ਆਮ ਤੌਰ ਤੇ ਕਈ ਵਾਰੀ ਇਸ ਭੁਲੇਖੇ ਦਾ ਸ਼ਿਕਾਰ ਹੋ ਕੇ ਇਹ ਕਹਿ ਦਿੰਦੇ ਹਾਂ ਕਿ 'ਧਰਤੀ ਹੋਰ ਪਰੈ ਹੋਰੁ ਹੋਰ' ਗੁਰੂ ਸਾਹਿਬਾਨ ਨੇ ਕਿਹਾ । ਉਹਨਾਂ ਦੀ ਜਿਹੜੀ ਸਾਇੰਸ ਸੀ, ਇਹ ਇਕ ਕਵੀ ਦਾ ਪ੍ਰਤਿਕਰਮ ਸੀ, ਇਹ ਇਕ ਵਿਗਿਆਨੀ ਦਾ ਪ੍ਰਤੀਕਰਮ ਨਹੀਂ ਸੀ, ਕਵੀ ਦਾ ਪ੍ਰਤਿਕਰਮ, ਵਿਗਿਆਨੀ ਦੇ ਪ੍ਰਤਿਕਰਮ ਨਾਲੋਂ ਵੱਡਾ ਹੋ ਸਕਦਾ ਹੈ, ਵੱਡਾ ਸੀ । ਗੁਰੂ ਨਾਨਕ ਦੇਵ ਜੀ ਕੋਲ ਕੋਈ ਅਜਿਹਾ ਸਾਧਨ ਨਹੀਂ ਸੀ, ਇਹ ਜਾਣਨ ਪਰ ਇਹਦੇ ਬਾਵਜੂਦ ਉਨ੍ਹਾਂ ਵੱਲੋਂ ਇਹ ਕਿਹਾ ਜਾਣਾ, ਬਹੁਤ ਵੱਡੀ ਗੱਲ ਸੀ, ਪਰੰਤੂ ਇਹ ਕਹਿਣਾ ਕਿਸੇ ਵੀ ਪੁਸਤਕ ਦੇ ਵਿਚ, ਕਿਸੇ ਵੀ ਗ੍ਰੰਥ ਦੇ ਵਿਚ ਜੋ ਕੁਝ ਕਹਿਣ ਯੋਗ ਸੀ ਉਹ ਕਹਿ ਦਿੱਤਾ ਗਿਆ ਹੈ । ਜਦ ਉਹਦੇ ਵਿਚ ਜਿਹੜੀਆਂ ਸਾਰੀਆਂ ਗੱਲਾਂ ਹਨ, ਸਾਰੇ ਸਬਜੈਕਟ ਜਿਹੜੇ ਹਨ ਆ ਗਏ ਹਨ, ਉਹ ਯੋਗ ਨਹੀਂ ਹੋਵੇਗਾ । ਸੰਸਾਰ ਦੇ ਧਰਮ ਦੀ ਗੱਲ ਚਲੀ ਹੈ । ਮੈਂ ਆਮ ਤੌਰ ਤੇ ਆਪਣੇ ਵਿਦਿਆਰਥੀਆਂ ਨੂੰ ਕਿਹਾ ਕਰਦਾ ਹਾਂ ਕਿ ਜਿਨ੍ਹਾਂ ਨਾਲ ਤੁਹਾਡੇ ਵਿਚਾਰ ਮੇਲ ਨਹੀਂ ਖਾਂਦੇ ਉਨ੍ਹਾਂ ਨੂੰ ਗ਼ਲਤ ਨਹੀਂ ਕਹਿਣਾ ਚਾਹੀਦਾ । ਕਹਿਣਾ ਇਹ ਚਾਹੀਦਾ ਹੈ, ਇਹਦੇ ਵਿਚਾਰ ਵੱਖਰੇ ਨੇ, ਇਹਦੀ ਸੋਚ ਵੱਖਰੀ ਹੈ, ਇਹ ਵੱਖਰੇ ਢੰਗ ਨਾਲ ਸੋਚਦਾ ਹੈ । ਵੱਖਰੇ ਢੰਗ ਨਾਲ ਸੋਚਣ ਦਾ ਉਸ ਨੂੰ ਹੱਕ ਹੈ । ਉਹ ਗ਼ਲਤ ਵੀ ਹੋ ਸਕਦਾ ਹੈ । ਮੈਂ ਤਾਂ ਕਹਿੰਦਾ ਹਾਂ ਕਿ ਜੇ ਸਾਨੂੰ ਗ਼ਲਤ ਸੋਚਣ ਦਾ ਹੱਕ ਨਹੀਂ ਤਾਂ ਅਜ਼ਾਦੀ ਦਾ ਤਾਂ ਮਤਲਬ ਹੀ ਨਹੀਂ ਬਣਦਾ । ਅਜ਼ਾਦੀ ਦੇ ਵਿਚ ਗ਼ਲਤ ਸੋਚਣ ਦਾ ਹੱਕ ਨਿਹਿਤ ਹੈ, ਜਦੋਂ ਸੰਸਾਰ ਦੇ ਧਰਮ ਦੀ ਗੱਲ ਚਲੇਗੀ ਤਾਂ ਸੰਸਾਰ ਦਾ ਧਰਮ ਹੋਂਦ ਵਿਚ ਆ ਜਾਵੇਗਾ, ਉਹ ਸ਼ਹਿਣਸ਼ੀਲਤਾ ਪੈਦਾ ਕਰੇਗਾ । ਉਹਦੇ ਵਿਚ ਦੂਜਿਆਂ ਦੀ ਗੱਲ ਜਿਹੜੀ ਹੈ ਖਿੜੇ-ਮੱਥੇ ਸੁਣਨ ਦੀ ਦਲੇਰੀ ਹੋਵੇਗੀ । ਉਸ ਨਾਲ ਅਸਹਿਮਤ ਹੋਣ ਦਾ ਸਲੀਕਾ ਹੋਵੇਗਾ । ਦੂਜੇ ਦੀ ਗੱਲ ਨੂੰ ਕੱਟਣ ਦਾ ਯਤਨ ਨਹੀਂ ਕੀਤਾ ਜਾਵੇਗਾ । ਇਸ ਕਿਸਮ ਦੀ ਗੱਲ ਜਿਹੜੀ ਹੈ, ਉਸ ਸੰਸਾਰ ਧਰਮ ਦੇ ਵਿਚ ਮੈਂ ਨਿੱਜੀ ਤੌਰ ਤੇ ਮਹਿਸੂਸ ਕਰਦਾ ਹਾਂ ਕਿ ਹਿੰਦੁਸਤਾਨ ਵਿਚ ਸਾਰੀ ਦੁਨੀਆਂ ਵੀ ਸਹੀ ਅਰਥਾਂ ਵਿਚ ਖੁਸ਼ਹਾਲੀ ਹੋ ਜਾਵੇਗੀ ਤਾਂ ਉਹ ਸਹੀ ਅਰਥਾਂ ਵਿਚ ਸਪੀਰਿਚੂਅਲ ਵੀ ਹੋ ਜਾਵੇਗੀ । ਇਸ ਵੇਲੇ ਜਿਹੜਾ ਮਨੁੱਖ ਹੈ ਉਹ ਭੁੱਖਾਂ ਦਾ ਸ਼ਿਕਾਰ ਹੈ । ਵੱਖਰੀ ਕਿਸਮ ਦੀਆਂ ਭੁੱਖਾਂ ਹਨ-ਮਾਨਤਾ ਦੀ ਭੁੱਖ ਹੈ, ਭੋਜਨ ਦੀ ਭੁੱਖ ਹੈ, ਕੱਪੜਿਆਂ ਦੀ ਭੁੱਖ ਹੈ, ਪੈਸਿਆਂ ਦੀ ਭੁੱਖ ਹੈ, ਸ਼ਕਤੀ ਦੀ ਭੁੱਖ ਹੈ । ਇਹ ਭੁੱਖਾਂ ਜਦੋਂ ਸ਼ਾਂਤ ਹੋ ਜਾਂਦੀਆਂ ਹਨ, ਉਸ ਵੇਲੇ ਮਨੁੱਖ ਜਿਹੜਾ ਹੈ ਉਹਦੇ ਵਿਚ ਖ਼ਾਸ ਕਿਸਮ ਦਾ ਟਿਕਾਓ ਆ ਜਾਵੇਗਾ । ਜਿਹੜੀਆਂ ਚੀਜ਼ਾਂ ਵਕਤ ਦੇ ਬੀਤਣ ਨਾਲ ਸਾਰਥਕ ਨਹੀਂ ਰਹਿੰਦੀਆਂ, ਉਹਨਾਂ ਦੇ ਟੁੱਟਣ ਦੀ, ਉਹਨਾਂ ਦੇ ਪ੍ਰਤਨ ਦੀ ਉਨ੍ਹਾਂ ਦੇ ਖ਼ਤਮ ਹੋਣ ਦੀ ਪ੍ਰਕਿਰਿਆ ਜਿਹੜੀ ਹੈ ਉਹ ਜ਼ਰੂਰ ਚਲਦੀ ਰਹਿੰਦੀ ਹੈ । ਕੋਈ ਵੀ ਸੰਸਾਰ ਦਾ ਖੇਤਰ ਇਸ ਤੋਂ ਮੁਕਤ ਨਹੀਂ ਹੈ । ਮਨੁੱਖ ਜਿਉਂਦਾ ਪ੍ਰਾਣੀ ਹੈ । ਇਸ ਦੇ ਨਵੇਂ ਖਿਆਲ, ਨਵੀਆਂ ਸਥਿਤੀਆਂ, ਨਵੇਂ ਕਿਸਮ ਦੇ ਸੰਕਲਪ ਜਿਹੜੇ ਹਨ, ਉਹ ਟੁੱਟ ਜਾਣੇ ਸੁਭਾਵਿਕ ਹਨ । ਅਸੀਂ ਜਿਸ ਯੁੱਗ ਦੇ ਵਿਚ ਰਹਿ ਰਹੇ ਹਾਂ, ਮਨੁੱਖ ਦੇ ਜੀਵਨ ਵਿਚ ਜਿਉਂ-ਜਿਉਂ ਸੁਰੱਖਿਆ ਵਧੇਗੀ, ਜਿਉਂ-ਜਿਉਂ ਸਿੱਖਿਆ ਵਧੇਗੀ, ਉਸ ਦੇ ਮਨ ਵਿਚ ਵਧੇਰੇ ਸੰਕਲਪ ਪੈਦਾ ਹੋਣਗੇ । ਅਸੀਂ ਇਕ ਚੰਗੇਰੀ ਦੁਨੀਆਂ ਵੱਲ ਵੱਧ ਰਹੇ ਹਾਂ, ਸਮੱਸਿਆਵਾਂ ਦੇ ਬਾਵਜੂਦ । ਮਨੋਵਿਗਿਆਨ ਦੀ ਗੱਲ ਚਲੀ ਸੀ । ਮੈਂ ਮਨੋਵਿਗਿਆਨ ਵਿਚ ਮਿਸਾਲ ਦੇ ਤੌਰ ਤੇ

ਪੇਸ਼ ਕਰਨਾ ਚਾਹੁੰਦਾ ਸੀ ਕਿ ਇਹ ਮਨ ਅਤੇ ਵਿਗਿਆਨ ਜਿਹੜਾ ਹੈ ਇਹਨਾਂ ਦੋਹਾਂ ਦੇ ਸੁਮੇਲ ਦੀ ਇਕ ਬੜੀ ਵਧੀਆ ਉਦਾਹਰਣ ਹੈ ਜਿਹੜੀ ਅਸੀਂ ਸੋਸ਼ਲ ਸਾਇੰਸ ਦੀ ਗੱਲ ਕੀਤੀ ਹੈ, ਸੋਸ਼ਲ ਸਮੱਸਿਆਵਾਂ ਹਨ। ਉਹਨਾਂ ਦੀ ਵਿਆਖਿਆ ਵਿਗਿਆਨਿਕ ਹੈ। ਸੋ ਇਸ ਤਰੀਕੇ ਨਾਲ ਜਦੋਂ ਅਸੀਂ ਵਿਗਿਆਨ ਨੂੰ ਅਪਲਾਈ ਕਰਾਂਗੇ। ਆਪਣੀਆਂ ਭਾਵੁਕ ਸਮੱਸਿਆਵਾਂ ਦੇ ਬਾਰੇ ਵੀ ਤਾਂ ਅਸੀਂ ਦੂਜੇ ਨੂੰ ਵਧੇਰੇ ਚੰਗੇ ਤਰੀਕੇ ਨਾਲ ਪ੍ਰਚਾ ਸਕਾਂਗੇ। ਮਨੁੱਖ ਵਾਸਤੇ ਇਕ ਬੜੀ ਵੱਡੀ ਸਮੱਸਿਆ ਪੈਦਾ ਹੋ ਰਹੀ ਹੈ। ਉਹ ਇਹ ਹੈ ਕਿ ਜਿਹੜੀ ਉਸ ਦੀ ਰੈਸ਼ਨਲ ਥਿੰਕਿੰਗ ਹੈ, ਪਰ ਇਹ ਤਬਦੀਲ ਹੋ ਰਹੀ ਹੈ। ਇੰਰੈਸ਼ਨਲਟੀ ਮਨੁੱਖ ਦੇ ਕੋਲ ਇਸ ਪੱਧਰ ਤੱਕ ਇਕੱਠੀ ਹੋ ਰਹੀ ਹੈ ਜਿਵੇਂ ਸਮੁੰਦਰ ਦੇ ਵਿਚ ਜਿਹੜਾ ਪਾਣੀ ਜਾਂਦਾ ਹੈ ਉਹਦੇ ਵਿਚ 2% ਨਮਕ ਹੁੰਦਾ ਹੈ। ਪਰੰਤੂ ਲੱਖਾਂ-ਕਰੋੜਾਂ ਸਾਲਾਂ ਤੋਂ ਜਾ ਰਿਹਾ ਹੈ। ਇਵੈਪੋਰੇਸ਼ਨ ਹੁੰਦੀ ਹੈ ਪਰੰਤੂ ਲੂਣ ਉਥੇ ਹੀ ਰਹਿ ਜਾਂਦਾ ਹੈ ਤੇ ਉਹਦਾ ਨਤੀਜਾ ਇਹ ਨਿਕਲਿਆ ਕਿ 64% ਲੂਣ ਹੈ, ਸਮੁੰਦਰ ਦੇ ਪਾਣੀ ਦੇ ਵਿਚ। ਸੋ ਇਰੈਸ਼ਨਲਟੀ ਮਨੁੱਖ ਦੇ ਕੋਲ ਇਕੱਠੀ ਹੁੰਦੀ ਰਹੇਗੀ। ਇਸ ਇਰੈਸ਼ਨਲਟੀ ਦੇ ਸਮਾਧਾਨ ਵਾਸਤੇ, ਜਾਂ ਇਸ ਤੋਂ ਛੁਟਕਾਰਾ ਪਾਉਣ ਵਾਸਤੇ ਇਹ ਕਹਿੰਦਾ ਹਾਂ ਕਿ ਇਹ ਦੁਨੀਆਂ ਦੀ ਸਭ ਤੋਂ ਵੱਡੀ ਸਮੱਸਿਆ, ਸਭ ਤੋਂ ਵੱਡੀ ਧਾਰਮਿਕ ਸਮੱਸਿਆ ਅਸਲ ਵਿਚ ਜਿਹੜੀ ਹੈ, ਉਹ ਇਹ ਹੈ ਕਿ ਧਰਮ ਦਾ ਮਤਲਬ ਕੀ ਹੈ ? ਧਰਮ ਜਿਹੜਾ ਸਾਨੂੰ ਧਰਵਾਸ ਦੇਵੇ, ਧਰਮ ਸਾਨੂੰ ਅੰਤਮ ਰੂਪ ਦੇ ਵਿਚ ਸੰਤੁਸ਼ਟ ਕਰ ਦੇਵੇ। ਜਿਸ ਦੇ ਵਿਚੋਂ ਹੋਰ ਸਵਾਲ ਪੈਦਾ ਹੋਏ ਹੋਣ। ਜਿੱਥੇ ਤੁਸੀਂ ਪੂਰੀ ਤਰ੍ਹਾਂ ਸੁਰੈਂਡਰ ਕਰ ਜਾਵੋ, ਜਿੱਥੇ ਤੁਹਾਨੂੰ ਆਨੰਦ ਮਿਲਣ ਲੱਗ ਜਾਵੇ। ਉਹ ਸਥਿਤੀ ਜਿਹੜੀ ਹੈ, ਉਹ ਸਥਿਤੀ ਧਰਮ ਦੀ ਹੈ। ਅੰਤ ਵਿੱਚ ਮੈਂ ਇਹ ਗੱਲ ਕਹਾਂਗਾ ਕਿ ਧਰਮ ਦਾ ਸਭ ਤੋਂ ਵੱਡਾ ਵਿਸ਼ਾ ਮੌਤ ਹੀ ਹੈ। ਜੇ ਮੌਤ ਨਾ ਹੁੰਦੀ ਤਾਂ ਧਰਮ ਵੀ ਨਾ ਹੁੰਦਾ। ਸੋ ਮਨੁੱਖ ਦੀ ਸਭ ਤੋਂ ਵੱਡੀ ਸਮੱਸਿਆ ਮੌਤ ਦੀ ਹੈ। ਉਸ ਨੇ ਮੌਤ ਦੇ ਕਾਰਨ ਆਪਣੀ ਆਤਮਾ ਅਮਰ ਹੋਣ ਦਾ ਸੰਕਲਪ ਭਾਲਿਆ ਹੈ, ਉਹ ਮਰਨਾ ਨਹੀਂ ਚਾਹੁੰਦਾ। ਇਸ ਕਰਕੇ ਉਹ ਇਮਾਰਤਾਂ ਬਣਾ ਰਿਹਾ ਹੈ, ਹੋਰ ਚੀਜ਼ਾਂ ਬਣਾ ਰਿਹਾ ਹੈ। ਆਪਣੇ ਅਮਰ ਹੋਣ ਦੇ ਢੰਗ-ਤਰੀਕੇ ਜਿਹੜੇ ਹਨ ਉਹ ਸਿਰਜ ਰਿਹਾ ਹੈ, ਉਹ ਉਸਾਰ ਰਿਹਾ ਹੈ। ਸੋ ਧਰਮ ਦਾ ਮੁੱਖ ਵਿਸ਼ਾ ਮੌਤ ਹੀ ਹੈ।

# ਪ੍ਰਧਾਨਗੀ ਭਾਸ਼ਣ

*ਡਾ. ਬਿਕਰਮ ਸਿੰਘ ਘੁੰਮਣ*

ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ। ਬੜੇ ਹੀ ਧੀਰਜ ਨਾਲ ਚਾਰੇ ਪੇਪਰ ਪੜ੍ਹੇ ਸੁਣੇ ਹਨ। ਮੈਂ ਧੰਨਵਾਦੀ ਹਾਂ ਡਾ. ਧਨਵੰਤ ਕੌਰ ਹੋਰਾਂ ਦਾ, ਜਿਨ੍ਹਾਂ ਨੇ ਮੌਕਾ ਦਿੱਤਾ। ਮੈਂ ਸਮਝਦਾ ਹਾਂ ਕਿ ਇਹ ਜਿਹੜੀਆਂ ਸ਼ਤਾਬਦੀਆਂ ਮਨਾਈਆਂ ਜਾ ਰਹੀਆਂ ਨੇ, ਇਹ ਬਹੁਤ ਚੰਗਾ ਉੱਦਮ ਹੈ। ਪੰਜਾਬ ਸਰਕਾਰ ਵੀ ਮਨਾ ਰਹੀ ਹੈ, ਯੂਨੀਵਰਸਿਟੀਆਂ ਵੀ ਮਨਾ ਰਹੀਆਂ ਨੇ, ਵੱਖ-ਵੱਖ ਅਦਾਰੇ ਵੀ ਮਨਾ ਰਹੇ ਨੇ। ਸ਼੍ਰੋਮਣੀ ਕਮੇਟੀ ਵੀ ਮਨਾ ਰਹੀ ਹੈ। ਇਹ ਨਹੀਂ ਕੁਝ ਕਿਹਾ ਜਾ ਸਕਦਾ ਕਿ ਇਹਨਾਂ ਸ਼ਤਾਬਦੀਆਂ ਦੇ ਮਨਾਉਣ ਤੋਂ ਬਾਅਦ ਅਸੀਂ ਜੋ ਸਿੱਖਿਆ ਹੈ ਗੁਰੂ ਗ੍ਰੰਥ ਸਾਹਿਬ ਦੀ, ਜਿਹੜੀ ਚੰਗਾ ਮਨ ਬਣਾਉਂਦੀ ਹੈ, ਉਹਦੇ ਵਿਚ ਕੋਈ ਰੋਲ ਅਦਾ ਕਰਨਗੀਆਂ ਜਾਂ ਨਹੀਂ ਕਰਨਗੀਆਂ। ਸਾਡੇ ਸਭ ਦਾ ਫਰਜ਼ ਹੈ ਕੁਝ ਕਰ ਵਖਾਉਣ ਦਾ। ਮੈਂ ਇਕ ਅੱਧੀ ਉਦਾਹਰਨ ਦੇਣੀ ਚਾਹੁੰਦਾ ਹਾਂ ਕਿ ਕਿੱਧਰ ਨੂੰ ਅਸੀਂ ਜਾ ਰਹੇ ਹਾਂ। ਅੰਮ੍ਰਿਤਸਰ ਮੈਂ ਰਹਿੰਦਾ ਹਾਂ। ਇਕ ਬਹੁਤ ਵੱਡੀ ਪ੍ਰਕਾਸ਼ਨਾ ਹੈ ਉਥੇ, ਗੁਰੂ ਗ੍ਰੰਥ ਸਾਹਿਬ ਛਾਪਦੇ ਹਨ। ਉਥੇ 5-7 ਟਰੱਕ ਖੜੇ ਸਨ, ਮੈਂ ਕਿਹਾ ਇੱਥੇ ਕੀ ਹੋ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਜਾ ਰਹੀਆਂ ਹਨ। 101 ਅਖੰਡ ਪਾਠ ਇਕੱਠੇ ਰੱਖਣੇ ਹਨ, ਇਕੱਠਾ ਭੋਗ ਪੈਣਾ ਹੈ। ਫਲਾਣੇ ਮਹਾਂਪੁਰਖਾਂ ਨੇ ਕਰਾਉਣਾ ਹੈ। ਇਕ ਵਾਰੀ ਮੈਨੂੰ ਮੁਕਤਸਰ ਜਾਣ ਦਾ ਮੌਕਾ ਮਿਲਿਆ ਸੁਖਮਨੀ ਸਾਹਿਬ ਸੁਸਾਇਟੀ ਤੇ ਬੜਾ 50,000 ਬੰਦਾ ਇਕੱਠਾ ਹੋਇਆ, ਸਾਰੇ ਦੇਸ਼ ਦੇ ਵਿਚੋਂ। ਕੀਰਤਨ ਸਾਰੀ ਰਾਤ ਹੁੰਦਾ ਰਿਹਾ। ਪਰ ਜਿਹੜੀ ਉਥੇ ਧਾਰਮਿਕ ਗ੍ਰੰਥਾਂ ਦੀ ਪ੍ਰਦਰਸ਼ਨੀ ਲੱਗੀ ਸੀ ਜਾਂ ਪੁਸਤਕਾਂ ਦੀ ਉਹਦੇ ਵੱਲ ਕਿਸੇ ਨੇ ਮੂੰਹ ਨਹੀਂ ਕੀਤਾ। ਅਸੀਂ ਸਾਰੇ ਕਰਮਕਾਂਡੀ ਹੁੰਦੇ ਜਾ ਰਹੇ ਹਾਂ। ਵਿੱਦਿਆ ਬਹੁਤ ਫੈਲ ਗਈ ਹੈ। ਬਹੁਤ ਪੜ੍ਹੇ ਲਿਖੇ ਬੰਦੇ ਵਸ ਗਏ ਨੇ, ਬਹੁਤ ਸਾਧਨ ਹੋ ਗਏ ਨੇ। ਕੰਪਿਊਟਰ ਯੁੱਗ ਆ ਗਿਆ ਹੈ। ਅਸੀਂ ਇਹ ਸਿੱਖਿਆ ਜਿਹੜੀ ਹੈ, ਗੁਰੂ ਗ੍ਰੰਥ ਸਾਹਿਬ ਦੀ ਜੇ ਇਸ ਨੂੰ ਲੋਕਾਂ ਤੱਕ ਨਾ ਪਹੁੰਚਾ ਸਕੇ ਤਾਂ ਕੀ ਫ਼ਾਇਦਾ। ਇਕ ਵਾਰੀ ਕਿਸੇ ਨੇ ਕਿਹਾ ਦੋ ਕਿਤਾਬਾਂ ਆਈਆਂ ਨੇ ਵਿਆਕਰਨ ਦੀਆਂ, ਕੋਈ ਕਹਿੰਦਾ ਉਹ ਵੀ ਅਧੂਰੀਆਂ ਹਨ। ਸਾਨੂੰ ਇਸ ਤਰ੍ਹਾਂ ਲੈਣਾ ਚਾਹੀਦਾ ਹੈ। ਖ਼ਾਸ ਕਰਕੇ ਜਿਹੜੀਆਂ ਸਾਡੀਆਂ ਕਮਜ਼ੋਰੀਆਂ ਨੇ ਸਾਡੇ ਪੱਖਾਂ ਵਿਚ ਉਹ ਉਸ ਤੋਂ ਬਾਅਦ ਇਹ ਵਰਕਸ਼ਾਪਾਂ ਲਾ ਕੇ ਜਿਹੜੇ ਇੱਥੇ ਪ੍ਰਸ਼ਨ ਇਕੱਠੇ ਹੁੰਦੇ ਹਨ ਉਨ੍ਹਾਂ ਦਾ ਸਮਾਧਾਨ ਉਹਨਾਂ ਨੂੰ ਕਰਨਾ ਚਾਹੀਦਾ ਹੈ। ਤਾਕਿ ਵਧੀਆ ਲਿਟਰੇਚਰ ਇਸ ਵੇਲੇ ਜਿਹੜਾ ਅਸੀਂ ਪੈਦਾ ਕਰ ਸਕੀਏ ਤੇ ਆਪਣੇ ਪਾਠਕਾਂ ਨੂੰ ਦੇ ਸਕੀਏ। ਗੁਰੂ ਗ੍ਰੰਥ ਸਾਹਿਬ ਦਾ ਜਿਹੜਾ ਸੁਨੇਹਾ ਹੈ, ਉਹ ਲੋਕਾਂ ਤੱਕ ਪਹੁੰਚਾ ਸਕੀਏ, ਖੈਰ ਆਪਣੇ ਲੋਕਾਂ ਤੱਕ ਹੀ ਨਹੀਂ ਦੂਸਰੀਆਂ ਜ਼ਬਾਨਾਂ ਦੇ ਵਿਚ, ਦੂਸਰੇ ਧਰਮਾਂ ਤੱਕ ਪਹੁੰਚਾ

ਸਕੀਏ ਤਾਂ ਫੇਰ ਮੈਂ ਸਮਝਦਾ ਹਾਂ ਕਿ ਬਹੁਤ ਸਾਰਾ ਜਿਹੜਾ ਹੱਲਾ-ਗੁੱਲਾ ਹੈ ਸ਼ਤਾਬਦੀਆਂ ਦਾ ਉਹਦਾ ਲਾਭ ਹੋਵੇਗਾ। ਜੇ ਅਸੀਂ ਕਰਮਕਾਂਡ ਕਰਕੇ ਹੀ ਰੁੱਕ ਗਏ ਸਾਰੇ ਤਾਂ ਇਸ ਤੋਂ ਬਾਅਦ ਇਸ ਦੇ ਬਾਰੇ ਲਗਾਤਾਰ ਯਤਨ ਨਾ ਕੀਤੇ ਜਾਂ ਇਹ ਸੁਨੇਹਾ ਮਨੁੱਖਤਾ ਤਕ ਮਨੁੱਖਤਾ ਦੇ ਭਲੇ ਦੀ ਹੀ ਗੱਲ ਹੈ ਨਾ, ਲੈ ਦੇ ਕੇ ਗੱਲ ਤਾਂ ਇਹੋ ਹੀ ਹੈ ਕਿ ਚੰਗਾ ਮਨੁੱਖ ਕਿਵੇਂ ਬਣ ਸਕਦਾ ਹੈ ? ਜੇ ਅਸੀਂ ਇਹ ਸੁਨੇਹਾ ਨਾ ਪਹੁੰਚਾਇਆ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਆਪਣੀ ਜ਼ੁੰਮੇਵਾਰੀ ਤੋਂ ਪਿੱਛੇ ਜਾ ਰਹੇ ਹੋਵਾਂਗੇ। ਸੋ ਮੈਂ ਸਮਾਂ ਨਹੀਂ ਲੈਣਾ ਚਾਹੁੰਦਾ, ਨਾ ਹੀ ਇਸ ਵੇਲੇ ਇਹੋ ਜਿਹਾ ਮੌਕਾ ਹੈ। ਮੈਂ ਸਿਰਫ਼ ਧੰਨਵਾਦ ਕਰਨਾ ਚਾਹੁੰਦਾ ਹਾਂ, ਸਾਰਿਆਂ ਦਾ ਖ਼ਾਸ ਕਰਕੇ ਚਾਰਾਂ ਵਿਦਵਾਨਾਂ ਦਾ। ਔਰ ਤੁਹਾਡੇ ਸਾਰਿਆਂ ਦਾ ਤੇ ਨਾਲ ਹੀ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਡਾ. ਧਨਵੰਤ ਕੌਰ ਹੋਰਾਂ ਨੂੰ ਕਿ ਜਿਹੜੇ ਪ੍ਰਸ਼ਨ ਇੱਥੇ ਉਠੇ ਨੇ ਉਹਨਾਂ ਨੂੰ ਲਗਾਤਾਰਤਾ ਦੀ ਤਹਿ ਤੱਕ ਉਹਨਾਂ ਦੇ ਅੱਗੇ ਸਮਾਧਾਨ ਲਈ ਕੁਝ ਹੋਰ ਉਪਰਾਲੇ ਵੀ ਸਾਨੂੰ ਕਰਨੇ ਚਾਹੀਦੇ ਹਨ, ਯੂਨੀਵਰਸਿਟੀ ਪੱਧਰ ਤੇ। ਥੋੜ੍ਹੀ ਸੋਚ ਵਿਚਾਰ ਕਰਨੀ ਚਾਹੀਦੀ ਹੈ ਤਾਂ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਦਾ ਜਿਹੜਾ ਸੁਨੇਹਾ ਹੈ ਉਹ ਸਾਰੀ ਮਨੁੱਖਤਾ ਨੂੰ ਕਿਸੇ ਨਾ ਕਿਸੇ ਤਰੀਕੇ ਪਹੁੰਚਾ ਸਕੀਏ। ਧੰਨਵਾਦ !

# ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗਿਆਨ-ਮੀਮਾਂਸਾ

*ਡਾ. ਜੋਧ ਸਿੰਘ**

ਭਾਰਤੀ ਦਰਸ਼ਨ ਵਿਚ ਕੁਝ ਕੁ ਹੇਠ ਲਿਖੀਆਂ ਸਮੱਸਿਆਵਾਂ ਬਹਿਸ ਅਤੇ ਵਾਦ-ਵਿਵਾਦ ਲਈ ਬੜੀਆ ਦਿਲਚਸਪ ਸਮੱਸਿਆਵਾਂ ਮੰਨੀਆਂ ਜਾਂਦੀਆਂ ਰਹੀਆਂ ਹਨ। ਕਾਰਜ ਅਤੇ ਕਾਰਨ ਦਾ ਪਰਸਪਰ ਸੰਬੰਧ, ਸੰਪੂਰਨ ਦਾ ਆਪਣੇ ਅੰਸ਼ ਨਾਲ ਸੰਬੰਧ, ਸੰਸਾਰ ਦਾ ਵਿਅਕਤੀ ਨਾਲ ਸੰਬੰਧ, ਪਦਾਰਥ ਦਾ ਉਸ ਦੇ ਗੁਣਾਂ ਨਾਲ ਸੰਬੰਧ ਅਤੇ ਸ਼ਕਤੀ ਦਾ ਸ਼ਕਤੀਮਾਨ ਦੇ ਨਾਲ ਸੰਬੰਧ ਆਦਿ ਅਜਿਹੇ ਵਿਸ਼ੇ ਹਨ। ਜਿਨ੍ਹਾਂ ਨੇ ਹਮੇਸ਼ਾ ਰਿਸ਼ੀਆਂ ਅਤੇ ਵਿਦਵਾਨਾਂ ਦੇ ਮਨਾਂ ਨੂੰ ਝੰਜੋੜੀ ਰੱਖਿਆ ਹੈ। ਇਸੇ ਤਰ੍ਹਾਂ ਹੀ ਸੰਸਾਰ ਦੇ ਪੈਦਾ ਹੋਣ ਅਤੇ ਵਿਕਾਸ ਦੀਆਂ ਸਮੱਸਿਆਵਾਂ, ਪਰਮ ਤੱਤ ਦੇ ਅਤੇ ਆਤਮਾ ਦੇ ਸਰੂਪ ਅਤੇ ਇਨ੍ਹਾਂ ਦਾ ਵਿਅਕਤੀ ਦੇ ਸਰੀਰ ਨਾਲ ਸੰਬੰਧ ਅਜਿਹੀਆਂ ਸਮੱਸਿਆਵਾਂ ਹਨ। ਜਿਨ੍ਹਾਂ ਦੀਆਂ ਜੜ੍ਹਾਂ ਤੱਤ ਮੀਮਾਂਸਾ ਵਿਚ ਪਈਆਂ ਹੋਈਆਂ ਹਨ। ਇਹ ਵੀ ਸਮਝਿਆ ਜਾਂਦਾ ਹੈ ਕਿ ਰਿਸ਼ੀਆਂ ਨੇ ਅਤੇ ਵਿਦਵਾਨਾਂ ਨੇ ਆਪਣੀਆਂ-ਆਪਣੀਆਂ ਯੋਗਤਾਵਾਂ ਅਤੇ ਆਪਣੇ-ਆਪਣੇ ਢੰਗ ਅਨੁਸਾਰ ਇਨ੍ਹਾਂ ਸਮੱਸਿਆਵਾਂ ਦੇ ਉੱਤਰ ਦੇ ਕੇ ਇਨ੍ਹਾਂ ਬਾਰੇ ਸਮਝਾਇਆ ਵੀ ਹੈ, ਪਰੰਤੂ ਇਸ ਸਾਰੀ ਪ੍ਰਕਿਰਿਆ ਵਿਚ ਇਹੋ ਹੀ ਨਹੀਂ ਕਿ ਉੱਤਰਾਂ ਦੀ ਸੰਖਿਆ ਬਹੁਤ ਅਧਿਕ ਹੈ, ਸਗੋਂ ਨਾਲ ਹੀ ਨਾਲ ਇਹ ਇਕ ਦੂਜੇ ਦੇ ਵਿਰੁੱਧ ਵੀ ਜਾਂਦੇ ਹਨ। ਤਰਕ ਅਤੇ ਗਿਆਨ ਨੂੰ ਆਪਣੇ ਅਧਿਐਨ ਦਾ ਆਧਾਰ ਬਣਾਉਣ ਵਾਲੇ ਦਾਰਸ਼ਨਿਕ ਇਹ ਮੰਨਦੇ ਹਨ ਕਿ ਅਨੁਵਾਦ ਦੇ ਵਿਚੋਂ ਹੀ ਗਿਆਨ ਉਤਪੰਨ ਹੁੰਦਾ ਹੈ। ਗਿਆਨ ਦਾ ਹਰ ਸਿਧਾਂਤ ਵਿਅਕਤੀ ਦੇ ਆਪਣੇ ਅਨੁਭਵ ਤੋਂ ਸ਼ੁਰੂ ਹੁੰਦਾ ਹੈ ਅਤੇ ਇਹ ਅਨੁਭਵ ਵਿਅਕਤੀ ਦੇ ਆਪਣੇ ਬੋਧ (ਜਾਣਕਾਰੀ) ਤੋਂ ਆਧਾਰਿਤ ਹੁੰਦਾ ਹੈ। ਇਸ ਲਈ ਚੁਗਿਰਦੇ ਵਿਚ ਜੀਵਨ-ਸੰਗਠਨਾਂ ਦੇ ਵਾਧੇ ਦੇ ਨਾਲ-ਨਾਲ ਉਸ ਦੀ ਆਪਣੀ ਜਾਣਕਾਰੀ ਵਿਚ ਵੀ ਵਾਧਾ ਹੁੰਦਾ ਜਾਂਦਾ ਹੈ। ਵਿਅਕਤੀ ਦੇ ਇਸ ਅੰਦਰੂਨੀ ਅਨੁਭਵ ਰੂਪੀ ਤੱਤ ਨੂੰ ਸਮਝਾਉਣਾ ਬਹੁਤ ਮੁਸ਼ਕਿਲ ਹੈ, ਕਿਉਂਕਿ ਜਿਹੜਾ ਕੋਈ ਵੀ ਕੁਝ ਵੀ ਦੇਖ ਕੇ ਅਨੁਭਵ ਕਰਦਾ ਜਾਂ ਉਸ ਨੂੰ ਚੱਖਦਾ ਹੈ ਉਸ ਨੂੰ ਉਸ ਵਸਤੂ ਦੀ ਜਾਂ ਰਸ ਦੀ ਹੋਂਦ ਬਾਰੇ ਕਿਸੇ ਹੋਰ ਗਵਾਹੀ ਦੀ ਲੋੜ ਨਹੀਂ ਹੁੰਦੀ ਕਿਉਂਕਿ ਉਹ ਖ਼ੁਦ ਉਸ ਨੂੰ ਅਨੁਭਵ ਕਰ ਰਿਹਾ ਹੁੰਦਾ ਹੈ, ਚੱਖ ਰਿਹਾ ਹੁੰਦਾ ਹੈ ਅਤੇ ਦੇਖ ਰਿਹਾ ਹੁੰਦਾ ਹੈ। ਅਨੁਭਵ ਦੀ ਇਹ ਅੰਦਰੂਨੀ ਪ੍ਰਕਿਰਿਆ ਜਿਹੜੀ ਕਿ ਬਾਹਰਲੇ ਵਿਸ਼ਿਆਂ ਨੂੰ ਅੰਦਰ ਅਨੁਭਵ ਕਹਾਉਂਦੀ ਹੈ, ਇਸੇ ਨੂੰ ਬੋਧ ਜਾਂ ਜਾਣਕਾਰੀ ਕਿਹਾ ਜਾਂਦਾ ਹੈ ਜਿਹੜਾ ਕਿ ਗਿਆਨ ਦਾ ਪਹਿਲਾ

---

*ਐਡੀਟਰ-ਇਨ-ਚੀਫ, ਇਨਸਾਈਕਲੋਪੀਡੀਆ ਆਫ਼ ਸਿੱਖਇਜ਼ਮ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਕਾਰਜ ਹੈ ਅਤੇ ਜਿਹੜਾ ਹੋਰ ਕਿਸੇ ਤੇ ਨਹੀਂ ਗਿਆਨ ਤੇ ਹੀ ਆਧਾਰਿਤ ਹੈ। ਇਸ ਲਈ ਗਿਆਨ ਦਾ ਸਭ ਤੋਂ ਸਾਧਾਰਨ ਅਤੇ ਆਮ ਕਾਰਜ ਅੰਦਰੂਨੀ ਹੋਂਦ ਦੀ ਜਾਣਕਾਰੀ ਪ੍ਰਾਪਤ ਕਰਨਾ ਹੀ ਹੈ ਅਤੇ ਇਸੇ ਜਾਣਕਾਰੀ ਨੂੰ ਅਨੁਭਵ ਕਰਕੇ ਅਸੀਂ ਆਮ ਤੌਰ ਤੇ ਕਹਿੰਦੇ ਹਾਂ ਕਿ ਉਸ ਨੂੰ ਅਮੁਕ ਤੱਤ ਦਾ ਗਿਆਨ ਹੈ।

ਗਿਆਨ ਦਾ ਸਰੂਪ, ਉਸ ਦਾ ਉਦਭਵ ਤੇ ਉਸ ਦੀ ਮਾਨਤਾ ਵਾਸਤਵ ਵਿਚ ਗਿਆਨਮੀਮਾਂਸਾ ਦੇ ਮੁੱਖ ਵਿਸ਼ੇ ਹਨ। ਇਸੇ ਗਿਆਨਮੀਮਾਂਸਾ ਨੂੰ ਸਾਧਾਰਨ ਭਾਸ਼ਾ ਵਿਚ ਗਿਆਨ ਦਾ ਸਿਧਾਂਤ ਵੀ ਕਿਹਾ ਜਾਂਦਾ ਹੈ। ਗਿਆਨਮੀਮਾਂਸਾ ਆਲੋਚਨਾਤਮਕ ਢੰਗ ਨਾਲ ਇਹ ਦੱਸਣ ਦੀ ਕੋਸ਼ਿਸ਼ ਕਰਦੀ ਹੈ ਕਿ ਇਹ ਸਾਰੇ ਸਿਧਾਂਤ ਇਕ ਦੂਜੇ ਦੇ ਵਿਰੁੱਧ ਵੀ ਕਿਉਂ ਅਤੇ ਕਿਸ ਤਰ੍ਹਾਂ ਹਨ। ਕੀ ਵਿਚਾਰਾਂ ਦੀ ਵਿਰੋਧਤਾ ਮਨੁੱਖੀ ਮਨ ਦੀਆਂ ਸੀਮਾਵਾਂ ਵੱਲ ਸੰਕੇਤ ਕਰਦੀ ਹੈ ਜਾਂ ਫਿਰ ਇਹ ਦੱਸਦੀ ਹੈ ਕਿ ਵਿਅਕਤੀ ਦਿਸਦੀਆਂ ਪ੍ਰਕਿਰਿਆਵਾਂ ਨੂੰ ਆਪਣੇ ਮਨ ਦੀ ਸਮਰੱਥਾ ਤੋਂ ਵੱਧ ਇਸਤੇਮਾਲ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਦਰਅਸਲ ਗਿਆਨ ਦੇ ਸਰੂਪ ਅਤੇ ਮਾਨਤਾ ਦੇ ਦ੍ਰਿਸ਼ਟੀਕੋਣ ਤੋਂ ਜਿਸ ਨੂੰ ਵੀ ਗਿਆਨ ਹੁੰਦਾ ਹੈ। ਉਹ ਉਸ ਨੂੰ ਪੂਰੀ ਤਰ੍ਹਾਂ ਸਹੀ ਮੰਨਦਾ ਹੈ ਅਤੇ ਉਸ ਲਈ ਗਿਆਨ ਦੀਆਂ ਸਮੱਸਿਆਵਾਂ ਕੋਈ ਸਮੱਸਿਆਵਾਂ ਨਹੀਂ ਹੁੰਦੀਆਂ। ਉਹ ਆਪਣੇ ਗਿਆਨ ਨੂੰ ਉਦੋਂ ਤੱਕ ਕਾਫ਼ੀ ਅਤੇ ਸੱਚਾ ਮੰਨਦੇ ਹੋਏ ਆਪਣੀਆਂ ਰੁਚੀਆਂ ਦਾ ਆਨੰਦ ਲੈਂਦਾ ਰਹਿੰਦਾ ਹੈ। ਜਦੋਂ ਤਕ ਉਸ ਗਿਆਨ ਨੂੰ ਕਿਰਿਆ ਰੂਪ ਵਿਚ ਵਰਤਣ ਲਈ ਉਸ ਦੇ ਸਾਹਮਣੇ ਕਠਿਨਾਈਆਂ ਉਤਪੰਨ ਨਹੀਂ ਹੁੰਦੀਆਂ। ਅਜਿਹੀ ਅਵਸਥਾ ਵਿਚ ਵੀ ਵਿਅਕਤੀ ਆਪਣੇ ਗਿਆਨ ਦੇ ਉਦਭਵ, ਉਸ ਦੇ ਸਰੂਪ ਅਤੇ ਉਸ ਦੀਆਂ ਸਮੱਸਿਆਵਾਂ ਬਾਰੇ ਚਿੰਤਨ ਕਰਦਾ ਹੈ, ਚੰਗੀ ਤਰ੍ਹਾਂ ਸੋਚ ਵਿਚਾਰ ਕਰਦਾ ਹੈ ਅਤੇ ਮੁੜ-ਮੁੜ ਕੇ ਉਸ ਦੀ ਘੋਖ ਪੜਚੋਲ ਕਰਦਾ ਹੈ। ਭੌਤਿਕ ਤੱਤਾਂ ਦੇ ਜਾਂ ਫਿਰ ਪਰਾਭੌਤਿਕ ਤੱਤਾਂ ਦੇ ਅਧਿਐਨ ਵਿਚ ਭਾਵੇਂ ਜੋ ਵੀ ਵਖਰੇਵੇਂ ਜਾਂ ਵਿਸ਼ੇਸ਼ਤਾਈਆਂ ਹੋਣ ਪਰੰਤੂ ਇਸ ਵਿਚ ਕੋਈ ਸੰਦੇਹ ਨਹੀਂ ਹੈ ਕਿ ਹਰ ਪ੍ਰਕਾਰ ਦੇ ਗਿਆਨ ਦੇ ਮੁੱਢ ਵਿਚ ਪਹਿਲਾ ਅਨੁਭਵ ਜਿਹੜਾ ਕਿ ਨਿਸ਼ਚਿਤ ਰੂਪ ਵਿਚ ਅਨਿਸ਼ਚਿਤ ਹੁੰਦਾ ਹੈ, ਹਮੇਸ਼ਾ ਹੀ ਉਸ ਗਿਆਨ ਦੇ ਆਧਾਰ ਵਿਚ ਵਿਦਮਾਨ ਹੁੰਦਾ ਹੈ। ਇਸ ਤਰ੍ਹਾਂ ਗਿਆਨ ਵਿਚ ਰਹੱਸਵਾਦੀ ਪੱਖ ਵੀ ਆ ਜੁੜਦਾ ਹੈ।

**ਗਿਆਨ ਦਾ ਉਦੇਸ਼ :**

ਕੋਈ ਵੀ ਗਿਆਨ ਉਦੇਸ਼ ਦੇ ਪੱਖ ਤੋਂ ਸੱਖਣਾ ਨਹੀਂ ਹੁੰਦਾ। ਸੱਚੇ ਗਿਆਨ ਦੀ ਸਭ ਤੋਂ ਵੱਡੀ ਪਰੀਖਿਆ ਇਸ ਤੱਥ ਵਿਚ ਹੀ ਹੈ ਕਿ ਇਹ ਸਾਨੂੰ ਸਾਡੇ ਉਦੇਸ਼ਾਂ ਦੀ ਪ੍ਰਾਪਤੀ ਵਿਚ ਸਹਾਇਤਾ ਕਰਦਾ ਹੈ। ਦਰਅਸਲ ਗਿਆਨ ਦਾ ਆਪਣੇ ਆਪ ਵਿਚ ਮੁਲਾਂਕਣ ਨਾ ਤਾਂ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਕਰਨਾ ਬਣਦਾ ਹੈ। ਇਸ ਨੇ ਨਿਸ਼ਚਿਤ ਰੂਪ ਵਿਚ ਜੋ ਸਾਡੇ ਲਈ ਚੰਗਾ ਹੈ ਉਹ ਸਾਨੂੰ ਪ੍ਰਾਪਤ ਕਰਵਾਉਣਾ ਹੁੰਦਾ ਹੈ ਅਤੇ ਜੋ ਮਾੜਾ ਹੈ ਉਸ ਤੋਂ ਸਾਨੂੰ ਦੂਰ ਰੱਖਣਾ ਹੁੰਦਾ ਹੈ। ਗਿਆਨ ਹਮੇਸ਼ਾ ਆਪਣੇ ਉਦੇਸ਼ ਦੀ ਚੋਣ ਕਰਦਾ ਹੈ ਅਤੇ ਇਹ ਚੋਣ ਹਮੇਸ਼ਾ ਕਿਸੇ ਵਿਸ਼ੇਸ਼ ਵਿਸ਼ੇ ਅਤੇ ਉਸ ਵਿਸ਼ੇ ਨਾਲ ਸੰਬੰਧਿਤ ਪਦਾਰਥਾਂ ਵਿਚ ਡੂੰਘੀ ਦਿਲਚਸਪੀ ਅਤੇ ਉਸ ਪਦਾਰਥ ਨੂੰ ਪ੍ਰਾਪਤ ਕਰਨ ਲਈ ਪ੍ਰਬੰਧ ਕਰਨ ਦੀ ਇੱਛਾ ਦੇ ਨਾਲ ਸਾਡੀ ਸੋਚਣੀ ਨੂੰ ਸੇਧ ਦਿੰਦਾ ਰਹਿੰਦਾ ਹੈ। ਇਸ ਤਰ੍ਹਾਂ ਇਹ ਵੀ

ਕਿਹਾ ਜਾ ਸਕਦਾ ਹੈ ਕਿ ਗਿਆਨ ਅਤੇ ਕਿਰਿਆ ਇਕ ਦੂਜੇ ਦੇ ਨਾਲ ਜੁੜੇ ਹੋਏ ਹਨ ਅਤੇ ਇਨ੍ਹਾਂ ਵਿਚੋਂ ਹਰ ਇਕ ਚੇਤਨਾ ਦੇ ਕਾਰਜ-ਕਲਾਪ ਦੀ ਤਰਕਸੰਗਤ ਅਤੇ ਵਿਧੀਵਤ ਵਿਆਖਿਆ ਵਿਚ ਆਪਣਾ ਥਾਂ ਬਣਾਈ ਰੱਖਦਾ ਹੈ। ਕੁਝ ਵੀ ਹੋਵੇ ਗਿਆਨਮੀਮਾਂਸਾ ਨੂੰ ਭਾਵ ਜਗਤ ਦੀ ਪ੍ਰਾਪਤੀ ਲਈ ਕੇਵਲ ਇਕ ਮਾਨਸਿਕ ਕਸਰਤ ਹੀ ਨਹੀਂ ਸਮਝਿਆ ਜਾ ਸਕਦਾ ਕਿਉਂਕਿ ਇਹ ਖੇਤਰ ਕੇਵਲ ਸ਼ੁੱਧ ਫ਼ਿਲਾਸਫ਼ੀ ਦਾ ਹੀ ਹੈ ਅਤੇ ਇਸ ਖੇਤਰ ਨੂੰ ਗਿਆਨ ਦਾ ਕੇਵਲ ਇਕ ਹਿੱਸਾ ਹੀ ਮੰਨਿਆ ਜਾ ਸਕਦਾ ਹੈ। ਗਿਆਨਮੀਮਾਂਸਾ ਦੇ ਆਧਾਰ ਵਿਚ ਅਧਿਆਤਮਿਕ ਅਨੁਭਵ ਹੋਣ ਦੇ ਕਾਰਨ ਗਿਆਨਮੀਮਾਂਸਾ ਵਿਚ ਕੇਵਲ ਗਿਆਨ ਹੀ ਨਹੀਂ ਹੁੰਦਾ ਸਗੋਂ ਜੀਵਨ ਦੀਆਂ ਕਠੋਰ ਸੱਚਾਈਆਂ ਦੀਆਂ ਚੁਣੌਤੀਆਂ ਨੂੰ ਸਵੀਕਾਰ ਕਰਨ ਲਈ ਉਸ ਗਿਆਨ ਨੂੰ ਸਹੀ ਤਰੀਕੇ ਨਾਲ ਕਾਰਜਸ਼ੀਲ ਵਿਹਾਰ ਵਿਚ ਲਿਆਉਣ ਵਾਲੀ ਇਕ ਪ੍ਰਬਲ ਭਾਵਨਾ ਵੀ ਹੁੰਦੀ ਹੈ। ਸਿੱਖ ਜੀਵਨ ਦਰਸ਼ਨ ਇਸ ਤੱਥ ਦਾ ਇਕ ਸੁੰਦਰ ਉਦਾਹਰਨ ਹੈ।

ਸ਼ਾਸਤਰਾਂ ਤੇ ਆਧਾਰਿਤ ਪਾਰੰਪਰਿਕ ਭਾਰਤੀ ਚਿੰਤਨ ਪ੍ਰਮਾਣੀਕ ਗਿਆਨ ਦੇ ਚਾਰ ਸਰੋਤਾਂ ਨੂੰ ਮਾਨਤਾ ਦਿੰਦਾ ਹੈ। ਇਹ ਚਾਰ ਹਨ-ਪਰਤੱਖ, ਅਨੁਮਾਨ, ਤੁਲਨਾ ਅਤੇ ਰਿਸ਼ੀਆਂ ਦੇ ਮੰਤਰਾਂ ਦੇ ਰੂਪ ਵਿਚ ਪ੍ਰਾਪਤ ਉਪਦੇਸ਼ ਜਾਂ 'ਆਪਤ ਬਚਨ'। ਸ਼ੰਕਰਾਚਾਰਯ (788-820)। ਇਹ ਜ਼ੋਰ ਦੇ ਕੇ ਕਹਿੰਦੇ ਹਨ ਕਿ ਇਹ ਕੇਵਲ ਗਿਆਨ ਹੀ ਹੈ ਜਿਹੜਾ ਸੰਸਾਰ ਦੀ ਹੋਂਦ ਦੇ ਮੂਲ ਕਾਰਨ ਅਗਿਆਂਨ ਦਾ ਨਾਸ ਕਰਕੇ ਜੀਵ ਨੂੰ ਉਸ ਪਰਮ ਸੱਤਾ ਪਰਮਾਤਮਾ ਨਾਲ ਅਭੇਦ ਕਰ ਸਕਦਾ ਹੈ। ਗਿਆਨ ਨੂੰ ਕਿਰਿਆਸ਼ੀਲਤਾ ਨਾਲ ਜੋੜਨ ਦੇ ਸੰਬੰਧ ਵਿਚ ਸ਼ੰਕਰਾਚਾਰਯ ਕਹਿੰਦੇ ਹਨ ਕਿ 'ਪ੍ਰਕਾਸ਼ ਅਤੇ ਹਨੇਰੇ ਦੀ ਤਰ੍ਹਾਂ ਗਿਆਨ ਅਤੇ ਕਿਰਿਆ ਇਕ ਦੂਜੇ ਦੇ ਵਿਰੋਧੀ ਹਨ'। ਇਹ ਇਕ ਦੂਜੇ ਦੇ ਪ੍ਰਤੀਕੂਲ ਹਨ ਇਸ ਲਈ ਇਕ ਦੂਜੇ ਤੋਂ ਕੋਹਾਂ ਦੂਰ ਬਣੇ ਰਹਿਣ ਵਾਲੇ ਹਨ। ਆਪਣੇ ਸ਼ਾਰੀਰਿਕ ਭਾਸ਼ਯ () ਵਿਚ ਉਹ ਹੋਰ ਅੱਗੇ ਦੱਸਦੇ ਹਨ ਕਿ 'ਗਿਆਨ ਅਤੇ ਕਿਰਿਆ ਦੀ ਵਿਰੋਧਤਾ ਪਹਾੜ ਦੀ ਤਰ੍ਹਾਂ ਅਟਲ ਹੈ।' ਸਿੱਖ ਧਰਮ ਮਠਵਾਦੀ ਨਿਵਿਰਤੀ ਮਾਰਗੀ ਜੀਵਨ ਢੰਗ ਨਾ ਹੋ ਕੇ ਪ੍ਰਵਿਰਤੀ ਮਾਰਗੀ ਪਰੰਤੂ ਸੰਸਾਰਿਕਤਾ ਤੋਂ ਦੂਰ ਰਹਿਣ ਵਾਲੀ ਜੀਵਨ ਵਿਧੀ ਹੈ ਅਤੇ ਉਸ ਦਾ ਸਚ ਅਤੇ ਸਚਿਆਰ ਦਾ ਦਰਸ਼ਨ, ਉਸ ਦੇ ਸੰਬਾਦ ਦੀ ਫ਼ਿਲਾਸਫ਼ੀ, ਉਸ ਦਾ ਭਗਤੀ-ਸ਼ਕਤੀ ਦਰਸ਼ਨ ਅਤੇ ਸ਼ਬਦ-ਗੁਰੂ ਦਾ ਦਰਸ਼ਨ ਨਿਵੇਕਲਾ ਹੀ ਨਹੀਂ ਭਾਰਤੀ ਦਰਸ਼ਨ ਵਾਸਤੇ ਇਹ ਬਿਲਕੁਲ ਨਵਾਂ ਵੀ ਹੈ ਜਿਹੜਾ ਕਿ ਪੈਦਾ ਤਾਂ ਬੇਸ਼ਕ ਭਾਰਤੀ ਉਪ-ਮਹਾਂਦੀਪ ਵਿਚ ਹੀ ਹੋਇਆ ਹੈ ਪਰ ਇਸ ਦੇ ਸਿਧਾਂਤ ਅਤੇ ਇਸ ਦਾ ਵਿਹਾਰਕ ਪੱਖ ਬਿਲਕੁਲ ਹੀ ਇਕ ਨਵੀਂ ਰਚਨਾ ਦੇ ਰੂਪ ਵਿਚ ਉਭਰ ਕੇ ਸਾਮ੍ਹਣੇ ਆਏ ਹਨ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪ੍ਰਮਾਣੀਕ ਗਿਆਨ ਦੇ ਤਿੰਨ ਮੌਲਿਕ ਸਰੋਤਾਂ ਨੂੰ ਸਾਮ੍ਹਣੇ ਲਿਆਉਂਦੀ ਹੈ ਜਿਹਨਾਂ ਦੀਆਂ ਜੜ੍ਹਾਂ ਵਿਅਕਤੀ ਅਤੇ ਸਮਾਜਿਕ ਜੀਵਨ ਦੇ ਪ੍ਰਤੀ ਜ਼ਿੰਮੇਦਾਰੀ ਦੀ ਭਾਵਨਾ ਵਿਚ ਡੂੰਘੀਆਂ ਖੁੱਭੀਆ ਹੋਈਆਂ ਹਨ।

## 1. ਵਿਸਮਾਦ :

ਸਿੱਖ ਜੀਵਨ ਦੇ ਗਿਆਨ ਸਿਧਾਂਤ ਦਾ ਪ੍ਰਮਾਣੀਕ ਸਰੋਤ ਵਿਸਮਾਦ ਹੈ। ਇਸ ਨੂੰ ਅਸਚਰਜਤਾ (Wonder) ਅਥਵਾ ਵਿਸਮਾਦਪੂਰਨ ਭੈ (Awe) ਵੀ ਕਿਹਾ ਜਾਂਦਾ ਹੈ ਅਤੇ ਓਟੋ ਇਸੇ ਨੂੰ ਧਾਰਮਿਕ

ਅਨੁਭੂਤੀ ਦਾ ਅਜਿਹਾ ਮਰਮ, ਸਾਰ ਅਤੇ ਸਤ (Core) ਕਹਿੰਦਾ ਹੈ ਜਿਹੜਾ ਵਿਅਕਤੀ ਦੇ ਚੁਫ਼ੇਰੇ ਇਕ ਮਨੋਹਾਰੀ ਅਤੇ ਸੰਮੋਹਿਤ ਕਰਨ ਵਾਲਾ ਵਾਤਾਵਰਨ ਸਿਰਜ ਦਿੰਦਾ ਹੈ। ਵਿਸਮਾਦ ਦੀ ਅਵਸਥਾ ਵਿਚ ਪੁੱਜਣ ਲਈ ਗੁਰਬਾਣੀ ਵਿਚ ਵਿਅਕਤੀ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਆਪਣੇ ਆਪ ਨੂੰ ਉਸ ਬੱਚੇ ਦੀ ਤਰ੍ਹਾਂ ਨਿਸ਼ਕਪਟ ਅਤੇ ਮਾਸੂਮ ਭਾਵਨਾ ਨਾਲ ਭਰੇ ਜਿਹੜਾ ਵਿਸ਼ਾਲ ਸੰਸਾਰ ਨੂੰ ਆਪਣੇ ਚਾਰ ਚੁਫ਼ੇਰੇ ਪਸਰਿਆ ਹੋਇਆ ਵੇਖ ਕੇ ਹੈਰਾਨੀ ਨਾਲ ਭਰ ਉਠਦਾ ਹੈ। ਉਹ ਏਨਾ ਆਤਮ-ਵਿਭੋਰ ਹੋ ਜਾਂਦਾ ਹੈ ਕਿ ਸੱਚੇ ਜਿਗਿਆਸੂ ਦੀ ਤਰ੍ਹਾਂ ਸਵਾਲ ਹੀ ਸਵਾਲ ਪੁਛਦਾ ਜਾਂਦਾ ਹੈ, ਜਵਾਬਾਂ ਦੀ ਉਸ ਨੂੰ ਪਰਵਾਹ ਨਹੀਂ ਹੁੰਦੀ। ਜੁਆਬਾਂ ਦੀ ਪਰਵਾਹ ਪੰਡਿਤ ਅਥਵਾ ਵਿਦਵਾਨ ਨੂੰ ਹੁੰਦੀ ਹੈ ਕਿਉਂਕਿ ਉਸ ਕੋਲ ਜੁਆਬ ਦੇਣ ਲਈ ਹਰ ਕਿਸਮ ਦੀਆਂ ਸੂਚਨਾਵਾਂ ਤਾਂ ਬਹੁਤ ਹੁੰਦੀਆਂ ਹਨ ਪਰ ਗਿਆਨ ਨਹੀਂ ਹੁੰਦਾ। ਹਊਮੈ ਨੂੰ ਵਧਾਉਣ ਵਾਲੀ ਅਪਰਾ ਵਿੱਦਿਆ (Lower Knowledge) ਤਾਂ ਉਸ ਕੋਲ ਬਹੁਤ ਹੁੰਦੀ ਹੈ ਪਰ ਹਉਮੈ ਨੂੰ ਖੋਰਨ ਵਾਲੀ ਪਰਾ ਵਿੱਦਿਆ (higher knowledge) ਉਸ ਕੋਲ ਨਹੀਂ ਹੁੰਦੀ। ਜਪੁਜੀ ਦੀ ਪੈਂਤ੍ਰੀਵੀਂ ਪਉੜੀ ਗਿਆਨ ਖੰਡ ਨਾਲ ਹੀ ਸੰਬੰਧਿਤ ਹੈ ਜਿਸ ਵਿਚ ਗੁਰੂ ਨਾਨਕ ਦੇਵ ਆਪਣੇ ਨਿਸ਼ਕਪਟ ਹਿਰਦੇ ਨਾਲ ਗਿਆਨ ਪ੍ਰਾਪਤੀ ਲਈ ਵਿਸਮਾਦ ਦੀ ਸਿਰਜਣਾ ਕਰਦੇ ਹਨ :

> ਧਰਮ ਖੰਡ ਕਾ ਏਹੋ ਧਰਮੁ ॥
> ਗਿਆਨ ਖੰਡ ਦਾ ਆਖਹੁ ਕਰਮੁ ॥
> ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥
> ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥
> ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥
> ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥
> ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥
> ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥
> ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥
> ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥

ਉਪਰੋਕਤ ਪੰਗਤੀਆਂ ਵਿਚ ਇਹ ਸਪਸ਼ਟ ਹੈ ਕਿ ਵਿਸਮਾਦ ਵਿਚ ਪੁੱਜਾ ਵਿਅਕਤੀ ਹੀ ਸਹੀ ਅਰਥਾਂ ਵਿਚ ਗਿਆਨਵਾਨ ਵਿਅਕਤੀ ਮੰਨਿਆ ਜਾ ਸਕਦਾ ਹੈ ਕਿਉਂਕਿ ਉਹ ਭੌਤਿਕ ਗਿਆਨ ਦੀ ਪ੍ਰਾਪਤੀ ਦੀ ਹਉਮੈ ਅਤੇ ਉਸ ਤੋਂ ਉਤਪੰਨ ਇਕ ਅਜੀਬ ਕਿਸਮ ਦੇ ਆਤਮਘਾਤੀ ਰੁੱਖੇ ਪਨ ਨੂੰ ਛੱਡ ਕੇ ਵਿਸਮਾਦ ਭਰਪੂਰਤਾ ਕਾਰਨ ਆਪਣੇ ਅੰਦਰ ਵਗ ਰਹੇ ਪ੍ਰੇਮ ਦੇ ਦਰਿਆ ਨੂੰ ਅਨੁਭਵ ਕਰ ਚੁੱਕਿਆ ਹੁੰਦਾ ਹੈ। ਤਦ ਉਹ ਕੀਤੇ ਹੋਏ ਸਿਮਰਨ, ਪਾਠ ਜਾਂ ਗੁਰਦੁਆਰੇ ਵਿਚ ਟੇਕੇ ਹੋਏ ਮੱਥੇ ਨੂੰ ਲੋਕ ਦਿਖਾਵੇ ਲਈ ਨਹੀਂ ਕਰਦਾ। ਦਿੱਤੇ ਹੋਏ ਦਾਨ ਨੂੰ ਸੰਸਾਰਿਕ ਸੋਭਾ ਖੱਟਣ ਦੇ ਹਿਸਾਬ ਨਾਲ ਨਹੀਂ ਵੇਖਦਾ ਬਲਕਿ ਭਾਈ ਘਨਈਆ ਵਾਂਗ ਹਰ ਜ਼ਖਮੀ, ਹਰ ਪੀੜਤ ਵਿਚ ਆਪਣੇ ਗੁਰੂ ਦਾ ਰੂਪ ਵੇਖਦਾ ਹੈ। ਵਿਸਮਾਦ ਦੀ ਅਵਸਥਾ ਹੀ ਗੀਤਾ ਵਿਚ ਬਿਆਨ ਕੀਤੇ ਗਏ ਦਿੱਬ ਨੇਤਰ ਦਾ ਰੂਪ

ਧਾਰਨ ਕਰਦੀ ਹੈ ਅਤੇ ਵਿਅਕਤੀ ਨੂੰ ਪਰਮ ਸੱਚ ਦੇ ਰੁਬਰੂ ਕਰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਗੁਰੂ ਅਰਜਨ ਦੇਵ ਜੀ ਉਨ੍ਹਾਂ 'ਹੋਰ ਅੱਖਾਂ' ਵੱਲ ਸੰਕੇਤ ਕਰਦੇ ਹਨ ਜਿਨ੍ਹਾਂ ਰਾਹੀਂ ਪ੍ਰਭੂ ਪ੍ਰੀਤਮ ਦਾ ਦੀਦਾਰ ਹੁੰਦਾ ਹੈ–

ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥
ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥

ਗਿਆਨਵਾਨ ਵਿਅਕਤੀ ਕੋਲੋਂ ਇਹ ਆਸ ਕਰਨੀ ਠੀਕ ਹੀ ਹੈ ਕਿ ਉਹ ਸੂਚਨਾਵਾਂ ਦੇ ਰੂਪ ਵਿਚ ਇਕੱਠੇ ਕੀਤੇ ਵਿਦਿਅਕ ਗਿਆਨ ਨੂੰ ਅਸਲੀ ਗਿਆਨ ਨਾ ਮੰਨੇ ਅਤੇ ਇਸ ਤਰ੍ਹਾਂ ਦੇ ਗਿਆਨ ਉੱਤੇ ਵੀ ਜਿਹੜਾ ਕਿ ਗਿਆਨ ਨਹੀਂ, ਸੂਚਨਾਵਾਂ ਦਾ ਇਕੱਠ ਮਾਤਰ ਹੈ, ਮਾਣ ਨਾ ਕਰੇ। ਸੂਚਨਾਪਰਕ ਭੌਤਿਕ ਗਿਆਨ ਦੇ ਮੋਹ ਨੂੰ ਛੱਡ ਕੇ ਉੱਪਰ ਉਠੇ ਅਤੇ ਇਸ ਭੌਤਿਕ ਜਗਤ ਦੀ ਵਿਸ਼ਾਲਤਾ ਅਤੇ ਨੇਮਬੱਧਤਾ ਪਿੱਛੋਂ ਕਿਸੇ ਵਿਸਮਾਦੀ ਸ਼ਕਤੀ ਨੂੰ ਅਨੁਭਵ ਕਰ ਕੇ ਆਪ ਵੀ ਵਿਸਮਾਦ ਪੂਰਨ ਹੋ ਜਾਵੇ। ਵਿਸਮਾਦ ਅਥਵਾ ਅਸਚਰਜਤਾ ਵਾਲੀ ਅਵਸਥਾ ਵਿਚ ਪੁੱਜਣਾ ਇਸ ਲਈ ਵੀ ਅਵੱਸ਼ਕ ਹੈ ਕਿਉਂਕਿ ਧਰਮ ਗ੍ਰੰਥਾਂ ਨੂੰ ਪੜ੍ਹ ਕੇ ਪ੍ਰਾਪਤ ਕੀਤੀਆਂ ਗਈਆਂ ਸੂਚਨਾਵਾਂ ਜਾਂ ਜਾਣਕਾਰੀਆਂ ਸਾਡੇ ਅੰਦਰ ਕੇਵਲ ਇਹ ਹਉਮੈ ਪੈਦਾ ਕਰ ਸਕਦੀਆਂ ਹਨ ਕਿ ਅਸੀਂ ਬਹੁਤ ਜਾਣਕਾਰੀ ਦੇ ਮਾਲਕ ਹਾਂ। ਅਸੀਂ ਕਿਸੇ ਵੀ ਵਿਸ਼ੇ 'ਤੇ ਵਾਦ-ਵਿਵਾਦ ਕਰ ਕੇ ਵਿਰੋਧੀ ਦੇ ਮੋਢੇ ਲਾ ਸਕਦੇ ਹਾਂ। ਅਜਿਹੇ ਦ੍ਰਿਸ਼ ਵੀ ਅੱਜ ਕੱਲ੍ਹ ਵਿਦਿਅਕ ਅਦਾਰਿਆਂ ਵੱਲੋਂ ਸੈਮੀਨਾਰਾਂ ਦੇ ਮੌਸਮ ਵਿਚ ਆਮ ਦਿਸਣ ਵਿਚ ਆਉਂਦੇ ਹਨ। ਪਰੰਤੂ ਵਿਸਮਾਦ ਅਵਸਥਾ ਵਿਚ ਪਹੁੰਚਿਆ ਹੋਇਆ ਵਿਅਕਤੀ ਆਪਣੇ ਆਪ ਨੂੰ ਹੰਕਾਰੀ ਮਾਲਕ ਨਾ ਮੰਨ ਕੇ ਸੇਵਾਦਾਰ ਅਤੇ ਲੋਕਾਂ ਦਾ ਸਹਿ-ਕਰਮੀ ਮੰਨਦਾ ਹੈ ਅਤੇ ਉਸ ਦੇ ਅੰਦਰ ਬਾਹਰ ਨਿਮਰਤਾ ਹੁੰਦੀ ਹੈ। ਹਉਮੈ ਸਾਨੂੰ ਮਨੁੱਖਤਾ ਤੋਂ ਦੂਰ ਲੈ ਜਾਂਦੀ ਹੈ ਜਦੋਂ ਕਿ ਵਿਸਮਾਦ ਤੋਂ ਉਪਜੀ ਗਿਆਨ ਦੀ ਅਵਸਥਾ ਵਿਚ ਅਸੀਂ ਪ੍ਰਾਣੀ ਮਾਤਰ ਨਾਲ ਆਪਣੇ ਆਪ ਨੂੰ ਜੁੜਿਆ ਹੋਇਆ ਮਹਿਸੂਸ ਕਰਦੇ ਹਾਂ। ਵਿਸਮਾਦ ਪੂਰਨ ਇਹੋ ਜਿਹੀ ਅਵਸਥਾ ਦਾ ਹੀ ਸੰਕੇਤ ਸ੍ਰੀ ਗੁਰੂ ਨਾਨਕ ਦੇਵ ਜੀ ਜਪੁਜੀ ਦੀ 27ਵੀਂ ਪਉੜੀ ਵਿਚ ਕਰਦੇ ਹਨ ਜਿੱਥੇ ਉਹ 'ਸੋ ਦਰੁ ਕੇਹਾ ਸੋ ਘਰ ਕੇਹਾ' ਆਖ ਕੇ ਪ੍ਰਭੂ ਦੀ ਵਿਰਾਟਤਾ ਬਾਰੇ ਅਸਚਰਜਤਾ ਪ੍ਰਗਟ ਕਰਦੇ ਹਨ।

ਗਿਆਨ ਦੀ ਜੋਤ ਨਾਲ ਪ੍ਰਕਾਸ਼ਮਾਨ ਹੋਈ ਆਤਮਾ ਖੁਦ ਹੀ ਇਹ ਜਾਣ ਜਾਂਦੀ ਹੈ ਕਿ ਇਸ ਸੰਸਾਰ ਵਿਚ ਅਨੇਕਾਂ ਹੀ ਭਿੰਨ-ਭਿੰਨ ਧਾਰਮਿਕ ਅਤੇ ਰਹੱਸਵਾਦੀ ਪਰੰਪਰਾਵਾਂ ਹਨ। ਅਜਿਹੇ ਕੱਟੜਵਾਦੀ ਅਤੇ ਤੰਗ ਨਜ਼ਰੀਏ ਦਾ ਤਿਆਗ ਹੋ ਜਾਂਦਾ ਹੈ। ਜਿਸ ਰਾਹੀਂ ਇਹ ਮੰਨਿਆ ਜਾਂਦਾ ਹੈ ਕਿ ਦੁਨੀਆਂ ਵਿਚ ਕੇਵਲ ਇਕ ਹੀ ਧਰਮ ਜਾਂ ਇਕ ਹੀ ਪੈਗੰਬਰ ਹੈ। ਜਿਹੜਾ ਮੁਕਤੀ ਪ੍ਰਦਾਨ ਕਰ ਸਕਦਾ ਹੈ। ਅਜਿਹੇ ਗਿਆਨੀ ਪੁਰਖ ਲਈ ਇਹ ਸਪਸ਼ਟ ਹੁੰਦਾ ਹੈ ਕਿ ਵਿਧਾਤਾ ਦੀ ਇਸ ਬਹੁ-ਪੱਖੀ ਅਤੇ ਅਨੇਕਤਾ ਭਰਪੂਰ ਰਚਨਾ ਵਿਚ ਅਨੇਕਾਂ ਹੀ ਸਭਿਅਤਾਵਾਂ, ਮਿਥਿਹਾਸ ਅਤੇ ਧਾਰਮਿਕ ਪਰੰਪਰਾਵਾਂ ਹਨ। ਨਤੀਜੇ ਵੱਜੋਂ ਪਰਮਾਤਮਾ ਨੂੰ ਮਿਲਣ ਦੇ ਢੰਗ-ਤਰੀਕੇ ਅਤੇ ਸੰਭਾਵਨਾਵਾਂ ਵੀ ਅਨੰਤ ਹੋਣੀਆਂ ਬਣਦੀਆਂ ਹਨ। ਅਜਿਹੀ ਸੂਝ ਸਦਕਾ ਹੀ ਕੂੜ ਦੀ ਕੰਧ ਢਹਿ-ਢੇਰੀ ਹੋ ਜਾਂਦੀ ਹੈ ਜਿਸ ਵੱਲ ਗੁਰੂ ਨਾਨਕ ਦੇਵ ਜੀ ਜਪੁਜੀ ਦੀ ਪਹਿਲੀ ਪਉੜੀ ਵਿਚ ਹੀ ਇਸ਼ਾਰਾ ਕਰਦੇ ਹਨ–

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੇ ਪਾਲਿ ।

ਅਜਿਹਾ ਸੂਝਵਾਨ ਅਤੇ ਗਿਆਨਵਾਨ ਵਿਅਕਤੀ ਵਿਗਿਆਨਕ, ਸਭਿਆਚਾਰਕ ਅਤੇ ਅਧਿਆਤਮਕ ਪੱਖਾਂ ਵਿਚ ਇਕ ਸੁਖਾਵਾਂ ਸੁਮੇਲ ਪੈਦਾ ਕਰਨ ਵਿਚ ਸਫਲ ਹੁੰਦਾ ਹੈ । ਪਰਸਪਰ ਸਹਿਯੋਗ ਦੇ ਉਮਾਹ ਕਾਰਨ ਉਸ ਦੀ ਸ਼ਖ਼ਸੀਅਤ ਸਹਿਨਸ਼ੀਲ ਬਣਦੀ ਜਾਂਦੀ ਹੈ ਅਤੇ ਉਸ ਦਾ ਹਿਰਦਾ ਇਕ ਦੈਵੀ ਸੁੰਦਰਤਾ ਅਤੇ ਅਨੰਦਮਈ ਖੇੜੇ ਨਾਲ ਭਰਪੂਰ ਹੋ ਜਾਂਦਾ ਹੈ । ਗਿਆਨ-ਭਰਮ, ਦੁਬਿਧਾ ਅਤੇ ਦੁਰਮਤ ਦਾ ਨਾਸ ਕਰਦਾ ਹੈ ਅਤੇ ਫੋਕੀਆਂ ਤ੍ਰਿਸ਼ਨਾਵਾਂ ਨੂੰ ਵੀ ਸਮਾਪਤ ਕਰਦਾ ਹੈ । ਕਬੀਰ ਜੀ ਕਹਿੰਦੇ ਹਨ–

ਦੇਖੌ ਭਾਈ ਗਯਾਨ ਕੀ ਆਈ ਆਂਧੀ
ਸਭੇ ਉਡਾਨੀ ਭ੍ਰਮ ਕੀ ਟਾਟੀ ਰਹੇ ਨ ਮਾਇਆ ਬਾਂਧੀ
ਦੁਚਿਤੇ ਦੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ
ਤਿਸਨਾ ਛਾਨਿ ਪਰੀ ਧਰ ਉਪਰਿ ਦੁਰਮਤਿ ਭਾਂਡਾ ਫੂਟਾ ।

ਰਵਿਦਾਸ ਜੀ ਸਾਰੇ ਕਰਮਾਂ ਦਾ ਪ੍ਰਯੋਜਨ ਗਿਆਨ ਨੂੰ ਮੰਨਦੇ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੱਸਦੇ ਹਨ ਕਿ ਜਦੋਂ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਸਾਰੇ ਸੰਸਕਾਰ ਪੈਦਾ ਕਰਨ ਵਾਲੇ ਕਰਮਾਂ ਤੋਂ ਆਪੇ ਹੀ ਛੁਟਕਾਰਾ ਪ੍ਰਾਪਤ ਹੋ ਜਾਂਦਾ ਹੈ–

ਫਲ ਕਾਰਨ ਫੂਲੀ ਬ਼ਨਰਾਇ ॥
ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥
ਗਿਆਨ ਭਇਆ ਤਹ ਕਰਮਹ ਨਾਸ ॥

ਪਰ ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਇਸ ਗਿਆਨ ਦਾ ਸਰੂਪ ਕੀ ਹੈ ਅਤੇ ਇਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? ਗੁਰੂ ਨਾਨਕ, ਰਾਗ ਮਾਰੂ ਵਿਚ ਗਿਆਨ ਦੀ ਦੁਧਾਰੇ ਖੜਗ ਨਾਲ ਤੁਲਨਾ ਕਰਦੇ ਹੋਏ ਦੱਸਦੇ ਹਨ ਕਿ ਕਾਮ ਕ੍ਰੋਧਾਦਿਕ ਪੰਜ ਚੋਰਾਂ ਨੂੰ ਸ਼ਬਦ ਰਾਹੀਂ ਜਿੱਤ ਕੇ ਜਦੋਂ ਵਿਅਕਤੀ ਗਿਆਨ ਦੇ ਖੜਗ ਨਾਲ ਮਨ ਦੇ ਸਨਮੁੱਖ ਹੋ ਜੁੜਦਾ ਹੈ ਤਾਂ ਮਨ ਦੀਆਂ ਵਾਸਨਾਵਾਂ ਮੁੜ ਮਨ ਵਿਚ ਹੀ ਸਮਾ ਜਾਂਦੀਆਂ ਹਨ, ਅਰਥਾਤ ਉਨ੍ਹਾਂ ਵਾਸਨਾਵਾਂ ਦਾ ਸਰੂਪ ਨਿਖਰ ਜਾਂਦਾ ਹੈ ਅਤੇ ਉਹੋ ਹੀ ਵਿਅਕਤੀ ਦੀ ਸ਼ਖ਼ਸੀਅਤ ਦੇ ਗੁਣ ਬਣ ਜਾਂਦੀਆਂ ਹਨ–

ਕਾਮ ਕ੍ਰੋਧ ਅਹੰਕਾਰ ਨਿਵਾਰੇ ॥
ਤਸਕਰ ਪੰਜ ਸਬਦਿ ਸੰਘਾਰੇ ॥
ਗਿਆਨ ਖੜਗ ਲੈ ਮਨ ਸਿਉ ਲੂਝੈ
ਮਨਸਾ ਮਨਹਿ ਸਮਾਈ ਹੇ ॥

ਕਾਤਰਤਾ ਬੇਸਹਾਰਾ ਹੋ ਜਾਣ ਦੀ ਉਹ ਹਾਲਤ ਹੈ ਜਿਸ ਵਿਚ ਅੰਦਰੋਂ ਤੇ ਬਾਹਰੋਂ ਕਿਤੋਂ ਵੀ ਮਦਦ ਮਿਲਣ ਦੇ ਸਾਧਨ ਮੁਕ ਗਏ ਜਾਪਦੇ ਹੁੰਦੇ ਹਨ । ਭਾਰਤੀ ਲੋਕਾਂ ਨੇ ਪਹਿਲਾਂ ਵਿਅਕਤੀਆਂ ਨੂੰ ਜਾਤ ਵਰਣ ਦੇ ਆਧਾਰ 'ਤੇ ਵੰਡ ਕੇ ਮਨੁੱਖਤਾ ਦੇ ਤਿੰਨ ਚੋਥਾਈ ਹਿੱਸੇ ਦੇ ਮਨ ਵਿਚ ਹੀਨ ਭਾਵਨਾ

ਕੇਵਲ ਭਰੀ ਹੀ ਨਹੀਂ ਬਲਕਿ ਸਮੇਂ-ਸਮੇਂ ਸਿਰ ਧਰਮ ਦੇ ਨਾਂ 'ਤੇ ਅਜਿਹੇ ਕਾਇਦੇ ਕਾਨੂੰਨ ਬਣਾਏ ਜਾਂਦੇ ਰਹੇ ਕਿ ਇਹ ਹੀਨ ਭਾਵਨਾ ਭਾਰਤੀਅਤਾ ਦਾ ਸੁਭਾ ਹੀ ਬਣ ਗਈ। ਆਪਣੇ ਆਪ ਨੂੰ ਵੱਡਾ ਸਮਝਣਾ, ਜਗਤ ਗੁਰੂ ਸਮਝਣਾ ਵੀ ਦਰਅਸਲ ਧੁਰ ਅੰਦਰ ਖੁਭੀ ਹੋਈ ਹੀਨ ਭਾਵਨਾ ਦਾ ਹੀ ਇਕ ਰੂਪ ਹੈ। ਦੂਜੇ ਪਾਸੇ ਬਾਹਰੀ ਹਮਲਾਵਰਾਂ ਨੇ ਭਾਰਤੀਆਂ ਦੀ ਇਸ ਹੀਨ ਭਾਵਨਾ ਦਾ ਫ਼ਾਇਦਾ ਹੀ ਨਹੀਂ ਉਠਾਇਆ ਸਗੋਂ ਇਕੇ ਆਪਣੇ ਰਾਜ ਕਾਇਮ ਕੀਤੇ ਜਿਹੜੇ ਕਈ ਸਦੀਆਂ ਤਕ ਚਲਦੇ ਰਹੇ ਅਤੇ ਭਾਰਤੀ ਜਨਮਾਨਸ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਚਲੀ ਗਈ। ਗੁਰੂ ਸਾਹਿਬਾਨ ਪਹਿਲੀ ਵਾਰ ਭਾਰਤੀ ਜਨਮਾਨਸ ਦੀ ਹੀਨ ਭਾਵਨਾ ਦੇ ਸਨਮੁੱਖ ਹੋਏ ਅਤੇ ਤਥਾਕਥਿਤ ਛੋਟੇ ਲੋਕਾਂ ਨੂੰ ਵੀ ਸਰਦਾਰੀਆਂ ਦੀ ਪ੍ਰਾਪਤੀ ਦੇ ਰਾਹ ਢੰਗ ਸਮਝਾਏ। ਇਤਿਹਾਸ ਗਵਾਹ ਹੈ ਕਿ ਕਿਵੇਂ ਸਚਿਆਰ, ਗੁਰਮੁਖ ਤੋਂ ਬਣੇ ਬ੍ਰਹਮਗਿਆਨੀ ਅਤੇ ਅਗਾਂਹ ਚੱਲ ਕੇ ਇਸ ਸੰਕਲਪ ਵਿਚੋਂ ਨਿਕਲੇ ਖ਼ਾਲਸੇ ਨੇ ਭਾਰਤ ਦੇ ਇਸ ਉੱਤਰੀ ਖਿਤੇ ਦੀ ਕਾਇਆ ਹੀ ਪਲਟ ਦਿੱਤੀ ਅਤੇ ਕਾਤਰਤਾ ਦਾ, ਜਾਂ ਬੇਸਹਾਰੇ ਹੋਣ ਦੇ ਅਹਿਸਾਸ ਦਾ ਖਾਤਮਾ ਹੀ ਕਰ ਦਿੱਤਾ। ਕ੍ਰਿਸ਼ਨਾਵਤਾਰ ਦੇ ਅੰਤ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਦਿੱਤੀ ਹੋਈ ਇਹ ਟਿੱਪਣੀ ਕਿ ਸਰੀਰ ਨੂੰ ਸ਼ੁਭ ਕਰਮਾਂ ਦਾ ਸਾਧਨ ਅਤੇ ਧੀਰਜ ਦਾ ਘਰ ਬਣਾ ਕੇ ਉਸ ਵਿਚ ਬਬੇਕ ਬੁਧ ਦਾ ਦੀਵਾ ਜਗਾ ਕੇ ਇਸ ਘਰ ਵਿਚੋਂ ਕਾਤਰਤਾ ਦੇ ਕੂੜੇ ਨੂੰ ਗਿਆਨ ਦੇ ਝਾੜੂ ਨਾਲ ਹੂੰਝ ਸੁਟਣਾ ਹੈ, ਹਮੇਸ਼ਾ ਹੀ ਹਰ ਸਿੱਖ ਦਾ ਚਾਨਣ ਮੁਨਾਰਾ ਰਹੀ ਹੈ–

ਧੰਨ ਜੀਓ ਤਹਿ ਕਉ ਜਗ ਮਹਿ ਮੁਖ ਤੇ ਹਰ ਚਿਤ ਮਹਿ ਜੁਧ ਬੀਚਾਰੇ।

# ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਅਜੋਕੇ ਵਿਆਖਿਆ ਸ਼ਾਸਤਰ

*ਡਾ. ਗੁਰਭਗਤ ਸਿੰਘ**

## I

ਹਰ ਮਹਾਨ ਰਚਨਾ ਵਾਂਗ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੌਰਵ ਵੀ ਇਸ ਵਿਚ ਹੈ ਕਿ ਭਾਵੇਂ ਇਸ ਦੀ ਬਾਣੀ ਬਾਰ੍ਹਵੀਂ ਸਦੀ ਈਸਵੀ ਅਤੇ 16ਵੀਂ ਸਦੀ ਈਸਵੀ ਦੇ ਦਰਮਿਆਨ ਰਚੀ ਗਈ ਸੀ ਪਰ ਇਸ ਦੇ ਸਰੋਕਾਰ ਸਾਡੇ ਅਜੋਕੇ ਵਿਆਖਿਆ ਦਰਸ਼ਨਾਂ ਅਤੇ ਸ਼ਾਸਤਰਾਂ ਨਾਲ ਸਾਂਝੇ ਹਨ। ਜੇ ਇਸ ਗ੍ਰੰਥ ਨੂੰ ਇਨ੍ਹਾਂ ਨਵੇਂ ਵਿਆਖਿਆ ਸ਼ਾਸਤਰਾਂ ਦੀ ਸਹਾਇਤਾ ਨਾਲ ਪੜ੍ਹਿਆ ਜਾਵੇ ਤਾਂ ਇਸ ਦੀ ਭਰਪੂਰ ਵਿਸ਼ੇਸ਼ਤਾ ਉਜਾਗਰ ਹੋ ਸਕਦੀ ਹੈ। ਸਮਕਾਲੀ ਪ੍ਰਾਸੰਗਿਕਤਾ ਬਣਾਉਣ ਲਈ ਇਹ ਜ਼ਰੂਰੀ ਵੀ ਹੈ। ਪਿਛਲੇ ਤਿੰਨ ਦਹਾਕਿਆਂ ਵਿਚ ਜੋ ਨਵੇਂ ਵਿਆਖਿਆ ਸ਼ਾਸਤਰ ਉੱਭਰੇ ਹਨ, ਉਨ੍ਹਾਂ ਸਭ ਦਾ ਵੱਡਾ ਸਰੋਕਾਰ ਮਨੁੱਖੀ ਮੁਕਤੀ ਅਤੇ ਹਰ ਪੱਧਰ ਤੇ ਮਾਣੇ ਜਾਣ ਵਾਲੀ ਅਜ਼ਾਦੀ ਹੈ।

ਕੁਝ ਪੁਣ ਛਾਣ ਕਰਨ ਉੱਤੇ ਇਹ ਧਾਰਨਾ ਬਣ ਸਕਦੀ ਹੈ ਕਿ ਪ੍ਰਮੁੱਖ ਵਿਆਖਿਆ ਸ਼ਾਸਤਰ ਪੰਜ ਹਨ। ਪਹਿਲਾ ਹੈ ਭਿੰਨਤਾਵਾਦ ਜਾਂ ਹੈਟਰੋਲੌਜੀ ਅਤੇ ਬਹੁ-ਸੱਭਿਆਚਾਰਵਾਦ। ਇਸ ਵਿਆਖਿਆ ਸ਼ਾਸਤਰ ਦਾ ਪ੍ਰਧਾਨ ਮੁੱਦਾ ਪਰਵਚਨ ਅਤੇ ਪਾਠ ਨੂੰ ਆਤਮ ਅਤੇ ਪਰ ਜਾਂ ਆਦਰ ਦੇ ਸੰਬੰਧ ਨੂੰ ਮੁੱਖ ਰੱਖ ਕੇ ਵਿਚਾਰਨਾ ਹੈ। ਇਸ ਸ਼ਾਸਤਰ ਦੇ ਜੇ ਦੋ ਭਾਗ ਕਰ ਲਈਏ ਤਾਂ ਭਿੰਨਤਾਵਾਦ ਦੇ ਪ੍ਰਮੁੱਖ ਚਿੰਤਕ ਚਾਰ ਹਨ : ਲੈਵਿਨਾਸ, ਦੈਰਿਦਾ, ਲਿਉਤਾਰ (ਦ), ਅਤੇ ਦੇ ਸਰਤੋ। ਲੈਵਿਨਾਸ ਅਨੁਸਾਰ ਦੂਜੇ ਨਾਲ ਆਤਮ ਦਾ ਸੰਬੰਧ ਭਾਸ਼ਾਈ ਸੰਵਾਦ ਰਾਹੀਂ ਬਣਦਾ ਹੈ। ਇਸ ਪ੍ਰਕਿਰਿਆ ਵਿਚ ਆਤਮ ਪਰ (ਅਦਰ) ਨੂੰ ਜੀ ਆਇਆ ਆਖਦਾ ਹੈ ਅਤੇ ਮਹਿਮਾਨਨਿਵਾਜ਼ ਹੁੰਦਾ ਹੈ। ਆਤਮ ਅਤੇ ਪਰ ਦਰਮਿਆਨ ਆਤਮ ਦੀ ਚੇਤਨਤਾ ਕਦੇ ਵੀ ਪੂਰੀ ਨਹੀਂ ਉੱਤਰਦੀ, ਇਹ ਰੋਸ਼ਨੀਆਂ ਦੀ ਖੇਡ ਵਿਚ ਉੱਪਰ-ਪਰਵਾਹਿਤ ਰਹਿੰਦੀ ਹੈ (ਲੈਵਿਨਾਸ, 1991 :27)। ਸਾਧਾਰਣ ਸ਼ਬਦਾਂ ਵਿਚ ਪਰ, ਨਿਰਪੇਖ ਤੌਰ ਤੇ ਪਰ ਹੈ (ਐਬਸੋਲਿਊਟਲੀ ਅਦਰ), ਪਾਰਗਾਮੀ ਹੈ, ਅਨੰਤ ਹੈ (ਉਹੀ, 39,49)। ਪਰ ਦੀ ਅਨੰਤਤਾ ਅਤੇ ਪਾਰਗਮਤਾ ਨੂੰ ਆਤਮ ਅਧੀਨ ਕਰਨ ਨਾਲ ਹੀ ਸਮਾਜਿਕ ਅਤੇ ਰਾਜਨੀਤਿਕ ਪਰਤੰਤਰਤਾ ਹੋਂਦ ਵਿਚ ਆਉਂਦੀ ਹੈ, ਸਾਮਰਾਜ ਅਤੇ ਫ਼ਾਸੀਵਾਦ ਦਾ ਜਨਮ ਹੁੰਦਾ ਹੈ। ਦੈਰਿਦਾ ਨੇ ਡਿਫ਼ਰਾਂਸ ਦਾ ਸੰਕਲਪ ਦੇ ਕੇ ਅਰਥਗੌਰਵੀਕਰਨ ਦੀ ਪ੍ਰਕਿਰਿਆ ਨੂੰ ਅੰਤਰ (ਡਿਫ਼ਰੰਸ) ਅਤੇ ਸਥਗਨ (ਪੋਸਟਪੋਨਮੈਂਟ) ਨਾਲ ਜੋੜਿਆ ਹੈ। ਇਸ ਨੂੰ ਨਿਰੋਲ ਅੰਤਰਮੁੱਖਤਾ ਨਾਲ ਕਿਰਿਆਵੰਤ

---

*ਸਾਬਕਾ ਪ੍ਰੋਫ਼ੈਸਰ ਅੰਗਰੇਜ਼ੀ ਅਤੇ ਡੀਨ ਭਾਸ਼ਾਵਾਂ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਹੋਣ ਵਾਲੇ ਆਤਮ ਤੋਂ ਮੁਕਤ ਕੀਤਾ ਹੈ। ਇਸ ਦਾ ਅਰਥ ਇਹ ਹੈ ਕਿ ਸਿਗਨੀਫੀਕੇਸ਼ਨ ਵਿਚ ਪਰ ਦਾ ਸੁਰਾਗ ਰਹਿੰਦਾ ਹੈ, ਇਹੀ ਇਸ ਦੀ ਵਿਸ਼ੇਸ਼ ਜਾਂ ਵਿਦਰੋਹੀ ਪਰਤਾ ਹੈ, ਜਿਸ ਨੂੰ ਆਤਮ ਆਪਣੇ ਆਪ ਵਿਚ ਗੁਆ ਨਹੀਂ ਸਕਦਾ। (ਦੈਰਿਦਾ, 1973 : 151, 152)। ਲਿਉਤਾਰ (ਦ) ਨੇ "ਡਿਫਰੰਡ" ਦਾ ਸੰਕਲਪ ਦੇ ਕੇ ਇਹ ਸਥਾਪਿਤ ਕੀਤਾ ਹੈ ਕਿ ਦੋ ਭੇਦਾਂ ਦੇ ਤਣਾਉ ਜਾਂ ਬਖੇੜੇ ਨੂੰ ਹੱਲ ਕਰਨ ਲਈ ਕੋਈ ਵਿਸ਼ਵਾਰਥੀ ਭਾਸ਼ਾ ਪ੍ਰਾਪਤ ਨਹੀਂ। ਵਿਰੋਧੀ ਵਾਕਅੰਸ਼ਾਂ ਜਾਂ ਮੁਹਾਵਰਿਆਂ ਨੂੰ ਜੋੜਨਾ ਸਮੱਸਿਆਭਰਪੂਰ ਹੈ ਅਤੇ ਆਪਣੇ ਆਪ ਵਿਚ "ਦਾਰਸ਼ਨਿਕ ਰਾਜਨੀਤੀ" ਹੈ (ਲਿਉਤਾਰ(ਦ), 1988 : xiii)। ਦੇ ਸਰਤੋ ਦਾ ਮਹੱਤਵਪੂਰਨ ਵਿਚਾਰ ਇਹ ਹੈ ਕਿ ਗਿਆਨ ਅਤੇ ਸਾਹਿੱਤਿਕ ਪਾਠ ਵਿਚ ਚਿੰਤਨ ਅਤੇ ਅਸਤਿਤਵ ਦਾ ਪੂਰਾ ਮੇਲ ਨਹੀਂ ਹੁੰਦਾ। ਪਰ ਜਾਂ ਅਦਰ ਦੀ ਵਿਸ਼ੇਸ਼ਤਾ ਖੁਦਰੀ ਨਹੀਂ। ਇਸ ਲਈ ਗਿਆਨ "ਪ੍ਰਤਿਅਨੁਸ਼ਾਸਨ" ਜਾਂ "ਐਂਟਾਈ ਡਿਸਿਪਲਿਨ" ਹੈ (ਦੇ ਸਰਤੋ, 1988 : xv)

ਬਹੁ-ਸਭਿਆਚਾਰਵਾਦ, ਜਿਵੇਂ ਕਿ ਸ਼ੋਹਤ ਅਤੇ ਸਟੈਮ ਕਹਿੰਦੇ ਹਨ, ਯੌਰਪ ਨੂੰ ਕੇਂਦਰ ਬਣਾ ਕੇ ਅਨੇਕਤਾ ਨੂੰ ਇਕ ਪਰਿਪੇਖੀ ਪੈਰਾਡਾਈਮ ਵਿਚ ਬਦਲਣ ਦੇ ਵਿਰੁੱਧ ਹਮਲਾ ਹੈ, ਇਹ ਸਮਕਾਲੀ ਜ਼ਿੰਦਗੀ, ਵਿਸ਼ਵ ਅਤੇ ਇਤਿਹਾਸ ਨੂੰ, ਵਿਲੱਖਣ ਲੋਕਾਂ ਦੀ ਸਮਤਾ ਅਤੇ ਅਧਿਕਾਰਾਂ ਦੇ ਪ੍ਰਸੰਗ ਵਿਚ ਦੇਖਣ ਵਾਲੀ "ਬਹੁ-ਕੇਂਦਰਿਤ" ਦ੍ਰਿਸ਼ਟੀ ਹੈ (ਸ਼ੋਹਤ ਅਤੇ ਸਟੈਮ, 1994 :1,5,10)। ਬਹੁ-ਸਭਿਆਚਾਰਵਾਦ ਦੇ ਇਕ ਪ੍ਰਮੁੱਖ ਚਿੰਤਕ ਚਾਰਲਸ ਟੇਲਰ ਨੇ ਇਸ ਨੂੰ ਸਭ ਸਭਿਆਚਾਰਾਂ ਲਈ "ਬਰਾਬਰ ਆਦਰ" ਅਤੇ "ਮਾਨਤਾ" ਦੀ ਰਾਜਨੀਤੀ ਨਾਲ ਜੋੜਿਆ ਹੈ (ਟੇਲਰ, 1994 : 68)।

ਦੂਜਾ ਪ੍ਰਭਾਵਸ਼ਾਲੀ ਵਿਆਖਿਆ ਸ਼ਾਸਤਰ ਵਿਆਖਿਆਗਿਆਨ ਜਾਂ "ਹਰਮੇਨਿਉਟਿਕਸ" ਹੈ, ਇਸ ਦੇ ਵੱਡੇ ਅਭਿਆਸੀ ਪਹਿਲਾਂ ਸ਼ਲਾਈਰਮਾਈਕਰ, ਡਿਲਥੀ ਅਤੇ ਪਿਛਲੇ ਤਿੰਨ ਦਹਾਕਿਆਂ ਵਿਚ ਗੈਡਾਮਰ, ਪਾਲ ਰਿਕੁਰ ਅਤੇ ਈ.ਡੀ. ਹਰਸ਼, ਜੂਨੀਅਰ, ਹਨ। ਇਨ੍ਹਾਂ ਤਿੰਨਾਂ ਦਾ ਸਾਂਝਾ ਵਿਚਾਰ ਇਹ ਹੈ ਕਿ ਕਿਸੇ ਟੈਕਸਟ ਜਾਂ ਪਾਠ ਦੀ ਵਿਆਖਿਆ ਉਸ ਦੀ ਇਤਿਹਾਸਿਕਤਾ ਅਨੁਸਾਰ ਹੀ ਹੋ ਸਕਦੀ ਹੈ। ਉਸ ਦਾ ਗੌਰਵ ਵੀ ਇਤਿਹਾਸ ਦੀ ਮਲਿਅਸਥਤਾ ਨੂੰ ਮੁੱਖ ਰੱਖ ਕੇ ਹੀ ਨਿਸ਼ਚਿਤ ਕੀਤਾ ਜਾ ਸਕਦਾ ਹੈ। ਲੇਖਕ ਦੇ ਮਨੋਵਿਗਿਆਨ ਜਾਂ ਆਤਮ ਨੂੰ ਇਨ੍ਹਾਂ ਨੇ ਵਿਸ਼ੇਸ਼ ਮਹੱਤਵ ਨਹੀਂ ਦਿੱਤਾ। ਗੈਡਾਮਰ ਦਾ ਬਹੁਤ ਪ੍ਰਭਾਵਕਾਰੀ ਵਿਚਾਰ ਇਹ ਹੈ ਕਿ ਵਿਆਖਿਆ ਵੱਖ-ਵੱਖ ਪਰਿਪੇਖਾਂ ਦਾ ਸੰਯੋਗ ਹੈ। ਇਸ ਨੂੰ ਜਗਤ ਵਿਚ ਜਿਉਂ ਰਹੇ ਅਸਤਿਤਵ ਦੀ ਭਾਸ਼ਾ ਨਾਲੋਂ ਨਹੀਂ ਨਿਖੇੜਿਆ ਜਾ ਸਕਦਾ, ਉਹ ਭਾਸ਼ਾ ਜੋ ਸੰਵਾਦ ਵਿਚ ਹੈ ਅਤੇ ਵੱਖ-ਵੱਖ ਅੰਤਰਾਂ ਅਤੇ ਵਿਰੋਧਾਂ ਵਿਚ ਸਥਿਤ ਹੈ (ਗੈਡਾਮਰ, 1977 : 17, 94)। ਇਉਂ "ਵਿਆਖਿਆਤਮਕ ਚਿੰਤਨ" ਦਾ ਸੰਬੰਧ ਜਗਤ ਦੇ ਕੁੱਲ ਮਨੁੱਖੀ ਅਨੁਭਵ ਨਾਲ ਹੈ।

ਤੀਜਾ ਗੌਰਵਸ਼ੀਲ ਵਿਆਖਿਆ ਸ਼ਾਸਤਰ ਉੱਤਰਆਧੁਨਿਕਵਾਦ ਹੈ। ਇਸ ਦੇ ਪ੍ਰਮੁੱਖ ਚਿੰਤਕ ਲਿਉਤਾਰ (ਦ), ਬੋਰਦੋ ਅਤੇ ਬੌਦਰੀਲਾ (ਰਦ) ਹਨ। ਇਨ੍ਹਾਂ ਨੇ ਹਰ ਕਿਸਮ ਦੇ ਸਮੱਗਰਵਾਦ ਦੀ ਆਲੋਚਨਾ ਕੀਤੀ ਹੈ, ਭਾਵੇਂ ਉਹ ਪੂੰਜੀਵਾਦੀ ਹੋਵੇ ਜਾਂ ਸਮਾਜਵਾਦੀ। ਸਭਿਆਚਾਰਕ ਅੰਤਰਾਂ ਅਤੇ

ਵਿਸ਼ੇਸ਼ਤਾਵਾਂ ਨੂੰ ਮਾਣ ਦੇਣ ਲਈ ਵਕਾਲਤ ਕੀਤੀ ਹੈ। ਪੱਛਮ ਦੇ ਗਿਆਨਵਾਦੀ ਦਰਸ਼ਨ ਨੂੰ, ਜਿਸ ਨੇ ਆਧੁਨਿਕਵਾਦ ਅਤੇ ਆਧੁਨਿਕਤਾ ਸਾਜੇ ਹਨ, ਸਮੱਗਰਵਾਦੀ ਆਖਿਆ ਹੈ। ਮਾਰਕਸ ਅਤੇ ਦੈਰਿਦਾ ਦੇ ਪ੍ਰਭਾਵ ਅਧੀਨ ਅੰਤਰਾਂ ਅਤੇ ਵਿਸ਼ੇਸ਼ਤਾਵਾਂ ਦਾ ਮਾਣ ਰੱਖਣ ਵਾਲੇ ਜਗਤ ਸੰਕਲਪਣ ਅਤੇ ਉਸਾਰਨ ਵੱਲ ਯੋਗਦਾਨ ਪਾਇਆ ਹੈ। ਲਿਉਤਾਰ (ਦ) ਦੀ ਹੁਣ ਕਲਾਸਿਕ ਬਣ ਚੁੱਕੀ ਪੁਸਤਕ *ਉੱਤਰਾਧੁਨਿਕ ਸਥਿਤੀ* ਵਿਚ ਆਖਰੀ ਵਾਕ ਦੇ ਅਰੰਭਕ ਸ਼ਬਦ ਹਨ : "ਆਉ ਸਮੱਗਰਤਾ ਦੇ ਵਿਰੁੱਧ ਜੰਗ ਲੜੀਏ .........." (ਲਿਉਤਾਰ(ਦ), 1986 : 82)

ਚੌਥਾ ਮਹੱਤਵਪੂਰਣ ਵਿਆਖਿਆ ਸ਼ਾਸਤਰ, ਉੱਤਰ-ਚਿੰਨ੍ਹ ਵਿਗਿਆਨ ਹੈ। ਉੱਤਰ-ਚਿੰਨ੍ਹ ਵਿਗਿਆਨ ਨੇ, ਸੌਸਿਉਰੀ ਚਿੰਨ੍ਹ ਦੀ ਆਲੋਚਨਾ ਕੀਤੀ ਹੈ। ਉੱਤਰ-ਆਧੁਨਿਕ ਚਿੰਨ੍ਹ ਨੂੰ ਵੀ ਚੇਤਨਤਾ ਤੱਕ ਸੀਮਿਤ ਦੱਸਿਆ ਹੈ। ਇਹ ਸਥਾਪਿਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਚਿੰਨ੍ਹ ਨੂੰ ਪਦਾਰਥਕ ਸਭਿਆਚਾਰ ਅਤੇ ਇਤਿਹਾਸਿਕਤਾ ਨਾਲੋਂ ਨਹੀਂ ਤੋੜਿਆ ਜਾ ਸਕਾਦ। ਗੌਟਡੀਨਰ ਦੀ ਪੁਸਤਕ *ਪੋਸਟਮੌਡਰਨ ਸੀਮਿਉਟਿਕਸ* ਦਾ ਬਲ ਇਸੇ ਉੱਤੇ ਹੈ (ਗੌਟਡੀਨਰ, 1995, ਉਸ ਦਾ ਮੱਤ ਹੈ ਕਿ ਪਿਅਰਸ ਵੀ "ਇੰਟਰਪਰੈਟੈਂਟ" ਨੂੰ ਇਕੋ "ਮਨੋਵਿਗਿਆਨਿਕ ਘਟਨਾ" ਹੀ ਮੰਨਦਾ ਹੈ। ਇਸ ਵਿਆਖਿਆ ਸ਼ਾਸਤਰ ਵਿਚ ਵੱਡੀ ਦੇਣ ਲਿਉਤਾਰ(ਦ) ਦੀ ਹੈ ਜਿਸ ਨੇ ਫਰੋਇਡ ਅਤੇ ਮਾਰਕਸ ਦੇ ਪਿਛੋਕੜ ਵਿਚ ਸੌਸਿਉਰੀ ਚਿੰਨ੍ਹ ਨੂੰ "ਫਤਹ" ਕਰਨ ਵਾਲਾ ਚਿੰਨ੍ਹ ਆਖਿਆ ਹੈ ਜਿਸ ਵਿਚੋਂ ਲਿਬਿਡੋ ਦੀ ਸਿਰਜਨਾਤਮਕ ਸ਼ਕਤੀ ਗਾਇਬ ਹੈ। ਇਹ ਸ਼ਕਤੀ ਸੰਯੋਗੀ ਨਹੀਂ, ਭਿੰਨਤਾਮੁਖੀ ਹੈ (ਲਿਉਤਾਰ(ਦ), 1993; 15, 17)।

ਪੰਜਵਾਂ ਪ੍ਰਭਾਵਕਾਰੀ ਅਤੇ ਗੌਰਵਸ਼ੀਲ ਵਿਆਖਿਆ ਸ਼ਾਸਤਰ, ਨਾਰੀਵਾਦ ਨਾਲ ਸੰਬੰਧਿਤ ਹੈ। ਇਸ ਦੇ ਪ੍ਰਮੁੱਖ ਚਿੰਤਕ ਇਰਿਗੈਰੇ, ਸਿੱਖੂ ਕ੍ਰਿਸਤੇਵਾ ਅਤੇ ਡੋਨਾ ਹਾਰਵੇ ਹਨ। ਇਨ੍ਹਾਂ ਨੇ ਇਹ ਸਥਾਪਿਤ ਕੀਤਾ ਹੈ, ਕਿ ਸਮਾਜਿਕ ਸੰਸਥਾਵਾਂ, ਪਰਵਚਨ, ਵਿਆਖਿਆ ਸਭ ਪਿਤਰਕੀ ਦੀਆਂ ਮਰਦ-ਪ੍ਰਧਾਨ ਕੀਮਤਾਂ ਨੇ ਸਾਜੇ ਹਨ। ਇਨ੍ਹਾਂ ਵਿਚ ਇਸਤਰੀ ਦੀ ਵਿਲੱਖਣਤਾ ਨੂੰ ਗਾਇਬ ਕੀਤਾ ਗਿਆ ਹੈ। ਇਨ੍ਹਾਂ ਨੂੰ ਨਵੇਂ ਸਿਰਿਉਂ ਸਾਜਣ ਦੀ ਲੋੜ ਹੈ। ਇਰਿਗੈਰੇ ਨੇ ਆਪਣੀ ਇਕ ਪ੍ਰਤਿਨਿਧ ਪੁਸਤਕ *ਥਿੰਕਿੰਗ ਦ ਡਿਫਰੰਸ* (ਅੰਗਰੇਜ਼ੀ ਅਨੁਵਾਦ) ਵਿਚ "ਲਿੰਗ ਅੰਤਰ" ਆਧਾਰਿਤ ਨਵੀਆਂ ਕੀਮਤਾਂ ਦੀ ਮੰਗ ਕੀਤੀ ਹੈ ਜਿਨ੍ਹਾਂ ਨਾਲ ਇਸ ਅੰਤਰ ਨੂੰ ਨਿਆਂ, ਨਾਗਰਿਕ ਜੀਵਨ, ਅਤੇ ਅਧਿਆਤਮਕ ਜ਼ਰਖੇਜ਼ੀ ਵਿਚ ਜਿਉਣ ਦੀ ਸੰਭਾਵਨਾ ਬਣੇ (ਇਰਿਗੈਰੇ, 1994 : XIV), "ਪ੍ਰਤੀਕਾਤਮਿਕ ਮਧਿਅਸਥਤਾ" ਦੇ ਰੂਪ ਬਦਲਣ (ਉਹੀ, VI)। ਪ੍ਰਤੀਕਾਤਮਕ ਮਧਿਅਸਥਤਾ ਨਾਲ ਚੇਤਨਤਾ ਅਤੇ ਜੀਵਨ ਅਭਿਆਸ ਬਦਲ ਜਾਂਦੇ ਹਨ। ਡੋਨਾ ਹਾਰਵੇ ਨੇ ਆਪਣੇ ਇਕ ਪ੍ਰਸਿੱਧ ਲੇਖ "ਏ ਸਾਈਬੋਰਗ ਮੈਨੀਫ਼ੈਸਟੋ" ਵਿਚ ਦੱਸਿਆ ਹੈ ਕਿ ਪਿਤਾ ਪੁਰਖੀ ਪਰਵਚਨ ਤੋਂ ਮੁਕਤ ਹੋਣ ਲਈ ਹੁਣ ਲੇਖਕਾਵਾਂ ਮਸ਼ੀਨ, ਪ੍ਰਾਣਿਕ ਸੰਗਠਨ ਅਤੇ ਯੂਟੋਪੀਆ ਦੀ ਸਹਿਹੋਂਦ ਪ੍ਰਾਸ਼ ਕਰਨ ਵਾਲਾ ਅਕੇਂਦਰਿਤ ਜਾਂ ਅਣਇਕਾਤਮਕ ਪਰਵਚਨ ਉਸਾਰ ਰਹੀਆਂ ਹਨ ਜੋ ਅਜੋਕੀ ਪਿਤਰਕੀ ਤੋਂ ਮੁਕਤ ਹੋਣ ਦੀ ਇੱਛਾ ਨਾਲ ਬਲਵੰਤ ਇਸਤਰੀ ਦੀ ਪਛਾਣ ਵੀ ਹੈ (ਹਰਮਨ, ਸਿਟਿਊਵਰਟ, ਸੰਪਾਦਕ, 1994 : 425, 451)।

## II

ਮਨੁੱਖ ਦੀ ਸਮਾਜਿਕ, ਰਾਜਨੀਤਿਕ ਅਤੇ ਵਿਅਕਤੀਗਤ-ਅਧਿਆਤਮਕ ਮੁਕਤੀ ਨਾਲ ਸੰਬੰਧਿਤ ਅਤੇ ਉਨ੍ਹਾਂ ਨੂੰ ਸੰਬੋਧਿਤ ਉਪਰੋਕਤ ਵਿਆਖਿਆ ਦਰਸ਼ਨਾਂ ਅਤੇ ਸ਼ਾਸਤਰਾਂ ਨੂੰ ਮੁੱਖ ਰੱਖ ਕੇ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕੀਤਾ ਜਾਵੇ ਜਾਂ ਇਸ ਦੀ ਵਿਆਖਿਆ ਕੀਤੀ ਜਾਵੇ ਤਾਂ ਇਸ ਦੇ ਅਤਿਅੰਤ ਸਮਕਾਲੀ ਗੌਰਵ ਬਾਰੇ ਹੈਰਾਨੀ ਹੁੰਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਜੋ 1604 ਈਸਵੀਂ ਵਿਚ ਹੋਇਆ, ਆਪਣੇ ਆਪ ਵਿਚ "ਪ੍ਰਤੀਕਾਤਮਕ ਮਧਿਅਸਥਤਾ" ਰਾਹੀਂ ਪਰਿਵਰਤਨ ਲਿਆਉਣ ਦਾ ਵੱਡਾ ਯਤਨ ਹੈ। ਗ੍ਰੰਥ ਦੇ ਸਭ ਲੇਖਕਾਂ ਨੇ ਆਪਣੇ ਅਧੋਗਤ ਸਮਾਜ ਨੂੰ ਸੁਰਜੀਤ ਕਰਨ ਲਈ ਅਤੇ ਨਵੇਂ ਸਿਰਿਉਂ ਸਾਜਣ ਲਈ, ਪ੍ਰਮੁੱਖ ਚਿੰਨ੍ਹ ਬਦਲੇ ਹਨ। ਸਭ ਤੋਂ ਵੱਡਾ ਚਿੰਨ੍ਹ ਜੋ ਚੇਤਨਤਾ, ਰਿਸ਼ਤੇ ਨਾਤੇ ਅਤੇ ਸੰਸਥਾਵਾਂ ਉਸਾਰਦਾ ਸੀ, ਉਹ ਸੀ, ਪਰਮਾਤਮਾ, ਰੱਬ, ਬ੍ਰਹਮ, ਅੱਲਾ ਆਦਿ ਦੇ ਨਾਂ ਹੇਠ ਅਭਿਵਿਅੰਜਿਤ ਸ਼ਕਤੀ। ਗੁਰੂ ਨਾਨਕ ਦੇਵ ਜੀ ਨੇ "ਜਪੁਜੀ" ਵਿਚ ਇਸ ਨੂੰ "ਕਰਤਾ ਪੁਰਖੁ" ਆਖਿਆ ਹੈ (ਸ੍ਰੀ ਗੁਰੂ ਗ੍ਰੰਥ ਸਾਹਿਬ, 1986 :1)। ਇਹ ਸ਼ਕਤੀ ਸਿਰਜਨਹਾਰ ਹੈ, ਕਰਤਾ ਹੈ, ਪਰ ਇਹ "ਪੁਰਖੁ" ਆਪਣੀ ਬਹੁਲਤਾ ਕਾਰਨ ਹੈ, ਜਿਵੇਂ ਕਿ ਅੱਗੇ ਚੱਲ ਕੇ ਹੋਰ ਸਪਸ਼ਟ ਹੋ ਜਾਵੇਗਾ, ਕਿਸੇ ਪਿਤਾ-ਪੁਰਖੀ ਅਨੁਸਾਰ ਨਿਸ਼ਚਿਤ ਮਰਦਾਵੇਂ ਚਰਿੱਤਰ ਕਾਰਨ ਨਹੀਂ। ਰਾਗ ਆਸਾ ਵਿਚ ਕਬੀਰ ਜੀ ਨੇ "ਕਤੇਬ" ਜਾਂ ਕੁਰਾਨ ਦਾ ਹਵਾਲਾ ਦੇ ਕੇ ਫੁਰਮਾਇਆ ਹੈ : "ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ" (ਉਹੀ, 482)। ਨਾਰੀ, ਮਰਦ ਪਰਿਭਾਸ਼ਿਕ ਸ਼੍ਰੇਣੀਆਂ ਤੋਂ ਪਰ੍ਹੇ "ਕਰਤਾ ਪੁਰਖੁ" ਸੋਚ ਜਾਂ ਸੰਕਲਪ ਤੋਂ ਵੀ ਪਰ੍ਹੇ ਹੈ। ਇਸ ਦੇ ਦੁਆਲੇ ਅਨੇਕ ਨਾਦ, ਰਾਗ ਵੱਜਦੇ ਹਨ। ਇਸ ਦੀ ਹਜ਼ੂਰੀ ਵਿਚ ਅਨੇਕਾਂ "ਗਾਵਣਹਾਰੇ" ਹਨ। ਸਾਧਾਰਣ ਸ਼ਬਦਾਂ ਵਿਚ "ਕਰਤਾ ਪੁਰਖੁ" ਦੀ ਵਡਿੱਤਣ, ਬਹੁਲਤਾ ਨਾਲ ਸੰਗੀਤ ਫੁੱਟਦਾ ਹੈ। ਗੁਰੂ ਨਾਨਕ ਦੇਵ ਜੀ ਰਾਗ ਗਉੜੀ ਦੀਪਕੀ ਪਰੀ ਵਿਚ ਫਰਮਾਉਂਦੇ ਹਨ ਕਿ ਇਹ 'ਕਰਤਾ ਪੁਰਖੁ" ਨਿਰਭਉ ਹੈ। ਇਸ ਦਾ "ਸੋਹਿਲਾ" ਗਾਉਣ ਨਾਲ "ਸੁਖੁ" ਮਿਲਦਾ ਹੈ (ਉਹੀ, 12)। ਇੱਥੇ ਸੁਖੁ ਦਾ ਅਰਥ ਉਹ ਸੰਤੁਲਿਤ ਅਵਸਥਾ ਹੈ ਜਿਸ ਨੂੰ ਰਾਜਨੀਤਿਕ ਅਤੇ ਮਨੋਚਿਕਿਤਸੀ "ਪੀਸ" ਕਹਿੰਦੇ ਹਨ।

ਇਕ ਹੋਰ ਵਿਸ਼ੇਸ਼ਤਾ ਜਾਂ ਸਿਗਨੀਫਾਈਡ ਜੋ ਇਸ ਚਿੰਨ੍ਹ–"ਕਰਤਾ ਪੁਰਖੁ"–ਨੂੰ ਦਿੱਤਾ ਹੈ, ਉਹ ਹੈ : ਨਿਹਾਲ ਕਰਨਾ। ਇਹ ਪੁਰਖੁ ਕੇਵਲ ਸਿਰਜਨਾ ਹੀ ਨਹੀਂ ਕਰਦਾ, ਸਗੋਂ ਆਪਣੀ ਸਿਰਜਨਾ ਨੂੰ ਨਦਰ ਨਾਲ ਨਿਹਾਲ ਵੀ ਕਰਦਾ ਹੈ (ਉਹੀ, 8)। ਕਰਤਾ ਪੁਰਖੁ "ਸਤਿਗੁਰ" ਹੈ ਅਤੇ ਇਸ ਦੇ ਮਿਲਣ ਨਾਲ ਅੰਦਰਲਾ "ਕਮਲਿ" ਖਿੜਦਾ ਹੈ। ਰਾਗ ਮਾਝ ਵਿਚ ਗੁਰੂ ਰਾਮਦਾਸ ਜੀ ਕਹਿੰਦੇ ਹਨ : "ਮੇਰਾ ਮਾਤਾ ਪਿਤਾ ਸਤਿਗੁਰੂ ਪੂਰਾ ਗੁਰ ਨਾਲ ਮਿਲਿ ਕਮਲਿ ਵਿਗਸੈ ਜੀਉ" (ਉਹੀ 94)। ਕਮਲੁ ਵਿਗਾਸਣ ਨਾਲ ਹੀ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ।

ਇਸ ਸਿਰਜਨਹਾਰ, ਕਰਤਾ ਪੁਰਖੁ ਦਾ ਮਾਡਲ ਨਾ ਪਿਤਰਕੀ ਮਨੁੱਖ ਹੈ ਅਤੇ ਨਾ ਹੀ ਉਸ ਦਾ ਇਡੀਪਲ ਸਰੂਪ ਸੁਲਤਾਨ ਜਾਂ ਤਖਤ ਉੱਤੇ ਬੈਠਾ ਬਾਦਸ਼ਾਹ ਹੈ ਕਿਉਂਕਿ ਗੁਰੂ ਨਾਨਕ ਦੇਵ ਜੀ ਨੇ ਸਿਰੀ ਰਾਗ ਵਿਚ ਉਸ ਦੇ ਵਿਅਰਥ ਹੋਣ ਬਾਰੇ ਆਪਣੀ ਧਾਰਨਾ ਦਿੱਤੀ ਹੋਈ ਹੈ :

ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥
ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥

(*ਉਹੀ*, ੧੪)

ਸੁਲਤਾਨ ਅਤੇ ਬਾਦਸ਼ਾਹ ਦੀ ਸਲਤਨਤ ਜਿਸ ਹੁਕਮ ਨਾਲ ਚਲਦੀ ਹੈ, ਉਹ ਦਬਾਉ ਅਤੇ ਸਾਂਵਾਂ ਕਰਨ ਵਾਲੇ ਅਨੁਸ਼ਾਸਨ ਦਾ ਹੈ, ਵਿਸ਼ੇਸ਼ਤਾ ਅਤੇ ਵਿਲੱਖਣਤਾ ਦਾ "ਵਿਗਾਸ" ਦੇਣ ਵਾਲੇ ਅੰਦਰਲੇ ਕੰਵਲ ਦਾ ਨਹੀਂ। ਇਸ ਪੁਰਖ ਦਾ ਪ੍ਰੇਰਣਾ-ਸ੍ਰੋਤ ਰਿਗਵੇਦ ਦੇ ਪੁਰਸ਼-ਸੂਕਤ ਵਿਚ ਵਰਣਨ ਕੀਤੀ ਗਈ ਮੰਡੀ ਸ਼ਕਤੀ ਦਾ ਪ੍ਰਤੀਨਿਧ "ਪੁਰਸ਼" ਵੀ ਨਹੀਂ, ਕਿਉਂਕਿ ਉਹ ਸੀਮਿਤ ਹੈ। ਦੇਵਤੇ ਉਸ ਪੁਰਸ਼ ਨੂੰ ਕੁਰਬਾਨ ਕਰਕੇ ਮਨੁੱਖਤਾ, ਵਰਨ ਜਾਤੀਆਂ ਅਤੇ ਧਰਤੀ ਦਾ ਵਾਤਾਵਰਣ ਰਚਦੇ ਹਨ। **ਸ੍ਰੀ ਗੁਰੂ ਗ੍ਰੰਥ ਸਾਹਿਬ** ਦਾ ਕਰਤਾ ਪੁਰਖੁ, "ਆਦਿ-ਪੁਰਖੁ ਅਪਰੰਪਰ" (ਉਹੀ, 11) ਹੈ, ਵੇਦਿਕ ਨਿਸ਼ਚਿਤਤਾ ਅਤੇ ਸੀਮਾਵਾਂ ਤੋਂ ਪਰ੍ਹੇ ਹੈ। ਗ੍ਰੰਥ ਦੇ ਬਾਣੀਕਾਰਾਂ ਨੇ ਵੇਦਿਕ ਪੁਰਸ਼ ਨੂੰ ਦਿੱਤੀ ਗਈ ਬ੍ਰਹਮਣੀਤਾ ਤੋਂ ਮੁਕਤ ਕੀਤਾ ਹੈ, ਨਾਲ ਹੀ ਪਿਤਰਕੀ ਤੋਂ ਵੀ।

ਇਹ "ਕਰਤਾ ਪੁਰਖੁ" ਰਸੀਆ ਹੈ, "ਰੰਗਿ ਰਤਾ ਮੇਰਾ ਸਾਹਿਬ" ਹੈ (ਉਹੀ, 23)। ਇਸ ਦਾ ਅਰਥ ਇਹ ਹੈ ਕਿ ਇਹ ਪੁਰਖੁ ਪ੍ਰੇਮ ਵਿਚ ਭਿੱਜਿਆ ਹੋਇਆ ਹੈ। ਪ੍ਰੇਮ ਵਿਚ ਭਿੱਜਿਆ ਹੋਇਆ, ਸੰਗੀਤ, ਸੋਹਿਲੇ।, ਢਾਡੀ ਦੀਆਂ ਵਾਰਾਂ ਪ੍ਰੇਰਿਤ ਕਰਨ ਵਾਲਾ ਕਰਤਾ ਪੁਰਖੁ "ਜੋਤ" ਹੈ, ਇਸ ਨੂੰ ਮਿਲਣਾ ਜੋਤ ਨਾਲ ਜੋਤ ਦਾ ਮਿਲਣਾ ਹੈ। ਜਦੋਂ ਅੰਦਰਲਾ ਕੰਵਲ ਖਿੜਦਾ ਹੈ ਜਾਂ ਜੋਤ ਨਾਲ ਜੋਤ ਮਿਲਦੀ ਹੈ। ਰਾਗ ਮਾਝ ਵਿਚ ਗੁਰੂ ਅਮਰਦਾਸ ਜੀ ਦਾ ਬਚਨ ਹੈ : "ਕਮਲੁ ਬਿਗਾਸ ਸਦਾ ਸੁਖੁ ਪਾਇਆ ॥ ਜੋਤੀ ਜੋਤਿ ਮਿਲਾਵਣਿਆ ॥" (ਉਹੀ, 126)।

ਸ੍ਰਿਸ਼ਟੀ ਦੀ ਕੁੱਲ ਸਿਰਜਨਾਤਮਕ ਸ਼ਕਤੀ, ਕਰਤਾ ਪੁਰਖੁ ਦੇ ਰੂਪ ਵਿਚ, ਕੇਵਲ ਮਾਦਾ ਨਹੀਂ ਸਗੋਂ ਚੇਤੰਨ ਪ੍ਰੇਮ-ਪ੍ਰੇਰਕ ਹੈ। ਇਸ ਪ੍ਰੇਮ ਦਾ "ਬਾਣੁ" ਲੱਗਦਾ ਹੈ। ਰਾਗ ਗਉੜੀ ਵਿਚ ਗੁਰੂ ਰਾਮਦਾਸ ਜੀ ਦੇ ਇਨ੍ਹਾਂ ਸ਼ਬਦਾਂ ਤੋਂ ਸਪਸ਼ਟ ਹੈ :

"ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ ॥
ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ ॥"

(*ਉਹੀ*, ੧੭੫)

ਕਰਤਾ ਪੁਰਖੁ ਦਾ ਇਹ ਪ੍ਰੇਮ-ਬਾਣ ਨਿਰਦਿਸ਼ਟ ਜਾਂ ਪਰਾਸਰੀਰਕ ਨਹੀਂ, ਇਸ ਨਾਲ ਸਮੁੱਚੇ ਅਸਤਿਤ੍ਵ ਵਿਚ ਤਬਦੀਲੀ ਵਾਪਰਦੀ ਹੈ–ਭਰਪੂਰ ਖੁਸ਼ੀ ਜਾਂ ਆਨੰਦ ਮਿਲਦਾ ਹੈ। ਪ੍ਰੇਮ ਦੇ ਇਸ ਸੰਕਲਪ ਅਤੇ ਅਨੁਭਵ ਦਾ ਪਿਛੋਕੜ ਭਾਰਤ ਵਿਚ ਮੌਜੂਦ ਵੇਦ ਅਤੇ ਉਪਨਿਸ਼ਦ ਵਿਰੋਧੀ "ਲੋਕਾਇਤ" ਦਰਸ਼ਨ ਤੱਕ ਜਾਂਦਾ ਹੈ ਜਿਸ ਵਿਚ ਤਨ ਅਤੇ ਇੰਦਰੀਆਂ ਦੇ ਸੱਚ ਨੂੰ ਵੀ ਮੰਨਿਆ ਗਿਆ ਹੈ। ਸਗੋਂ ਇਸ ਨੂੰ ਪ੍ਰਾਥਮਿਕਤਾ ਦਿੱਤੀ ਗਈ ਹੈ (ਚੱਟੋਪਾਧਿਆਇ, 1978 : 29)। ਲੋਕਾਇਤ ਦੇ ਵਿਦਵਾਨ ਚੱਟੋਪਾਧਿਆਇ ਨੇ ਦੱਸਿਆ ਹੈ ਕਿ ਛੰਦੋਗਯ ਉਪਨਿਸ਼ਦ ਵਿਚ, ਦੇਹ ਜਾਂ ਇੰਦਰੀਆਂ ਨਹੀਂ ਗਿਆਨ ਨੂੰ "ਅਸੁਰ" ਗਿਆਨ ਕਿਹਾ ਗਿਆ ਹੈ (ਉਹੀ, 14)। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਨੇ ਵੇਦਾਂ ਦੇ ਅਦਵੈਤ-ਮੁਖੀ ਗਿਆਨ ਸ਼ਾਸਤਰ ਅਤੇ ਲੋਕਾਇਤ ਦੇ ਦੇਹ-ਬਲਿਤ ਗਿਆਨ

ਸ਼ਾਸਤਰ ਨੂੰ ਮੇਲ ਕੇ ਤੀਜਾ ਗਿਆਨ ਸ਼ਾਸਤਰ ਰਚਿਆ ਹੈ ਜੋ ਕਰਤਾ ਪੁਰਖੁ ਅਤੇ ਵਿਅਕਤੀ ਦੇ ਪ੍ਰੇਮ-ਰਿਸ਼ਤੇ ਤੋਂ ਜ਼ਾਹਿਰ ਹੁੰਦਾ ਹੈ। ਰਾਗ ਗਉੜੀ ਛੰਤ ਵਿਚ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ : "ਮੇਰੇ ਮਨ ਅਨਦੁ ਭਇਆ ਜੀਉ ਵਜੀ ਵਧਾਈ ॥ ਅਨਹਤ ਵਾਜੇ ਵਜਹਿ ਘਰ ਮਹਿ ਸੰਗਿ ਸੇਜ ਵਿਛਾਈ" ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਸ਼ਬਦਾਂ ਵਿਚ "ਸੁਹਾਵੀ ਸੇਜ" ਨੂੰ ਦੁਹਰਾਇਆ ਗਿਆ ਹੈ।

ਸੰਗੀਤ, ਸੋਹਿਲਾ, ਪ੍ਰੇਮ-ਭਾਵ ਨਾਲ ਪ੍ਰੇਰਿਤ ਕਰਨ ਵਾਲੇ ਕਰਤਾ ਪੁਰਖੁ ਦਾ ਹੁਕਮ-ਪ੍ਰਬੰਧ ਜਿਸ ਵਿਚ ਰਹਿ ਕੇ, ਅੰਦਰਲਾ ਕੰਵਲ ਖਿੜਦਾ ਹੈ ਜਾਂ ਭਰਪੂਰ ਵਿਕਾਸ ਹੁੰਦਾ ਹੈ, ਇਕ ਸਮਾਨਾਂਤਰ ਸਮਾਜਿਕ ਅਤੇ ਰਾਜਨੀਤਿਕ ਪ੍ਰਬੰਧ ਦਾ ਸੰਕਲਪ ਹੈ। ਇਸ ਵਿਚ ਵਿਅਕਤੀ ਦੇ ਲਕ੍ਸ਼ ਅਤੇ ਸੰਗਠਨ ਬਾਰੇ ਵੀ ਵਿਚਾਰ ਸ਼ਾਮਲ ਹੈ। ਖੜੋਤ ਵਾਲੇ ਉਤਪਾਦਨ ਰਿਸ਼ਤਿਆਂ ਵਿਚ, ਜਿਸ ਨੂੰ "ਏਸ਼ੀਅਟਕ ਮੋਡ ਔਫ਼ ਪ੍ਰੋਡਕਸ਼ਨ" ਆਖਿਆ ਗਿਆ ਹੈ, ਸਾਨਾਂਤਰ ਪਰ ਦਮਨ ਅਤੇ ਦਬਾਉ ਤੋਂ ਮੁਕਤ ਹੁਕਮ-ਪ੍ਰਬੰਧ ਸੰਕਲਪਿਆ ਜਾ ਸਕਦਾ ਸੀ, ਬਾਣੀਕਾਰਾਂ ਨੇ ਇਹ ਬੜੀ ਸ਼ਿੱਦਤ ਨਾਲ ਅਭਿਵਿਅਕਤ ਕੀਤਾ ਹੈ। ਜਿਸ ਸ਼ਕਤੀਵਰ ਚਿੰਨ੍ਹ ਰਾਹੀਂ ਉਨ੍ਹਾਂ ਨੇ ਇਹ ਸੰਭਾਵਨਾ ਉਜਾਗਰ ਕੀਤੀ ਹੈ, ਉਹ ਕਰਤਾ ਪੁਰਖੁ ਹੈ। ਇਸ ਪੁਰਖੁ ਵਿਚ ਇਕਾਗਰਤਾ ਹੈ, ਪਰ ਇਕਾਤਮਕ ਪ੍ਰਬੰਧ ਰਚਣ ਦੀ ਇੱਛਾ ਨਹੀਂ। ਸੁਖਮਨੀ ਵਿਚ ਗੁਰੂ ਅਰਜਨ ਦੇਵ ਜੀ ਨੇ ਇਸ ਪੁਰਖੁ ਬਾਰੇ ਬਚਨ ਕੀਤਾ ਹੈ : "ਆਪਹਿ ਏਕ ਆਪਹਿ ਅਨੇਕ" (ਸ੍ਰੀ ਗੁਰੂ ਗ੍ਰੰਥ ਸਾਹਿਬ, 1986 : 279)

ਕਰਤਾ ਪੁਰਖੁ ਦੇ ਅਨੇਕਤਾਮੁਖੀ ਅਸਤਿਤਵ ਨੂੰ ਪ੍ਰਗਟਾਉਣ ਲਈ ਪਰਿਭਾਸ਼ਿਕ ਅਤੇ ਦਾਰਸ਼ਨਿਕ ਸ਼ਬਦ ਵੱਖ-ਵੱਖ ਸਭਿਆਚਾਰਕ, ਧਾਰਮਿਕ ਅਤੇ ਦਾਰਸ਼ਨਿਕ ਪਰਿਪੇਖਾਂ ਵਿਚੋਂ ਲਏ ਹਨ। "ਆਪੇ ਸਿੰਙੀ ਨਾਦ ਹੈ", "ਆਪੇ ਜੋਗੀ ਪੁਰਖੁ ਹੈ", "ਆਪੇ ਗੋਪੀ ਕਾਨੁ ਹੈ" (ਸਰੋਠਿ, 605, 606) ਵਿਚ ਸਿੰਙੀ, ਜੋਗੀ, ਪੁਰਖੁ, ਗੋਪੀ, ਕਾਨ੍ਹ, ਹੱਠ ਯੋਗ, ਰਿਗ ਵੇਦ, ਸਾਂਖ-ਦਰਸ਼ਨ ਅਤੇ ਕ੍ਰਿਸ਼ਨ ਭਗਤੀ ਪਰੰਪਰਾ ਵਿਚੋਂ ਹਨ। ਗੁਸਾਈ ("ਹਉ ਗੁਸਾਈ ਦਾ ਪਹਿਲਵਾਨੜਾ", ਉਹੀ 74) ਉਸ ਸਮੇਂ ਦੇ ਵੈਸ਼ਨਵਵਾਦੀਆਂ ਦਾ ਸ਼ਬਦ ਸੀ। ਸਹਜੁ, ਜੋ ਕਰਤਾ ਪੁਰਖੁ, ਵਿਅਕਤੀ ਵਿਚ ਉਪਜਾਉਂਦਾ ਹੈ ਅਤੇ ਜੋ ਵਿਅਕਤੀ ਦਾ ਲਖਸ਼ ਹੈ ਅਤੇ ਜਿਸ ਨੂੰ ਗ੍ਰੰਥ ਵਿਚ ਅਨੇਕਾਂ ਵਾਰ ਦੁਹਰਾਇਆ ਗਿਆ ਹੈ, ਇਹ ਬੋਧੀ ਸਹਜਯਾਨ ਦਾ ਸ਼ਬਦ ਹੈ, ਜੋ ਉਸ ਸਮੇਂ ਬਹੁਤ ਪ੍ਰਭਾਵਕਾਰੀ ਸੀ। ਵੇਦਾਂ ਅਤੇ ਉਪਨਿਸ਼ਦਾਂ ਦਾ "ਬ੍ਰਹਮ", ਇਸਲਾਮ ਦਾ ਅਲਹ ਵੀ ਬਾਣੀਕਾਰਾਂ ਨੇ ਪਰਵਚਨ ਦਾ ਹਿੱਸਾ ਬਣਾਏ ਹਨ। ਗੁਰੂ ਅਰਜਨ ਦੇਵ ਜੀ ਦੇ ਰਾਗ ਰਾਮਕਲੀ ਵਿਚ (ਉਹੀ 897) ਫੁਰਮਾਇਆ ਹੈ : "ਏਕ ਅਲਹੁ ਪਾਰਬ੍ਰਹਮ"। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਪ੍ਰਧਾਨ ਚਿੰਨ੍ਹ "ਕਰਤਾ ਪੁਰਖੁ" ਨੂੰ ਵੱਖ-ਵੱਖ ਪਰਿਪੇਖਾਂ ਜਾਂ ਪਰੰਪਰਾਵਾਂ ਵਿਚੋਂ ਦਿੱਤੇ ਗਏ ਅਰਥ ਜਾਂ ਸਿਗਨੀਫਾਈਡ ਸਪਸ਼ਟ ਕਰਦੇ ਹਨ ਕਿ ਬਾਣੀਕਾਰ ਜਿਸ ਕਰਤਾ ਪੁਰਖੁ ਨੂੰ ਸਾਜ ਰਹੇ ਹਨ ਉਹ ਭਿੰਨਤਾਮੁਖੀ ਜਾਂ ਹੈਟਰੋਲੋਜੀਕਲ ਹੈ। ਅਜਿਹਾ ਚਿੰਨ੍ਹ ਰਚਣ ਦਾ ਅਰਥ ਹਰ ਕਿਸਮ ਦੀ ਲਘੂਕਰਨੀ ਏਕਾਤਮਕਤਾ (ਯੂਨੀਟੇਰੀਅਨਿਜ਼ਮ) ਉੱਤੇ ਸੱਟ ਮਾਰਨਾ ਹੈ। ਬਹੁ-ਕੇਂਦਰਿਤ ਕਰਤਾ ਦਾ ਸੰਕਲਪ/ਅਨੁਭਵ ਬਿਲਕੁਲ ਨਵਾਂ ਸੀ ਅਤੇ ਸਾਡਾ ਸਮਕਾਲੀ ਲਗਦਾ ਹੈ।

ਇਸ ਬਹੁ-ਕੇਂਦਰਿਤ ਕਰਤਾ ਪੁਰਖੁ ਨਾਲ ਰਿਸ਼ਤਾ ਪ੍ਰੇਮ ਅਤੇ ਸਹਜ ਰਾਹੀਂ ਹੀ ਜੁੜ ਸਕਦਾ ਹੈ। ਸਹਜ ਕੇਵਲ ਬ੍ਰਹਮੰਡਕ ਸੰਤੁਲਨ ਹੀ ਨਹੀਂ, ਸਗੋਂ ਜਿਵੇਂ ਕਾਇਨਾਤ ਸਾਜੀ ਗਈ ਹੈ, ਏਕਤਾ ਅਤੇ ਅਨੇਕਤਾ ਵਿਚ, ਇਸ ਦੀ ਬਹੁਲਤਾ ਨਾਲ ਮਤਵਾਲਾ ਹੋਣਾ ਹੈ। ਨਾਮੁ ਰਸ, ਸਹਜ, ਪ੍ਰੇਮ, ਸ਼ਬਦ, ਅਨਹਦ, ਸਮਵਰਤੀ ਆਮਦਾਂ ਹਨ। ਰਾਗ ਆਸਾ ਵਿਚ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

ਬਾਬਾ ਮਨ ਮਤਵਾਰੋ ਨਾਮੁ ਰਸ ਪੀਵੈ ਸਹਜ ਰੰਗ ਰਚਿ ਰਹਿਆ ॥
ਅਹਿਨਿਸ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ।

(*ਉਹੀ*, ੩੬੦)

ਇਸ ਬਹੁ-ਕੇਂਦਰਿਤ ਕਰਤਾ ਪੁਰਖੁ ਜਾਂ ਸ੍ਰਿਸ਼ਟੀ ਦੀਪਿਆਰ ਰੱਤੀ ਸਿਰਜਨਾਤਮਕ ਕੁੱਲਤਾ ਨੂੰ ਮਿਲਣਾ ਕੋਈ ਜਸ਼ਨ ਤੋਂ ਘੱਟ ਨਹੀਂ। ਜਦੋਂ ਮੇਲ ਹੁੰਦਾ ਹੈ ਤਾਂ "ਰਸਿ ਮੰਗਲੁ" ਗਾਉਣ ਦਾ ਖਿਣ ਹੈ। ਰਾਗ ਸੂਹੀ ਵਿਚ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਹਨ : "ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰੁ ਸਾਜਨੁ ਆਇਆ।" ਇਸ ਬਹੁਲਤਾ-ਪ੍ਰਵਾਹਿਤ ਅਤੇ ਬਹੁ-ਕੇਂਦਰਿਤ ਸ਼ਕਤੀ ਨੂੰ ਭਰਪੂਰ ਰੂਪ ਵਿਚ ਮਿਲਣ ਲਈ "ਮਹਲਾ" ਹੋਣਾ ਜ਼ਰੂਰੀ ਹੈ।

ਗੁਰੂ ਸਾਹਿਬਾਨ ਨੇ ਵੀ ਆਪਣੇ ਆਪ ਨੂੰ "ਮਹਲਾ" ਹੀ ਆਖਿਆ ਹੈ। ਗ੍ਰੰਥ ਵਿਚ ਮਹਲਾ ਸ਼ਬਦ ਦੇ ਅਰਥ "ਮੁਹੱਲਾ" ਨਹੀਂ ਹਨ, ਇਸਤਰੀ ਜਾਂ ਨਾਰੀ ਹੀ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ **ਗੁਰ ਰਤਨਾਕਰ ਮਹਾਨ ਕੋਸ਼** (1981, 1934) ਵਿਚ ਮਹਲਾ ਦੇ ਅਰਥ "ਮਹਿਲ ਵਿਚ ਰਹਿਣ ਵਾਲੀ ਇਸਤਰੀ, ਨਾਰੀ" ਹੀ ਮੰਨੇ ਹਨ। ਸ੍ਰਿਸ਼ਟੀ ਦੀ ਸਿਰਜਨਾਤਮਕ ਸ਼ਕਤੀ ਦਾ ਅਨੁਭਵ, ਇਕ ਸ਼ਿੱਦਤ ਭਰਪੂਰ ਇਸਤਰੀ ਹੋ ਕੇ ਹੀ ਕੀਤਾ ਜਾ ਸਕਦਾ ਹੈ, ਇਸ ਤੋਂ ਵੱਡਾ ਮਾਣ, ਇਤਿਹਾਸ ਵਿਚ ਇਸਤਰੀ ਨੂੰ ਕਿਸੇ ਗ੍ਰੰਥ ਜਾਂ ਲੇਖਕ ਨੇ ਨਹੀਂ ਦਿੱਤਾ। ਅਜੋਕੇ ਨਾਰੀਵਾਦੀ ਚਿੰਤਕ ਵੀ ਅਜੇ ਇਸਤਰੀ ਦੀ ਵਿਲੱਖਣਤਾ ਦੀ ਝੰਡਾਬਰਦਾਰੀ ਕਰਦੇ ਹਨ। ਉਸ ਨੂੰ ਅਜਿਹੀ ਅਨੁਭਵੀ ਸਮਰੱਥਾ ਨਹੀਂ ਦਿੰਦੇ, ਜਿਸ ਵਿਚ ਮਰਦ, ਨਾਰੀ ਦੋਹਾਂ ਦੀਆਂ ਸਮਰੱਥਾਵਾਂ ਘੁਲ ਕੇ ਪਰਮ ਸਮਰੱਥਾ ਬਣ ਜਾਣ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਵਿਸ਼ੇਸ਼ ਕਰਕੇ ਗੁਰੂ ਸਾਹਿਬਾਨ ਨੇ ਇਸਤਰੀ ਨੂੰ ਕੁੱਲ ਸ੍ਰਿਸ਼ਟੀ ਦੀ ਸਿਰਜਨਾਤਮਕ ਸ਼ਕਤੀ ਨਾਲ ਪ੍ਰੇਮਾਤਮਕ-ਸੰਵਾਦ ਰਚਨ ਦੀ ਜੋ ਪਰਮ ਸਮਰੱਥਾ ਦਿੱਤੀ ਹੈ ਉਸ ਪਿੱਛੇ ਮੌਜੂਦ ਬੋਧੀ ਤਾਂਤਰਿਕ ਪਰੰਪਰਾ ਵੀ ਹੈ ਜਿਸ ਦੇ ਅਭਿਆਸੀ ਸਹਿਜੀ ਸਨ। ਚਟੋਪਾਧਿਆਇ ਨੇ ਇਕ ਸਹਿਜੀ ਗੀਤ ਦੀ ਉਦਾਹਰਣ ਦਿੱਤੀ ਹੈ ਜਿਸ ਵਿਚ ਕਿਹਾ ਗਿਆ ਹੈ "ਜੇ ਤੂੰ ਇਕ ਤਨ ਹੋ ਕੇ ਸਦੀਵਤਾ ਵਿਚ ਜਾਣਾ ਚਾਹੁੰਦਾ ਹੈਂ ਤਾਂ ਮਰਦ ਅੰਸ਼ ਨੂੰ ਤਿਆਗ ਕੇ ਇਸਤਰੀ ਜਾਂ ਪ੍ਰਕ੍ਰਿਤੀ ਬਣ" (ਚੱਟੋਪਾਧਿਆਇ, 1978, 284)। ਗੁਰੂ ਸਾਹਿਬਾਨ ਨੇ ਇਸ ਇਸਤਰੀ ਨੂੰ ਤੀਬਰ ਪ੍ਰੇਮਾਤਮਕ ਰਿਸ਼ਤੇ ਨਾਲ ਜੋੜ ਕੇ ਮੌਲਿਕ ਪਾਸਾਰ ਦੇ ਦਿੱਤਾ। ਅੱਜ ਸਾਨੂੰ ਐਂਟਾਈ ਇਡੀਪਸ ਦੇ ਕਰਤਾ ਦੇਲਿਊਜ਼ ਅਤੇ ਗਾਟਰੀ ਜਿਹੇ ਚਿਕਿਤਸਕਾਂ ਅਤੇ ਦਾਰਸ਼ਨਿਕਾਂ ਨੇ ਇਹ ਸਿਖਾਇਆ ਹੈ ਕਿ ਹਰ ਕਿਸਮ ਦੇ ਫਾਸ਼ੀਵਾਦ, ਇੱਕਤਮਕਤਾ ਅਤੇ ਸਾਮਰਾਜ ਦੇ ਵਿਰੁੱਧ ਮਨੁੱਖ ਵਿਚ ਮੌਜੂਦ, ਅਬਿਨਾਸ਼ੀ ਪ੍ਰਕ੍ਰਿਤਕ ਸ਼ਕਤੀ ਜਾਂ ਲਿਬਿਡੋ ਢਾਲ ਬਣ ਸਕਦੀ ਹੈ। ਆਪਣੇ ਸਾਰੇ ਪਰਵਚਨ ਨੂੰ ਪ੍ਰੇਮ ਭਾਵ ਅਤੇ ਇਸ ਦੀ ਸ਼ਕਤੀ

ਨਾਲ ਜੋੜ ਕੇ ਗੁਰੂ ਸਾਹਿਬਾਨ ਨੇ ਬਾਕੀ ਸੰਬੰਧਿਤ ਚਿੰਨ੍ਹਾਂ ਨੂੰ ਵੀ ਉਸ ਫ਼ਤਹਕਾਰੀ ਗਤੀ ਤੋਂ ਬਚਾ ਲਿਆ ਹੈ, ਜਿਸ ਨਾਲ ਚਿੰਨ੍ਹ, ਜਿਵੇਂ ਕਿ ਲਿਉਤਾਰ (ਦ) ਨੇ **ਲਿਬਿਡਿਲ ਇਕੌਨੋਮੀ** ਵਿਚ ਸੁਝਾ ਦਿੱਤਾ ਹੈ, ਸਾਮਰਾਜੀ ਪ੍ਰਕ੍ਰਿਆ ਦਾ ਓਜ਼ਾਰ ਬਣ ਸਕਦੇ ਹਨ।

ਸਾਡੇ ਸਮਿਆਂ ਦਾ ਇਕ ਵੱਡਾ ਪ੍ਰਸ਼ਨ ਇਹ ਹੈ ਕਿ ਜਿਸ ਪ੍ਰੇਮਾਤਮਕ ਭਾਵ ਨਾਲ ਇਸਤਰੀ ਰੂਪ ਹੋ ਕੇ, ਸ੍ਰਿਸ਼ਟੀ ਦਾ ਕੁੱਲ ਸਿਰਜਨਾਤਮਕ ਸ਼ਕਤੀ ਨਾਲ ਸੰਬੰਧ ਉਸਾਰਨ ਅਤੇ ਉਸ ਅਨੁਸਾਰ ਸਮਾਜ ਨੂੰ ਸੰਗਠਿਤ ਕਰਨ ਦਾ ਆਦਰਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਨੇ ਦਿੱਤਾ ਹੈ, ਕੀ ਇਹ ਨਫ਼ੇ, ਸੂਦ ਅਤੇ ਸੋਸ਼ਣ ਦੀ ਰਾਜਨੀਤਿਕ ਆਰਥਿਕਤਾ ਵਿਚ ਸੰਭਵ ਹੈ? ਪੱਛਮ ਦੇ ਚਿੰਤਕ ਮਾਰਸਲ ਮੌਸ, ਬਾਤੱਈ ਅਤੇ ਐਜ਼ਰਾ ਪਾਊਂਡ ਇਸ ਦਾ ਜਵਾਬ ਨਾਂਹ ਵਿਚ ਦੇ ਚੁੱਕੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੂੰਜੀ ਅਤੇ ਵਣਜਾਰੇ ਦੇ ਰੂਪਕ ਵਰਤੇ ਗਏ ਹਨ ਪਰ ਉਥੇ "ਸਾਬਤ ਪੂੰਜੀ" ਦੀ ਗੱਲ ਕੀਤੀ ਗਈ ਹੈ ਜੋ "ਸਤਿਗੁਰ" ਦੀ ਸੰਗਤ ਵਿਚ ਮਿਲਦੀ ਹੈ। ਇਸ ਸਾਬਤ ਪੂੰਜੀ ਨਾਲ ਪਾਰਬ੍ਰਹਮ ਦੀ ਚੇਤਨਤਾ ਆਉਂਦੀ ਹੈ (ਗ੍ਰੰਥ, 1986 : 182)। ਜੇ ਸੁਖੁ ਜਾਂ ਸ਼ਾਂਤੀ ਦੀ ਪ੍ਰਾਪਤੀ ਕਰਨੀ ਹੈ ਤਾਂ ਸੱਚ ਦੀ "ਰਾਸਿ" (ਉਹੀ, 23) ਚਾਹੀਦੀ ਹੈ। ਹਰੀ ਆਪ ਹੀ "ਪੂੰਜੀ" ਬਣ ਜਾਂਦਾ ਹੈ, ਉਸ ਦਾ "ਨਾਮ" ਹੀ ਵਪਾਰ ਹੈ। ਰਾਗ ਗਉੜੀ ਬੈਰਾਗਣਿ ਵਿਚ ਗੁਰੂ ਰਾਮ ਦਾਸ ਕਹਿੰਦੇ ਹਨ ਕਿ ਹਰੀ ਦੇ ਪੂੰਜੀ ਬਣਨ ਨਾਲ ਪ੍ਰੇਮ ਰੱਤੇ ਮਹਿਲਾ ਰੂਪ ਵਿਅਕਤੀ "ਵਣਜਾਰੇ ਰਾਮ ਕੇ" ਹਨ। ਜੋ ਪੂੰਜੀ ਹਰੀ ਦਿੰਦਾ ਹੈ, ਉਸੇ ਨਾਲ ਵਿਵਹਾਰ ਹੁੰਦਾ ਹੈ। ਸੱਚ ਅਤੇ ਹਰੀ ਦੇ ਪੂੰਜੀ ਬਣਨ ਨਾਲ ਵਿਅਕਤੀਗਤ ਚੇਤਨਤਾ, ਸਮਾਜਿਕ ਰਿਸ਼ਤੇ, ਆਰਥਿਕਤਾ ਅਤੇ ਰਾਜਨੀਤੀ ਵੀ ਪ੍ਰਭਾਵਿਤ ਹੋਣਗੇ। ਪੂੰਜੀ ਕੇਵਲ ਰੁਪਏ ਪੈਸੇ ਜਾਂ ਜਾਇਦਾਦ ਹੀ ਨਹੀਂ। **ਦਾਸ ਕੈਪੀਟਲ** ਦਾ ਕਰਤਾ ਮਾਰਕਸ ਸਾਨੂੰ ਭਲੀ-ਭਾਂਤ ਸਮਝਾ ਚੁੱਕਾ ਹੈ ਕਿ "ਪੂੰਜੀ ਇਕ ਵਸਤ ਨਹੀਂ, ਸਗੋਂ ਨਿਸ਼ਚਿਤ ਉਤਪਾਦਨ ਰਿਸ਼ਤੇ ਹਨ ਜੋ ਸਮਾਜ ਦੀ ਨਿਸ਼ਚਿਤ ਇਤਿਹਾਸਿਕ ਬਣਤਰ ਨਾਲ ਸੰਬੰਧਿਤ ਹਨ.........ਪੂੰਜੀ ਉਤਪਾਦਨ ਦਾ ਮਾਧਿਅਮ ਹੈ ਜਿਸ ਨੂੰ ਪੂੰਜੀ ਵਿਚ ਬਦਲ ਦਿੱਤਾ ਗਿਆ ਹੈ" (ਮਾਰਕਸ, 1977, ਭਾਗ 3 : 814)। ਸਾਧਾਰਣ ਅਰਥਾਂ ਵਿਚ ਜੇ ਪੂੰਜੀ ਦਾ ਵਸਤੂ ਬਦਲ ਦਿੱਤਾ ਜਾਵੇ ਤਾਂ ਇਸ ਨਾਲ ਰਿਸ਼ਤੇ ਨਾਤੇ ਅਤੇ ਸਮਾਜਿਕ ਬਣਤਰ ਵੀ ਬਦਲ ਜਾਵੇਗੀ। ਅੱਜ ਪੂੰਜੀ ਅੰਨ੍ਹੀ ਬੋਲੀ ਹੈ, ਜੇ ਇਸ ਦਾ ਕੋਈ ਵਸਤੂ ਹੈ ਤਾਂ ਕੇਵਲ ਦੌਲਤ ਦਾ ਵੱਧ ਉਤਪਾਦਨ ਜਾਂ ਨਫ਼ਾ। ਇਸ ਰੂਪ ਵਿਚ ਪੂੰਜੀ ਕੁੱਲ ਸ੍ਰਿਸ਼ਟੀ ਦੀ ਸਿਰਜਨਾਤਮਕ ਸ਼ਕਤੀ ਨਾਲ ਪ੍ਰੇਮ ਰਿਸ਼ਤੇ ਨੂੰ ਜਨਮ ਨਹੀਂ ਦੇ ਸਕਦੀ। ਇਸ ਲਈ ਪਵਿੱਤਰ ਪੂੰਜੀ ਜਾਂ ਸੇਕਰਡ ਕੈਪੀਟਲ ਦੇ ਸੰਕਲਪ ਦੀ ਲੋੜ ਹੈ। ਜੇ ਅੱਜ ਦੀਆਂ ਪੂੰਜੀਵਾਦੀ ਅਤੇ ਸਮਾਜਵਾਦੀ ਆਰਥਿਕਤਾਵਾਂ ਨੇ ਨਫ਼ੇ ਅਤੇ ਦੌਲਤ ਵਧਾਉਣ ਦੀ ਮੁਕਾਬਲਾ-ਗ੍ਰਸਿਤ ਅਤੇ ਸ਼ੋਸ਼ਣ ਹੋੜ ਵਿਚ ਲਿਆਉਣ ਵਾਲੀ ਹੋੜ ਨੂੰ ਰੋਕਣਾ ਹੈ ਤਾਂ ਅੰਨ੍ਹੀ ਬੋਲੀ ਪੂੰਜੀ ਦੀ ਥਾਂ ਸੇਕਰਡ ਕੈਪੀਟਲ ਦਾ ਸੰਕਲਪ ਵਿਕਸਿਤ ਕਰਨਾ ਪਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਰਵਚਨ ਵਿਚ ਇਹ ਸੰਕਲਪ ਮੁੱਢਲੇ ਰੂਪ ਵਿਚ ਮੌਜੂਦ ਹੈ।

ਨਿਸ਼ਕਰਸ਼ ਇਹ ਹੈ ਕਿ ਅਜੋਕੇ ਵਿਆਖਿਆ ਸ਼ਾਸਤਰਾਂ ਦੇ ਪ੍ਰਸੰਗ ਵਿਚ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਕੀਤੀ ਜਾਵੇ ਤਾਂ ਇਹ ਗ੍ਰੰਥ ਬਹੁਤ ਗੌਰਵਸ਼ੀਲ ਹੈ, ਸਾਡਾ ਸਮਕਾਲੀ ਹੈ,

ਇਸ ਵਿਚ ਸੰਦੇਹ ਨਹੀਂ, ਪਰ ਅਜਿਹੀ ਵਿਆਖਿਆ ਲਈ ਨਵੇਂ ਗਿਆਨਾਂ ਨੂੰ ਠੀਕ ਗ੍ਰਹਿਣ ਕਰਨਾ ਜ਼ਰੂਰੀ ਹੈ। ਇਸ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਅੰਤਰਰਾਸ਼ਟਰੀ ਪਰਵਚਨ ਦਾ ਹਿੱਸਾ ਬਣਾਇਆ ਜਾ ਸਕਦਾ ਹੈ।

## REFERENCES

Chattopadhyaya, D. (1978) *Lokayata,* New Delhi, Poeples Publishing House.

De Certeau, Michel, (1988) *The Practice of Everyday Life,* Tr. Steven Rendall, Los Angeles, University of California Press.

Derrida, Jacques (1993) *Speech and Phenomena,* Tr. David Allison, Evanston, Northwestern University Press.

Gadamer Hans-Georg (1977) *Philosophical Hermeneutics,* Tr. David E. Linge Berkeley, University of California Press.

Gettdiener, M. (1995) *postmodern Semiotics,* Oxford Blackwell.

Harmann, A and Abigail J. Stewart, (1994) *Theorizing Feminism,* London and Boulder, Westview Press.

Irigaray, Luce, (1994) *Thinking the Difference,* Tr. Karin Montin, London, The Althone Press.

Levinas, Emmanuel, (1991) *Totality and Infinity,* Tr. Alphonso Lingis, Dordrecht, Kulwer Academic Publishers.

Lyotard, J-F, (1986) *The Postmodern Condition,* Tr. Bennington, Massumi, Manchester, Manchester University Press.

(1988) *The Differend,* Tr. Georges Van Den Abbeele, Manchester, Manchester University Press.

(1991) *Libidinal Economy,* Tr. lain Hamilton Grant, London, The Althone Press.

Marx, Karl (1977) *Das Capital,* Moscow Progress Publishers.

Nabha, Kahn Singh (1981) *Gur Ratnakar Mahan Kosh,* Patiala Language Department.

Shohat, Ella and Robert Stam (1994) *Unthinking Eurocentrism,* London and New York, Routledge.

Sri Guru Granth Sahib, *Shabdarth*, Amritsar, Sharomani Gurdwara Parbandhak Committee.

Taylor, Charles, (1994) *Multiculturalism,* Princeton, Princeton University Press.

# ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗਾਇਨ ਵਿਧਾਨ ਦੀ ਵਰਤਮਾਨ ਪ੍ਰਸੰਗਿਕਤਾ

*ਡਾ. ਗੁਰਨਾਮ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਦਿਵਸ ਦੇ ਅਵਸਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਭਿੰਨ ਪਰਿਪੇਖਾਂ ਨੂੰ ਤਲਾਸ਼ਣ ਦੇ ਯਤਨ ਦੁਆਰਾ ਹੀ ਇਸ ਮਹਾਂ ਉਤਸਵ ਦੇ ਮੰਤਵ ਦੀ ਪੂਰਤੀ ਸੰਭਵ ਹੈ। ਨਿਸ਼ਚੇ ਹੀ ਅਗਾਧ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਦਰਸ਼ਨ ਸੰਬੰਧੀ ਖੋਜ ਤੇ ਅਧਿਐਨ ਦੀ ਸੀਮਾ ਵੀ ਅਥਾਹ ਹੈ। ਇਸ ਦਿਸ਼ਾ ਵਿਚ ਜਗਿਆਸੂ ਸਦੀਆਂ ਤੋਂ ਬਾਣੀ ਦੇ ਅਧਿਆਤਮਕ ਮੰਡਲ ਵਿਚ, ਖੋਜ ਤੇ ਅਧਿਐਨ ਹਿਤ ਕਾਰਜਸ਼ੀਲ ਹਨ। ਬਾਣੀ ਦਰਸ਼ਨ ਦੇ ਵਿਭਿੰਨ ਪਹਿਲੂਆਂ ਸੰਬੰਧੀ ਅਨੇਕ ਦ੍ਰਿਸ਼ਟੀਆਂ ਤੋਂ ਕਈ ਕਾਰਜ ਹੋਏ ਹਨ ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀ ਸੰਕਲਨ ਹਿੱਤ ਪ੍ਰਯੋਗ ਕੀਤੇ ਗਏ ਤੱਤਾਂ ਤੇ ਵਿਧੀਆਂ ਦੀ ਕਾਰਜ ਪ੍ਰਕ੍ਰਿਆ ਦੇ ਵਿਧੀ ਵਿਧਾਨ ਦੇ ਬਾਣੀ ਸੰਦਰਭ ਦੀ ਪਛਾਣ ਪੱਖੋਂ, ਅਸੀਂ ਪੂਰਨ ਰੂਪ ਵਿਚ ਸੁਚੇਤ ਨਹੀਂ ਰਹੇ। ਇਸ ਦਿਸ਼ਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗਾਇਨ ਵਿਧਾਨ ਦੀ ਵਰਤਮਾਨ ਪ੍ਰਸੰਗਿਕਤਾ ਨੂੰ ਪਛਾਣਨ ਦਾ ਸਾਡਾ ਇਹ ਨਿਮਾਣਾ ਜਿਹਾ ਯਤਨ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਮੁੱਖ ਸਰੂਪ 'ਗੇਯ' ਹੈ। ਭਾਵ 'ਗਾਇਨ ਕੀਤੇ ਜਾਣ ਵਾਲੀ ਰਚਨਾ' ਵੱਜੋਂ ਬਾਣੀ ਦਾ ਸੰਕਲਨ ਕਾਵਿ ਤੇ ਸੰਗੀਤ ਦੇ ਸੰਯੁਕਤ ਰੂਪ ਵਿਚ ਕੀਤਾ ਗਿਆ ਹੈ ਅਤੇ ਬਾਣੀ ਦੀ ਸੰਚਾਰਸ਼ੀਲਤਾ ਦੇ ਸੰਦਰਭ ਵਿਚ ਇਨ੍ਹਾਂ ਦੀ ਕਾਰਜ ਪ੍ਰਕ੍ਰਿਆ ਦਾ ਸਰੂਪ ਵੀ ਸੰਮਿਲਤ ਰੂਪ ਵਿੱਚ ਹੀ ਪ੍ਰਗਟ ਹੁੰਦਾ ਹੈ। ਭਾਰਤੀ ਸੰਦਰਭ ਵਿਚ ਕਾਵਿ ਤੇ ਸੰਗੀਤ ਦੋ ਸ਼ਸਕਤ ਕਲਾ ਪਰੰਪਰਾਵਾਂ ਹਨ। ਇਹਨਾਂ ਪਰੰਪਰਾਵਾਂ ਦੀ ਸੁਤੰਤਰ ਪ੍ਰਕ੍ਰਿਤੀ, ਵਿਧੀ ਵਿਧਾਨ ਅਤੇ ਕਾਰਜ ਪ੍ਰਕ੍ਰਿਆ ਹੈ। ਕਾਵਿ ਤੇ ਸੰਗੀਤ ਦੇ ਸੰਮਿਲਤ ਪਸਾਰਾ ਭਾਰਤੀ ਧਰਮ ਦਰਸ਼ਨ ਦੀ ਵਿਸ਼ੇਸ਼ਤਾ ਰਹੀ ਹੈ। ਵੱਖ-ਵੱਖ ਧਰਮਾਂ ਤੇ ਸੰਪਰਦਾਵਾਂ ਵਿਚ ਇਨ੍ਹਾਂ ਦੇ ਵੱਖ-ਵੱਖ ਰੂਪ ਉਪਲਬਧ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਦਰਭ ਵਿਚ ਵਾਚੀਏ ਤਾਂ ਇਸ ਮਹਾਨ ਗ੍ਰੰਥ ਨੂੰ ਵਿਸ਼ਿਸ਼ਟ ਗੇਯ ਰੂਪ ਪ੍ਰਦਾਨ ਕਰਨ ਲਈ ਇਕ ਨਿਸ਼ਚਿਤ ਸੰਗੀਤ ਵਿਧਾਨ ਦੀ ਸਿਰਜਣਾ ਕੀਤੀ ਗਈ ਹੈ ਜਿਸ ਦਾ ਪ੍ਰਯੋਜਨ ਬਾਣੀ ਨੂੰ ਕੀਰਤਨ ਦੁਆਰਾ ਸਰਬ ਲੋਕਾਈ ਤੱਕ ਸੰਚਰਿਤ ਕਰਨਾ ਹੈ। ਇਸ ਕੀਰਤਨ ਮੁਖੀ ਸੰਕਲਨ ਦਾ ਮਹੱਤਵ ਕੇਵਲ ਕੀਰਤਨੀਆਂ ਲਈ ਨਾ ਹੋ ਕੇ ਬਾਣੀ-ਦਰਸ਼ਨ ਦੇ ਅਧਿਆਤਮਕ ਮੰਡਲ ਵਿਚ ਵਿਚਰਨ ਵਾਲੇ ਸਮੂਹ ਜਗਿਆਸੂਆਂ ਲਈ ਵੀ ਹੈ।

---

*ਪ੍ਰੋਫ਼ੈਸਰ ਤੇ ਮੁਖੀ, ਗੁਰਮਤਿ ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਸਿੱਖ ਧਰਮ ਦੇ ਵਿਕਾਸਾਤਮਕ ਪ੍ਰਸੰਗ ਵਿਚ ਵਾਚੀਏ ਤਾਂ ਬਾਣੀ ਆਪਣੇ ਆਦਿ ਰੂਪ ਤੋਂ ਹੀ ਸੰਗੀਤਮਈ ਸ਼ਬਦ ਕੀਰਤਨ ਦੁਆਰਾ ਨਿਰੰਤਰ ਰੂਪ ਵਿਚ ਗਤੀਸ਼ੀਲ ਰਹੀ ਹੈ। ਸਿੱਖ ਧਰਮ ਦੇ ਆਦਿ ਤੋਂ ਹੀ ਗੁਰੂ ਨਾਨਕ ਸਾਹਿਬ ਦੁਆਰਾ ਸ਼ਬਦ ਤੇ ਕੀਰਤਨ ਦਾ ਇਲਾਹੀ ਬਾਣੀ ਦੇ ਸੰਚਾਰ ਹਿਤ ਪ੍ਰਯੋਗ ਹੋਇਆ, ਜਿਨ੍ਹਾਂ ਨੇ ਆਪਣੇ ਸੰਗੀ ਰਬਾਬੀ ਭਾਈ ਮਰਦਾਨਾ ਸੰਗ ਸੰਗੀਤ ਦੀ ਗੁਰਮਤਿ ਸੰਗੀਤ ਪਰੰਪਰਾ ਨੂੰ ਉਦੈ ਕੀਤਾ। ਸ਼ਬਦ ਕੀਰਤਨ ਦੇ ਇਸ ਮਹੱਤਵ ਨੂੰ ਵਿਸ਼ਿਸ਼ਟ ਪਰੰਪਰਾ ਦੇ ਰੂਪ ਵਿਚ ਵਿਦਮਾਨ ਕਰਦਿਆਂ ਗੁਰੂ ਸਾਹਿਬਾਨ ਨੇ ਇਸ ਦਾ ਵਿਵਹਾਰਕ ਰੂਪ ਵਿਚ ਪ੍ਰਚਲਨ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਕੀਰਤਨ ਦੀ ਮੁਹਿਮਾ ਦਾ ਬਖਾਨ ਕਰਦਿਆਂ ਉਸ ਪ੍ਰਭੂ ਦੀ ਕੀਰਤੀ ਗਾਇਨ ਦੇ ਕੀਰਤਨ ਰੂਪ ਨੂੰ ਸਰਵੋਤਮ ਕਰਮ[1], ਸਵੀਕਾਰ ਕਰਦਿਆਂ ਇਸ ਨੂੰ ਉੱਤਮ[2], ਨਿਰਮੋਲਕ[3] ਤੇ ਪ੍ਰਧਾਨ[4] ਦਰਜਾ ਦਿੱਤਾ ਗਿਆ ਹੈ।

ਬਾਣੀ ਵਿਚ ਕੀਰਤਨ ਹਿੱਤ ਵਿਸ਼ੇਸ਼ ਮਰਿਯਾਦਾ ਤੇ ਅਨੁਸ਼ਾਸਨ ਦਰਸਾਇਆ ਗਿਆ ਹੈ। ਕੀਰਤਨ ਲਈ 'ਰਾਗ ਰਤਨ ਰਸਨਾ ਅਲਾਪ'[5] ਅਤੇ ਸੁਰੰਗੜੇ[6] ਰਾਗਾਂ ਦਾ ਗੁਰ ਫੁਰਮਾਨ ਅਤੇ ਵੱਖ-ਵੱਖ ਰਾਗਾਂ ਦਾ ਬਾਣੀ ਮਹੱਤਵ[7] ਵੀ ਸਾਨੂੰ ਗੁਰੂ ਗ੍ਰੰਥ ਸਾਹਿਬ ਤੋਂ ਹੀ ਪ੍ਰਾਪਤ ਹੋ ਰਿਹਾ ਹੈ। ਇਸੇ ਤਰ੍ਹਾਂ ਆਦਰਸ਼ ਕੀਰਤਨੀਏ ਦੇ ਲਈ ਕੀਰਤਨ ਕਰਨ ਹਿੱਤ 'ਸਹਿਜ'[8], 'ਸਮਰਪਣ'[9], 'ਹਉਮੈ'[10] ਤੇ ਮਾਇਆ ਲਾਲਚ ਦੇ ਤਿਆਗ[11] ਦਾ ਲਕਸ਼ ਵੀ ਨਿਰਧਾਰਤ ਹੈ।

ਗੁਰੂ ਅਰਜਨ ਦੇਵ ਜੀ ਦੁਆਰਾ ਬਾਣੀ ਦੇ ਸੰਕਲਤ ਰੂਪ 'ਗ੍ਰੰਥ ਸਾਹਿਬ ਦੇ ਪ੍ਰਕਾਸ਼' ਦੇ ਨਾਲ-ਨਾਲ ਸੰਗੀਤਮਈ ਸ਼ਬਦ ਕੀਰਤਨ ਪਰੰਪਰਾ ਦਾ ਇਕ ਮਰਿਆਦਤ ਵਿਵਹਾਰਕ ਸਰੂਪ ਵੀ ਪ੍ਰਚਲਿਤ ਹੋਇਆ। ਜੋ ਬਾਅਦ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤਕ ਆਧਾਰ ਦੁਆਰਾ ਨਿਸ਼ਚਿਤ ਮਰਿਆਦਤ ਸੰਗੀਤ ਪਰੰਪਰਾ ਵੱਜੋਂ ਸਰੂਪਤ ਹੋਇਆ। ਇਸ ਪਰੰਪਰਾ ਨੂੰ ਸਮੁੱਚ ਰੂਪ ਵਿਚ ਅਸੀਂ 'ਗੁਰਮਤਿ ਸੰਗੀਤ' ਵੱਜੋਂ ਪਛਾਣਦੇ ਹਾਂ। 'ਗੁਰਮਤਿ ਸੰਗੀਤ' ਭਾਵ 'ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਮਤਿ' ਜਾਂ 'ਸਿਧਾਂਤ' ਦੀ ਅਨੁਸਾਰੀ ਸੰਗੀਤਮਈ ਸ਼ਬਦ ਕੀਰਤਨ ਪਰੰਪਰਾ ਗੁਰਮਤਿ ਸੰਗੀਤ ਵਿਚ ਸ਼ਬਦ ਕੀਰਤਨ ਹਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਨਾਤਨੀ ਤੇ ਦੇਸੀ ਬਾਣੀ ਰੂਪਾਂ[12] ਦਾ ਇਕ ਵਿਸ਼ਾਲ ਪਾਸਾਰਾ ਗਾਇਨ ਰੂਪਾਂ ਵੱਜੋਂ ਵਿਕਸਿਤ ਹੋਇਆ ਹੈ। ਇਹਨਾਂ ਗਾਇਨ ਰੂਪਾਂ ਦੀ ਪ੍ਰਸਤੁਤੀ ਲਈ ਸੰਗੀਤਕ ਸੰਕਲਨ ਦੇ ਅੰਤਰਗਤ ਇਕ 'ਗਾਇਨ ਵਿਧਾਨ' ਨਿਸ਼ਚਿਤ ਹੈ। ਕਿਸੇ ਵੀ ਬਾਣੀ ਰਚਨਾ ਦੇ ਗਾਇਨ ਹਿਤ ਉਸ ਦੀ ਪ੍ਰਕ੍ਰਿਤੀ ਅਨੁਸਾਰ ਸ਼ੁੱਧ[13], ਮਿਸ਼ਰਤ[14], ਦੱਖਣੀ[15], ਮੌਸਮੀ[16] ਤੇ ਇਲਾਕਾਈ[17] ਰਾਗਾਂ ਦੀ ਵੰਨ-ਸੁਵੰਨਤਾ ਦ੍ਰਿਸ਼ਟੀਗੋਚਰ ਹੁੰਦੀ ਹੈ। ਬਾਣੀ ਰਚਨਾ ਨੂੰ ਸਥਾਈ ਤੇ ਅੰਤਰਿਆਂ ਵਿਚ ਨਿਸ਼ਚਿਤ ਤੇ ਵਿਭਾਜਿਤ ਕਰਨ ਲਈ ਰਹਾਉ ਤੇ ਅੰਕ ਦੇ ਅੰਕਣ ਦੀ ਵਿਧੀ ਪ੍ਰਯੋਗ ਕੀਤੀ ਗਈ ਹੈ। ਸ਼ਬਦ ਵਿਚ ਭਾਵ ਪਰਿਵਰਤਨ ਸਮੇਂ ਇਕ ਤੋਂ ਵਧੀਕ ਚਾਰ ਤੱਕ ਰਹਾਉ ਪ੍ਰਯੋਗ ਕੀਤੇ ਗਏ ਹਨ।[18] ਬਾਣੀ ਰੂਪਾਂ ਅਨੁਸਾਰ ਅੰਕਾਂ ਦਾ ਅੰਕਣ ਵੀ ਬਾਣੀ ਰਚਨਾ ਦੀ ਵਿਸ਼ਿਸ਼ਟਤਾ ਉਜਾਗਰ ਕਰ ਰਿਹਾ ਹੈ। ਗਾਉਣ ਹਿਤ ਵੱਖ-ਵੱਖ ਸਿਰਲੇਖ ਤੇ ਸੰਕੇਤ ਥਾਂ-ਥਾਂ ਤੇ ਬਾਣੀ ਦੇ ਵਿਸ਼ੇਸ਼ ਨਿਸ਼ਚਿਤ ਸੰਗੀਤਕ ਸਰੂਪ ਨੂੰ ਪ੍ਰਗਟਾ ਰਹੇ ਹਨ। ਇਸ ਤਰ੍ਹਾਂ ਗੁਰਮਤਿ ਸੰਗੀਤ ਵਿਚ ਨਿਸ਼ਚਿਤ ਗਾਇਨ ਵਿਧਾਨ ਅਧੀਨ ਇਕ ਸੰਪੂਰਨ ਸ਼ਬਦ ਕੀਰਤਨ ਪ੍ਰਸਤੁਤੀ ਨੂੰ 'ਕੀਰਤਨ ਚੌਕੀ'

ਵੱਜੋਂ ਨਾਮਾਂਕਣ ਕੀਤਾ ਗਿਆ ਹੈ। ਇਸ ਪਰੰਪਰਾ ਵਿਚ ਵੱਖ-ਵੱਖ ਰਾਗਾਂ, ਰੁੱਤਾਂ ਅਨੁਸਾਰ ਕੀਰਤਨ ਚੌਕੀਆਂ ਦੀ ਵਿਸ਼ੇਸ਼ ਪਰੰਪਰਾ ਹੈ।[19] ਗੁਰਮਤਿ ਸੰਗੀਤ ਦੀ ਪਰੰਪਰਾ ਅਧੀਨ ਕੀਰਤਨ ਚੌਕੀ ਦਾ ਗਾਇਨ ਵਿਧਾਨ ਨਿਸ਼ਚਿਤ ਰੂਪ ਵਿਚ ਵਿਕਸਿਤ ਹੋਇਆ।[20] ਆਸਾ ਦੀ ਵਾਰ ਦੀ ਚੌਕੀ ਦੇ ਸੰਦਰਭ ਵਿਚ ਵਾਚੀਏ ਤਾਂ ਛੰਤ, ਸਲੋਕ ਤੇ ਪਉੜੀ ਦੇ ਵਾਦਨ ਦਾ ਢੰਗ ਇਸੇ ਤਰ੍ਹਾਂ ਬਸੰਤ ਦੀ ਚੌਕੀ ਵਿਚ ਬਸੰਤ ਦੀ ਪਉੜੀ ਲਾਉਣ ਦਾ ਢੰਗ ਅਤੇ ਵੱਖ-ਵੱਖ ਵਾਰਾਂ ਨੂੰ ਨਿਰਧਾਰਿਤ ਰਾਗਾਂ ਅਤੇ ਉਨ੍ਹਾਂ ਦੀਆਂ ਧੁਨੀਆਂ ਅਨੁਸਾਰ ਗਾਉਣਾ ਤੇ ਪਉੜੀ ਲਾਉਣ ਦੀ ਵਿਸ਼ੇਸ਼ ਵਿਧੀ ਹੈ ਜੋ ਸ਼ਬਦ ਕੀਰਤਨ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲਿਖਤ ਸਰੂਪ ਦੀ ਵਿਵਹਾਰਕ ਮੌਖਿਕ ਗਾਇਨ ਪ੍ਰਸਤੁਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਨਾਤਨੀ ਤੇ ਦੇਸੀ ਬਾਣੀ ਰੂਪਾਂ ਦਾ ਪ੍ਰਯੋਗ ਕੀਤਾ ਗਿਆ ਹੈ। ਇਨ੍ਹਾਂ ਬਾਣੀ ਰੂਪਾਂ ਦਾ ਨਿਸ਼ਚਿਤ ਗਾਇਨ ਵਿਧਾਨ ਹੈ। ਉਦਾਹਰਣ ਹਿੱਤ ਅਸ਼ਟਪਦੀਆਂ ਦਾ ਗਾਇਨ ਪ੍ਰਬੰਧ ਸ਼ੈਲੀ ਵਿਚ ਪਦਿਆਂ ਦੇ ਕੀਰਤਨ ਹਿੱਤ ਧਰੁਪਦ ਗਾਇਨ ਸ਼ੈਲੀ ਨਿਸ਼ਚਿਤ ਹੈ। 'ਪੜਤਾਲ' ਬਾਣੀ ਰੂਪ ਦਾ ਉਲੇਖ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਮਿਲਦਾ ਹੈ। ਇਸ ਰਚਨਾ ਨੂੰ ਬਾਣੀ ਦੇ ਅਧਿਐਨਕਾਰਾਂ ਨੇ ਬਾਣੀ ਰੂਪਾਂ ਵਿਚ ਸ਼ੁਮਾਰ ਨਹੀਂ ਕੀਤਾ। ਜਦੋਂ ਕਿ ਇਸ ਦਾ ਕਾਵਿਕ ਤੇ ਸੰਗੀਤਕ ਰੂਪ ਬਾਕੀ ਬਾਣੀ ਰੂਪਾਂ ਨਾਲੋਂ ਭਿੰਨ ਹੈ। ਵੱਖ-ਵੱਖ ਰਾਗਾਂ ਵਿਚ ਪੜਤਾਲਾਂ ਦੇ ਗਾਉਣ ਦਾ ਢੰਗ ਨਿਰਾਲਾ ਹੈ। ਦੇਸੀ ਬਾਣੀ ਰੂਪ, ਅਲਾਹੁਣੀਆਂ, ਘੋੜੀਆਂ ਲੋਕ ਸੰਗੀਤਕ ਅੰਗ ਤੋਂ ਗਾਇਨ ਕੀਤੇ ਜਾਂਦੇ ਹਨ। ਵੱਖ-ਵੱਖ ਰਾਗਾਂ ਅਧੀਨ ਅੰਕਿਤ 22 ਵਾਰਾਂ ਦੀਆਂ 9 ਧੁਨੀਆਂ ਦਾ ਗਾਇਨ ਵਿਧਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੌਲਿਕ ਸਰੂਪ ਦੀ ਗਾਇਨ ਵਿਸ਼ਸ਼ਟਤਾ ਨੂੰ ਹੋਰ ਵੀ ਪ੍ਰਤੱਖ ਕਰ ਰਿਹਾ ਹੈ ਜਿਸ ਦੀ ਕੋਈ ਹੋਰ ਉਦਾਹਰਣ ਨਹੀਂ ਮਿਲਦੀ।[21] ਇਸ ਤਰ੍ਹਾਂ ਵੱਖ-ਵੱਖ ਬਾਣੀ ਰੂਪਾਂ ਹਿੱਤ ਵੱਖ-ਵੱਖ ਗਾਇਨ ਵਿਧਾਵਾਂ ਦਾ ਪ੍ਰਚਲਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮੌਲਿਕਤਾ ਹੈ।

ਉਕਤ ਤੋਂ ਇਲਾਵਾ ਗੁਰੂ ਕਾਲ ਤੋਂ ਹੀ ਕੀਰਤਨੀਆਂ ਦੀ ਵਿਸ਼ੇਸ਼ ਸ਼੍ਰੇਣੀ[22] ਅਤੇ ਤੰਤੀ ਸਾਜ਼ਾਂ[23] ਦੀ ਵਿਸ਼ੇਸ਼ ਪਰੰਪਰਾ ਦਾ ਪ੍ਰਚਲਨ ਅਤੇ ਸੰਪੂਰਣ ਸਿੱਖੀ ਜੀਵਨ ਵਿਚ ਜਨਮ ਤੋਂ ਲੈ ਕੇ ਅਕਾਲ ਚਲਾਣੇ ਤੱਕ[24] ਦੀ ਸ਼ਬਦ ਕੀਰਤਨ ਪਰੰਪਰਾ ਦਾ ਵਿਵਹਾਰਕ ਰੂਪ, ਗੁਰ ਦਰਬਾਰ ਤੇ ਸਿੱਖੀ ਜੀਵਨ ਦੇ ਅਨਿੱਖੜ ਅੰਗ ਵੱਜੋਂ ਪ੍ਰਚਲਿਤ ਹੋਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਿੱਖ ਧਰਮ ਦੇ ਵਿਵਹਾਰਕ ਪ੍ਰਚਲਨ ਦੇ ਵਿਕਾਸ ਤੋਂ ਪ੍ਰਗਟ ਹੋਣ ਵਾਲੇ ਸਮਰਿੱਧ ਰੂਪ ਦੇ ਸਨਮੁੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗਾਹਿਨ ਵਿਘਾਨ ਦੀ ਵਰਤਮਾਨ ਪ੍ਰਸੰਗਿਕਤਾ ਗੰਭੀਰ ਚਿੰਤਨ ਦੀ ਮੰਗ ਕਰਦੀ ਹੈ। ਇਸ ਸਾਰੀ ਸਥਿਤੀ ਦੇ ਸਨਮੁੱਖ ਗੁਰਮਤਿ ਸੰਗੀਤ ਦਾ ਆਗਾਮੀ ਵਿਕਾਸਾਤਮਕ ਸਫ਼ਰ ਚੁਣੌਤੀਆਂ ਭਰਪੂਰ ਹੈ ਕਿਉਂਕਿ ਜੋ ਗੁਰਮਤਿ ਸੰਗੀਤ ਦੇ ਪੈਰੋਕਾਰ ਹੀ ਇਸ ਪਰੰਪਰਾ ਦੇ ਸ਼ੁੱਧ, ਪ੍ਰਮਾਣਿਕ ਸਰੂਪ ਤੇ ਵਿਵਹਾਰ ਪ੍ਰਤੀ ਪੂਰਣ ਰੂਪ ਵਿਚ ਗੰਭੀਰ ਨਹੀਂ। ਵਰਤਮਾਨ ਸਮੇਂ ਬਾਣੀ ਦੇ ਉਚਾਰ ਅਤੇ ਗਾਇਨ ਦੇ ਪੱਧਰ ਤੇ ਸਾਡੀ ਵਿਸ਼ਾਲ ਧਰੋਹਰ ਦੇ ਅਨੇਕ ਪੱਖ ਸਾਡੀ ਅਣਗਹਿਲੀ ਕਾਰਨ ਸਮਾਪਤ ਹੋ ਰਹੇ ਹਨ। ਗੁਰੂ ਗ੍ਰੰਥ ਸਾਹਿਬ ਦੀ ਰਾਗ ਪਰੰਪਰਾ, ਕੀਰਤਨ ਚੌਕੀਆਂ ਦੀ ਪਰੰਪਰਾ, ਤੰਤੀ ਸਾਜ਼ਾਂ ਦੀ ਪਰੰਪਰਾ ਦੇ ਨਾਲ-ਨਾਲ ਬਾਣੀ ਦੀਆਂ ਗਾਇਨ ਵਿਧਾਵਾਂ ਦੀ ਪਰੰਪਰਾ ਲੁਪਤ ਹੋ ਰਹੀ ਹੈ।

ਸਿੱਖ ਧਰਮ ਵਿਚ ਸੰਤਾਂ, ਸੰਪਰਦਾਵਾਂ, ਡੇਰਿਆਂ ਦੀ ਗਿਣਤੀ ਭਾਵੇਂ ਵਧੀ ਹੈ ਪਰ ਗੁਰਮਤਿ ਤੇ ਸੰਗੀਤ ਸਿਖਲਾਈ ਦੀ ਟਕਸਾਲੀ ਪ੍ਰਣਾਲੀ ਦੀ ਪਰੰਪਰਾ ਅਲੋਪ ਹੁੰਦੀ ਜਾ ਰਹੀ ਹੈ ਅਤੇ ਅਕਾਦਮਿਕ ਪੱਧਰ ਉੱਤੇ ਇਸ ਦਾ ਪਰੰਪਰਾਗਤ ਮੌਲਿਕ ਰੂਪ ਸਾਡੇ ਅਧਿਐਨਾਂ ਅਤੇ ਸਿੱਖਿਆ ਦੀਆਂ ਪ੍ਰਣਾਲੀਆਂ ਦਾ ਹਿੱਸਾ ਵੀ ਨਹੀਂ ਬਣ ਸਕਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਰਗੀਆਂ ਸੰਸਥਾਵਾਂ ਵੱਲੋਂ ਵੀ ਬਾਣੀ ਦੇ ਪਾਠ, ਉਚਾਰ, ਵਿਚਾਰ ਤੇ ਗਾਇਨ ਦੀ ਪ੍ਰਮਾਣਿਕ ਸਿਖਲਾਈ ਤੇ ਵਿਧੀ ਵਿਕਸਿਤ ਕਰਨ ਦਾ ਯਤਨ ਨਹੀਂ ਕੀਤਾ ਗਿਆ ਹੈ। ਸਗੋਂ ਵੱਖ-ਵੱਖ ਸੰਪਰਦਾਵਾਂ ਤੇ ਸੰਸਥਾਵਾਂ ਦੀ ਸਿੱਖਿਆ ਪ੍ਰਣਾਲੀ ਦੀ ਉਪਜ, 'ਸ਼੍ਰੇਣੀ' ਵੱਲੋਂ ਆਪੋ-ਆਪਣੀ ਸੋਚ, ਵਿਧੀ ਤੇ ਆਸ਼ੇ ਮੁਤਾਬਿਕ ਸਿਖਲਾਈ ਤੇ ਪ੍ਰਸਤੁਤੀ ਜਾਰੀ ਹੈ। ਕੇਵਲ ਗੁਰਮਤਿ ਸੰਗੀਤ ਦੇ ਸੰਦਰਭ ਵਿਚ ਵਾਚੀਏ ਤਾਂ ਬਾਣੀ ਦਾ ਮਨਮਤ ਅਨੁਸਾਰ ਪ੍ਰਚਲਿਤ ਸੁਗਮ ਸੰਗੀਤਕ ਅੰਦਾਜ਼ ਵਿਚ ਕੀਰਤਨ-ਗਾਇਨ ਹੀ ਪ੍ਰਮੁੱਖ ਰੂਪ ਵਿਚ ਪ੍ਰਚਲਿਤ ਹੋ ਚੁੱਕਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਮਰਿਆਦਤ ਸਰੂਪ ਦੀ ਉਲੰਘਣਾ ਵੱਜੋਂ ਹੋ ਰਹੇ ਕੀਰਤਨ ਨੇ ਸਦੀਆਂ ਤੋਂ ਵਿਕਸਿਤ ਗੁਰਮਤਿ ਸੰਗੀਤ ਦੇ ਵਿਵਹਾਰਕ ਸਰੂਪ ਵੱਲੋਂ ਮੂੰਹ ਫੇਰ ਲਿਆ ਹੈ। ਸਿਖਲਾਈ ਦੇ ਪੱਧਰ ਤੇ ਹੁਣ 'ਪ੍ਰਚਲਿਤ ਕੀਰਤਨ' ਸਵੈ ਰਚਿਤ ਵਿਧੀਆਂ ਦੁਆਰਾ ਤਾਂ ਬਹੁਤ ਸਿਖਾਇਆ ਜਾ ਰਿਹਾ ਹੈ ਪਰੰਤੂ ਗੁਰੂ ਕਾਲ ਤੋਂ ਵਿਕਸਿਤ ਗੁਰੂ ਗ੍ਰੰਥ ਸਾਹਿਬ ਦੇ ਉਕਤ ਗਾਇਨ ਵਿਧਾਨ ਦਾ ਵਿਵਹਾਰਕ ਸਰੂਪ ਕੁਝ ਪੁਰਾਤਨ ਟਕਸਾਲੀ ਕੀਰਤਨੀਆਂ ਦੀਆਂ ਸਿਮ੍ਰਤੀਆਂ, ਸੁਰਲਿਪੀਬੱਧ ਪ੍ਰਕਾਸ਼ਤ ਰਚਨਾਵਾਂ ਅਤੇ ਕੁਝ ਰਿਕਾਰਡਿੰਗਜ਼ ਦੇ ਰੂਪ ਵਿਚ ਖਾਮੋਸ਼ ਹੋ ਰਿਹਾ ਹੈ।

ਇਸ ਇਤਿਹਾਸਿਕ ਅਵਸਰ ਦੇ ਵਰਤਮਾਨ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗਾਇਨ ਵਿਧਾਨ ਦੀ ਪ੍ਰਮਾਣਿਕ ਪਰੰਪਰਾ ਨੂੰ ਪੁਨਰ ਸਜੀਵ ਕਰਦਿਆਂ, ਬਾਣੀ ਦੇ ਪਾਠ, ਉਚਾਰ ਦੀ ਮੌਖਿਕ ਪਰੰਪਰਾ, ਵਿਚਾਰ ਅਤੇ ਗਾਇਨ ਦੀ ਸੁਰੱਖਿਆ, ਸੰਭਾਲ ਤੇ ਸਿਖਲਾਈ ਦੀ ਬੁਨਿਆਦੀ ਜ਼ਰੂਰਤ ਹੈ। ਇਸ ਲਕਸ਼ ਦੀ ਪੂਰਤੀ ਲਈ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਧਾਂਤਕ ਤੇ ਵਿਵਹਾਰਕ ਅਗਵਾਈ ਹੀ ਪ੍ਰਮਾਣਿਕ ਹੈ। ਅਕਾਦਮਿਕ ਪੱਧਰ ਤੇ ਇਸ ਦਿਸ਼ਾ ਵਿਚ ਕੀਤੇ ਜਾਣ ਵਾਲੇ ਯਤਨ ਸਿੱਖ ਸਮੁਦਾਇ ਤੇ ਸਿੱਖ ਸੰਸਥਾਵਾਂ ਦੀ ਸਕਾਰਾਤਮਕ ਪਹੁੰਚ ਦੁਆਰਾ ਹੀ ਸੰਭਵ ਹੋ ਸਕਦੇ ਹਨ। ਅਕਾਦਮਿਕ ਤੇ ਧਾਰਮਿਕ ਖੇਤਰ ਵਿਚ ਇਕ ਸੰਤੁਲਨ ਅਤੇ ਆਦਾਨ ਪ੍ਰਦਾਨ ਦੁਆਰਾ ਅਜਿਹੇ ਯਤਨ ਸਾਰਥਕ ਹੋਣਗੇ, ਅਜਿਹਾ ਸਾਡਾ ਵਿਸ਼ਵਾਸ ਹੈ।

## ਟਿੱਪਣੀਆਂ ਤੇ ਹਵਾਲੇ

1. ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
   *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੨)*
2. ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ ॥
   *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੯੭)*
3. ਕੀਰਤਨੁ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ ॥
   *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੯੩)*
4. ਕਲਜੁਗ ਮਹਿ ਕੀਰਤਨ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥
   *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੫)*

5. ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੮੨੧)
6. ਧੰਨੁ ਸੁ ਰਾਗ ਸੁਰੰਗੜੇ । ਆਲਾਪਤ ਸਭ ਤਿਖ ਜਾਇ ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੯੫੮)
7. ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤ ਕਰੇਇ ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੩੧੧)
ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੬੪੨)
8. ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੬੮)
9. ਆਪਿ ਗਾਵਾਏ ਸੁ ਹਰਿ ਗੁਨ ਗਾਉ ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੨੭੦)
10. ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥
ਹਉਮੈ ਵਿਚ ਗਾਵਹਿ ਬਿਰਥਾ ਜਾਇ ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੫੮)
11. ਭਲੋ ਭਲੋ ਰੇ ਕੀਰਤਨੀਆ ॥ ਰਾਮ ਰਮਾ ਰਾਮਾ ਗੁਨ ਗਾਉ ॥ ਛੋਡਿ ਮਾਇਆ ਕੇ ਧੰਧ ਸੁਆਉ ॥
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੮੮੫)
12. ਸਨਾਤਨੀ ਬਾਣੀ ਰੂਪ : ਅਸ਼ਟਪਦੀ, ਪਦੇ, ਪੜਤਾਲ ।
ਦੇਸੀ ਬਾਣੀ ਰੂਪ : ਵਾਰ, ਛੰਤ, ਅਲਾਹੁਣੀਆਂ, ਘੋੜੀਆਂ ਆਦਿ ।
13. ਸ਼ੁੱਧ ਰਾਗ : 31 ਮੁੱਖ ਰਾਗ ਜਿਵੇਂ ਸਿਰੀ, ਗਉੜੀ, ਆਸ਼ਾ, ਵਡਹੰਸ, ਜੈਜਾਵੰਤੀ ਆਦਿ ।
14. ਮਿਸ਼ਰਤ ਰਾਗ : ਗਉੜੀ ਪੂਰਬੀ, ਆਸਾ ਕਾਫ਼ੀ, ਸੂਹੀ ਲਲਿਤ, ਬਸੰਤ ਹਿੰਡੋਲ, ਪ੍ਰਭਾਤੀ ਬਿਭਾਸ ਆਦਿ ।
15. ਦੱਖਣੀ ਰਾਗ : ਗਉੜੀ ਦੱਖਣੀ, ਵਡਹੰਸ ਦੱਖਣੀ, ਬਿਲਾਵਲ ਦੱਖਣੀ, ਮਾਰੂ ਦੱਖਣੀ, ਰਾਮਕਲੀ ਦੱਖਣੀ, ਪ੍ਰਭਾਤੀ ਦੱਖਣੀ ।
16. ਮੌਸਮੀ ਰਾਗ : ਮਲਹਾਰ, ਬਸੰਤ ।
17. ਇਲਾਕਈ ਰਾਗ : ਆਸਾ, ਤੁਖਾਰੀ, ਮਾਝ ਆਦਿ ।
18. ਰਹਾਉ ੨ : ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੫-੫੬ ਅਤੇ ਹੋਰ ।
ਰਹਾਉ ੩ : ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੪ ਅਤੇ ਹੋਰ ।
ਰਹਾਉ ੪ : ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬-੯੭ ਅਤੇ ਹੋਰ ।
19. *ਗੁਰੂ ਅਰਜਨ ਦੇਵ ਜੀ ਦੇ ਸਮੇਂ ਹਰਿਮੰਦਰ ਸਾਹਿਬ ਵਿਖੇ ਪ੍ਰਚਲਿਤ ਕੀਰਤਨ ਚੌਕੀ ਪਰੰਪਰਾ :*
–ਅੰਮ੍ਰਿਤ ਵੇਲੇ 'ਆਸਾ ਦੀ ਵਾਰ' ਦੀ ਚੌਕੀ
–ਸਵਾ ਪਹਿਰ ਦਿਨ ਚੜ੍ਹੇ 'ਚਰਨ ਕਮਲ' ਦੀ ਚੌਕੀ
–ਸੰਝ ਵੇਲੇ ਰਹਿਰਾਸ ਤੋਂ ਪਹਿਲਾ 'ਸੋ ਦਰੁ' ਦੀ ਚੌਕੀ
–ਚਾਰ ਘੜੀ ਰਾਤ ਬੀਤਣ ਪੁਰ 'ਕਲਯਾਨ ਦੀ ਚੌਕੀ' ।
(ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ 91)

ਵਰਤਮਾਨ ਸਮੇਂ ਹਰਿਮੰਦਰ ਸਾਹਿਬ ਵਿਖੇ ਪ੍ਰਚਲਿਤ ਵਿਕਸਿਤ ਕੀਰਤਨ ਚੌਕੀ ਪਰੰਪਰਾ :
–ਤਿੰਨ ਪਹਿਰੇ ਦੀ ਚੌਕੀ
–ਆਸਾ ਦੀ ਵਾਰ ਦੀ ਕੀਰਤਨ ਚੌਕੀ
–ਬਿਲਾਵਲ ਦੀ ਕੀਰਤਨ ਚੌਕੀ
(ਵਰਤਮਾਨ ਸਮੇਂ ਬਿਲਾਵਲ ਦੀਆਂ ਚਾਰ ਕੀਰਤਨ ਚੌਕੀਆਂ ਪ੍ਰਚਲਿਤ ਹਨ)
–ਅਨੰਦ ਦੀ ਚੌਕੀ
–ਚਰਨ ਕਮਲ ਜਾਂ ਸਾਰੰਗ ਦੀ ਕੀਰਤਨ ਚੌਕੀ
(ਵਰਤਮਾਨ ਸਮੇਂ ਚਰਨ ਕਮਲ ਦੀਆਂ ਤਿੰਨ ਕੀਰਤਨ ਚੌਕੀਆਂ ਪ੍ਰਚਲਿਤ ਹਨ)
–ਸੋਦਰੁ ਤੋਂ ਪਹਿਲੀ ਕੀਰਤਨ ਚੌਕੀ ਜਿਸ ਨੂੰ ਜੈਤਸਰੀ ਦੀ ਚੌਕੀ ਵੀ ਆਖਿਆ ਜਾਂਦਾ ਹੈ।
–ਸੋਦਰੁ ਦੀ ਕੀਰਤਨ ਚੌਕੀ
–ਆਰਤੀ ਦੀ ਕੀਰਤਨ ਚੌਕੀ
–ਕਲਿਆਣ ਦੀ ਕੀਰਤਨ ਚੌਕੀ
–ਕਾਨੜੇ ਦੀ ਜਾਂ ਕੀਰਤਨ ਸੋਹਿਲੇ ਦੀ ਚੌਕੀ
–ਸਾਵਣ ਦੇ ਮਹੀਨੇ ਵਿਚ 'ਮਲ੍ਹਾਰ ਦੀ ਕੀਰਤਨ ਚੌਕੀ' ਅਤੇ ਮਾਘ ਦੀ ਸੰਗ੍ਰਾਂਦ ਤੋਂ ਲੈ ਕੇ ਹੋਲੇ ਮਹੱਲੇ ਤੱਕ 'ਬਸੰਤ ਦੀ ਕੀਰਤਨ ਚੌਕੀ'।

20. ਕੀਰਤਨ ਚੌਕੀ ਦੇ ਸਰੂਪ ਨੂੰ ਨਿਸ਼ਚਿਤ ਕਰਨ ਵਾਲੇ ਚਰਣ *ਸ਼ਾਨ, ਮੰਗਲਾਚਰਣ, ਧਰੁਪਦ ਜਾਂ ਵੱਡੇ ਤਾਲ ਵਿਚ ਸ਼ਬਦ ਰੀਤ, ਸ਼ਬਦ ਰੀਤ ਪਰਮਾਣ ਸਹਿਤ ਅਤੇ ਕੀਰਤਨ ਚੌਕੀ ਦੇ ਰਾਗਾਂ ਜਾਂ ਸਮੇ ਅਨੁਸਾਰ ਪਉੜੀ ਲਗਾਉਣਾ* ਆਦਿ ਹਨ।
21. ਵੱਖ ਰਾਗਾਂ ਅਧੀਨ ਰਚਿਤ 22 ਵਾਰਾਂ ਦੀ 9 ਧੁਨੀਆਂ।
–ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ਮਲਕ ਮੁਰੀਦ ਤਥਾ ਚੰਦ੍ਰਹੜਾ, ਸੋਹੀਆ ਕੀ ਧੁਨੀ ਗਾਵਣੀ, ਪੰਨਾ ੧੩੭
–ਗਉੜੀ ਕੀ ਵਾਰ ਮਹਲਾ ੫ ਰਾਇ ਕਮਾਲਦੀ ਮੋਜ ਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ, ਪੰਨਾ ੩੧੮
–ਆਸਾ ਮਹਲਾ ੧ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੈ ਕੀ ਧੁਨੀ, ਪੰਨਾ ੪੬੨
–ਗੂਜਰੀ ਕੀ ਵਾਰ ਮਹਲਾ ੩ ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ, ਪੰਨਾ ੫੦੮
–ਵਡਹੰਸ ਕੀ ਵਾਰ ਮਹਲਾ ੪ ਲਲਾਂ ਬਹਿਲੀ ਮਾਕੀ ਧੁਨਿ ਗਾਵਣੀ, ਪੰਨਾ ੫੮੫
–ਰਾਮਕਲੀ ਕੀ ਵਾਰ ਮਹਲਾ ੩ ਜੋਧੈ ਵੀਰੈ ਪੂਰਬਾਣੀ ਕੀ ਧੁਨੀ, ਪੰਨਾ ੯੪੭
–ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ, ਪੰਨਾ ੧੨੩
–ਵਾਰ ਮਲ੍ਹਾਰ ਕੀ ਮਹਲਾ ੧ ਰਾਣੈ ਕੈਲਾਸ਼ ਤਥਾ ਮਾਲਦੇ ਕੀ ਧੁਨਿ, ਪੰਨਾ ੧੨੭੮
–ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ, ਪੰਨਾ ੧੩੧੨
22. ਭਾਈ ਮਰਦਾਨਾ, ਭਾਈ ਸਜਾਦਾ (ਸਹਿਜ਼ਾਦ), ਭਾਈ ਦਾਲਾ, ਭਾਈ ਸੱਤਾ, ਭਾਈ ਬਲਵੰਡ ਆਦਿ ਦੀ ਰਬਾਬੀ ਕੀਰਤਨ ਪਰੰਪਰਾ ਅਤੇ ਹੋਰ।
23. ਰਬਾਬ, ਸਾਰੰਦਾ, ਤਾਊਸ, ਦਿਲਰੁਬਾ ਆਦਿ ਤੰਤੀ ਸਾਜ਼।
24. ਜਨਮ, ਕੁੜਮਾਈ, ਆਨੰਦ ਕਾਰਜ, ਅਕਾਲ ਚਲਾਣਾ ਵਰਗੇ ਵੱਖੋ-ਵੱਖ ਰਹੁ ਰੀਤਾਂ ਤੇ ਕਾਰਜਾਂ ਸਮੇਂ ਕੀਰਤਨ ਦੀਆਂ ਚੌਕੀਆਂ।

# ਵਿਚਾਰ ਵਟਾਂਦਰਾ

## ਡਾ. ਗੁਰਨਾਮ ਕੌਰ

ਪ੍ਰਧਾਨ ਜੀ, ਵਿਦਵਾਨ ਸਰੋਤਿਓ, ਵਾਹਿਗੁਰੂ ਜੀ ਦਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਿਹ। ਪਹਿਲੀ ਗੱਲ ਤਾਂ ਇਹ ਹੈ ਕਿ ਜਿਹੜੀ ਹਉਮੈਂ ਦੀ ਡਾ. ਜੋਧ ਸਿੰਘ ਹੋਰਾਂ ਨੇ ਗੱਲ ਕੀਤੀ ਹੈ, ਮੈਂ ਇਸ ਵੇਲੇ ਉਸ ਤੋਂ ਬਿਲਕੁਲ ਮੁਕਤ ਹੋ ਕੇ ਗੱਲ ਕਰਨ ਜਾ ਰਹੀ ਹਾਂ। ਇਹ ਨਾ ਸਮਝਿਆ ਜਾਵੇ ਕਿ ਮੈਂ ਹਉਮੈ ਦੇ ਵਿਚੋਂ ਗੱਲ ਕਰ ਰਹੀ ਹਾਂ। ਮੈਂ ਪਹਿਲਾਂ ਹੀ ਮਾਫ਼ੀ ਮੰਗਦੀ ਹਾਂ। ਮੇਰਾ ਜਿਹੜਾ ਸਵਾਲ ਹੈ ਡਾ. ਜੋਧ ਸਿੰਘ ਹੁਰਾਂ ਦੇ ਪਰਚੇ ਨਾਲ ਤੁਅੱਲਕ ਰੱਖਦਾ ਹੈ। ਸਿੱਖ ਗਿਆਨ-ਮੀਮਾਂਸਾ ਤੇ ਬਿਲਕੁਲ ਸਿਸਟੇਮੈਟਿਕ ਕੰਮ ਹੋ ਚੁੱਕਿਆ ਹੈ। ਕੋਈ ਵੀ ਕੰਮ ਕਦੇ ਆਖਰੀ ਨਹੀਂ ਹੋਇਆ ਕਰਦਾ। ਪਰ ਜਦੋਂ ਅਸੀਂ ਹੋ ਚੁੱਕੇ ਕੰਮ ਤੋਂ ਅੱਗੇ ਕੰਮ ਕਰਨਾ ਹੁੰਦਾ ਹੈ ਤਾਂ ਰਿਸਰਚ ਇਹ ਮੰਗ ਕਰਦੀ ਹੈ, ਖ਼ਾਸ ਕਰਕੇ ਫ਼ਿਲਾਸਫ਼ੀ ਦੇ ਵਿਦਿਆਰਥੀ ਤੋਂ, ਡਾ. ਸਾਹਿਬ ਫ਼ਿਲਾਸਫ਼ੀ ਦੇ ਟੀਚਰ ਨੇ ਪਰ ਮੈਂ ਸਿੱਖ ਫ਼ਿਲਾਸਫ਼ੀ ਦੀ ਆਪਣੇ ਆਪ ਨੂੰ ਵਿਦਿਆਰਥੀ ਸਮਝਦੀ ਹਾਂ ਕਿ ਪਹਿਲਾਂ ਹੋ ਚੁੱਕੇ ਕੰਮ ਦੇ ਜਿਹੜੇ ਤਰਕ ਸਿਰਜੇ ਜਾ ਚੁੱਕੇ ਨੇ ਉਹਨਾਂ ਨੂੰ ਰਿਜੈਕਟ ਕਰਨ ਲਈ ਵੀ ਉਹਨਾਂ ਦਾ ਤਰਕ ਸਥਾਪਤ ਕਰਕੇ ਫ਼ੇਰ ਹੀ ਅਸੀਂ ਅੱਗੇ ਚਲ ਸਕਦੇ ਹਾਂ ਜਾਂ ਚਲਣਾ ਚਾਹੀਦਾ ਹੈ। ਮੇਰਾ ਪ੍ਰਸ਼ਨ ਡਾ. ਸਾਹਿਬ ਦੇ ਪੇਪਰ ਵਿਚ ਗਿਆਨ ਦੇ ਸੋਮੇ ਨਾਲ ਹੈ ਜਿਨ੍ਹਾਂ ਨੂੰ ਅਸੀਂ ਪ੍ਰਮਾਣ ਕਹਿੰਦੇ ਹਾਂ ਉਹ ਭਾਰਤੀ ਛੇ ਸ਼ਾਸਤਰਾਂ ਦੇ ਹਵਾਲੇ ਨਾਲ ਲਿਆ ਹੈ ਅਤੇ ਸਾਰਿਆਂ ਨੇ ਹੀ ਭਾਵੇਂ ਇਨ੍ਹਾਂ ਚਾਰ ਨੂੰ ਬੇਸਿਕ ਮੰਨਿਆ ਹੈ। ਹਰ ਇਕ ਸ਼ਾਸਤਰ ਨੇ ਇਕ ਪ੍ਰਮਾਣ ਵੱਖਰੇ-ਵੱਖਰੇ ਦਿੱਤੇ ਹੋਏ ਹਨ। ਡਾ. ਸਾਹਿਬ ਨੇ ਵੀ ਇਸ ਦੀ ਗੱਲ ਕੀਤੀ ਸੀ। ਅਸੀਂ ਸਿਰਫ਼ ਇੰਡੀਅਨ ਫ਼ਿਲਾਸਫ਼ੀ ਨਾਲੋਂ ਜੋ ਕੰਮ ਪਹਿਲਾਂ ਹੋ ਚੁੱਕਿਆ ਹੈ ਉਸ ਨਾਲੋਂ ਗੁਰੂ ਨਾਨਕ ਦੇ ਗਿਆਨ-ਮੀਮਾਂਸਾ ਦਾ ਫ਼ਰਕ ਦੱਸਣ ਵਾਸਤੇ ਸਿਸਟਮ ਨੂੰ ਉਤਾਂਹ-ਹੇਠਾਂ ਨਹੀਂ ਕਰ ਸਕਦੇ। ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੋਪਾਲ, ਰਾਮ, ਗੋਵਿੰਦ ਨਾਵਾਂ ਦੀ ਵਰਤੋਂ ਕੀਤੀ ਗਈ ਹੈ ਪਰ ਇੱਥੇ ਇਨ੍ਹਾਂ ਦਾ ਆਪਣਾ ਸੰਦਰਭ ਹੈ। ਅਨੇਕਾਂ ਸ਼ਬਦ ਨੇ ਜਿਵੇਂ ਆਤਮਾ ਪਰਮਾਤਮਾ ਜੋ ਉਸੇ ਕਲਚਰ ਦੇ ਵਿਚੋਂ ਆਏ ਨੇ ਕਿਉਂਕਿ ਭਾਸ਼ਾ ਉਹੀ ਹੈ, ਜ਼ਮੀਨ ਉਹੀ ਹੈ, ਸਭਿਅਤਾ ਉਹੀ ਹੈ ਜਿੱਥੇ ਗੁਰੂ ਸਾਹਿਬਾਨ ਪੈਦਾ ਹੋਏ ਨੇ ਪਰ ਇੱਥੇ ਉਹਨਾਂ ਨੇ ਆਪਣਾ ਸੰਦਰਭ ਸਿਰਜਿਆ ਹੈ, ਆਪਣੀ ਵਿਆਖਿਆ ਦਿੱਤੀ ਹੈ। ਇਸੇ ਤਰ੍ਹਾਂ ਗਿਆਨ-ਮੀਮਾਂਸਾ ਦੇ ਵਿਚ ਵੀ ਗੁਰੂ ਨਾਨਕ ਦੇਵ ਜੀ ਨੇ ਸੁਣਿਐ, ਮੰਨਿਐ ਅਤੇ ਇਕ-ਧਿਆਨ ਦੀਆਂ ਪਉੜੀਆਂ ਵਿਚ ਗੁਰਮਤਿ ਗਿਆਨ-ਮੀਮਾਂਸਾ ਦੀ ਸਿਰਜਣਾ ਕੀਤੀ ਹੈ। ਹੁਣ ਇੰਡੀਅਨ ਫ਼ਿਲਾਸਫ਼ੀ ਵਿਚ ਸ਼੍ਰਵਣ, ਮਨਨ ਅਤੇ ਨਿਧਿਆਸਨ ਦਾ ਸਿਸਟਮ ਸਾਨੂੰ ਮਿਲਦਾ ਹੈ। ਜੇ ਅਸੀਂ ਜਪੁਜੀ ਸਾਹਿਬ ਨੂੰ ਹੀ ਇਕ ਆਧਾਰ ਬਣਾ ਲਈਏ, ਤਾਂ

ਸੁਣਿਐ, ਮੰਨਿਐ ਦੀਆਂ ਪਉੜੀਆਂ ਅਤੇ ਪੰਜਾਂ ਖੰਡਾਂ ਦੀਆਂ ਪਉੜੀਆਂ ਵਿਚੋਂ ਸਿੱਖ ਗਿਆਨ-ਮੀਮਾਂਸਾ ਬਿਲਕੁਲ ਸਪਸ਼ਟ ਹੋ ਜਾਂਦਾ ਹੈ। ਮੈਨੂੰ ਕਿਹਾ ਗਿਆ ਹੈ ਕਿ ਮੈਂ ਵਿਸਥਾਰ ਵਿਚ ਨਾ ਜਾਵਾਂ। ਇਸ ਲਈ ਮੈਂ ਹੋਰ ਗਿਆਨ ਦੇ ਸੋਮਾ ਕੀ ਨੇ, ਉਹਨਾਂ ਦੀ ਗੱਲ ਨਹੀਂ ਕਰਾਂਗੀ। ਗਿਆਨ ਦੀ ਪ੍ਰਮਾਣਿਕਤਾ ਕੀ ਹੈ, ਇਸ ਦੀ ਗੱਲ ਕਰਾਂਗੀ। ਮੈਂ ਸਿਰਫ਼ ਵਿਸਮਾਦ ਅਤੇ ਪਿਆਰ ਦੀ ਗੱਲ ਕਰਦੀ ਹਾਂ, ਪ੍ਰੇਮ ਦੀ ਜਿਸ ਦਾ ਜ਼ਿਕਰ ਇਹਨਾਂ ਨੇ ਕੀਤਾ ਹੈ। ਵਿਸਮਾਦ ਗਿਆਨ ਦਾ ਸੋਮਾ ਨਹੀਂ ਹੈ। ਵਿਸਮਾਦ ਉਹ ਸਥਿਤੀ ਹੈ, ਜਿਹੜੀ ਉੱਚਤਮ ਗਿਆਨ ਦੀ ਪ੍ਰਾਪਤੀ, ਅਨੁਭਵੀ ਗਿਆਨ ਦੀ ਪ੍ਰਾਪਤੀ ਰਾਹੀਂ ਪ੍ਰਾਪਤ ਹੁੰਦੀ ਹੈ। ਜਿਹੜੀ ਡਾ. ਗੁਰਭਗਤ ਹੋਰੀਂ ਗੱਲ ਕਰ ਰਹੇ ਸੀ, ਇਹ ਜਿਨ੍ਹਾਂ ਨੂੰ ਅਸੀਂ ਚਾਰ ਵਾਕ ਵੀ ਕਹਿੰਦੇ ਹਾਂ, ਉਨ੍ਹਾਂ ਵਿਚ ਤਨ ਅਤੇ ਗਿਆਨ ਇੰਦ੍ਰੀਆਂ ਦੇ ਤਰਕ ਨੂੰ ਰਿਜੈਕਟ ਨਹੀਂ ਕੀਤਾ ਗਿਆ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਵੀ ਗਿਆਨ ਇੰਦ੍ਰੀਆਂ ਨੂੰ ਰਿਜੈਕਟ ਨਹੀਂ ਕੀਤਾ। ਪਹਿਲਾ ਗਿਆਨ ਦਾ ਪੜਾਅ ਜਾਂ ਪ੍ਰਮਾਣ ਸੁਣਿਐ ਦੀਆਂ ਪਉੜੀਆਂ ਰਾਹੀਂ ਪ੍ਰਾਪਤ ਹੁੰਦਾ ਹੈ, ਦੂਸਰਾ ਪ੍ਰਮਾਣ ਮੰਨਿਐ ਹੈ। ਨਿਧਿਆਸਣ ਇਸ ਦਾ ਤੀਸਰਾ ਪ੍ਰਮਾਣ ਹੈ। ਜਿਸ ਸ਼ਬਦ ਦੇ ਸੋਲਾਂ ਪਦ ਨੇ ਉਸ ਨੂੰ ਸੋਲਹੇ ਕਿਹਾ ਗਿਆ ਹੈ। ਸੋਲਾਂ ਦੇ ਅੰਕ ਤੋਂ ਅੱਗੇ ਸ਼ਬਦ ਦਾ ਅਗਲਾ ਅੰਕ ਸ਼ੁਰੂ ਹੋ ਜਾਂਦਾ ਹੈ। ਗਿਣਤੀ ਦਾ ਇਹ ਆਸਪੈਕਟ ਇਹਨਾਂ ਨੇ ਬਿਲਕੁਲ ਨਹੀਂ ਛੋਹਿਆ। 'ਸਾਕਤਾ' ਵਾਲਾ ਆਸਪੈਕਟ ਛੋਹਿਆ ਹੈ। ਇਸ ਵੱਲ ਇਹਨਾਂ ਨੇ ਕਿਉਂ ਨਹੀਂ ਧਿਆਨ ਦਿੱਤਾ। ਬਸ ਇਹ ਦੋ ਪ੍ਰਸ਼ਨ ਇਨ੍ਹਾਂ ਬਾਰੇ ਨੇ। ਦੂਸਰਾ ਜਿਹੜਾ ਪਰਚਾ ਸੀ ਉਹਦੇ ਬਾਰੇ ਤਾਂ ਮੈਂ ਏਹੀ ਕਹਾਂਗੀ ਕਿ ਬਾਣੀ ਵਿਚ ਕਿਹਾ ਗਿਆ ਹੈ 'ਸਚਹੁ ਉਰਹਿ ਸਭ ਕੋ ਉਪਰ ਸਚ ਆਚਾਰ' ਤੇ ਇਸ ਪਰਚੇ ਵਿਚ ਆਚਾਰ ਵਾਲੀ ਗੱਲ ਕਹੀ ਹੈ। ਪਹਿਲਾ ਪਰਚਾ ਸਾਡੀ ਜਗਿਆਸਾ ਨੂੰ ਬਹੁਤ ਛੇੜਦਾ ਹੈ ਅਤੇ ਸਾਨੂੰ ਚੈਲੇਂਜ ਕਰਦਾ ਹੈ। ਮੇਰੀ ਬੇਨਤੀ ਹੈ ਕਿ ਉਹਨਾਂ ਨੇ ਇਹ ਗੱਲ ਕਿਉਂ ਨਹੀਂ ਛੋਹੀ, ਜਿਹੜੀ ਗੁਰੂ ਨਾਨਕ ਤੋਂ ਆਰੰਭ ਹੋਈ। ਧਰਮ ਖੰਡ ਦੀਆਂ ਪਉੜੀਆਂ ਪੜ੍ਹ ਲਓ, ਉਹ ਫਿਜ਼ੀਕਲ ਵਰਲਡ ਨਾਲ ਸੰਬੰਧਿਤ ਹਨ, ਜਿਹੜੀਆਂ ਇੱਥੇ ਪਰੰਪਰਾਵਾਂ ਹੋ ਚੁੱਕੀਆਂ ਹਨ, ਉਹਨਾਂ ਦਾ ਗਿਆਨ ਵੀ ਗਿਆਨ ਇੰਦ੍ਰੀਆਂ ਨਾਲ ਪ੍ਰਾਪਤ ਹੋਣਾ ਹੈ, ਗਿਆਨ ਉਥੋਂ ਹੀ ਸ਼ੁਰੂ ਹੁੰਦਾ ਹੈ। ਵਿਸਮਾਦ ਤਾਂ ਅਖੀਰਲੀ ਸਟੇਜ ਹੈ ਜੋ ਗਿਆਨ ਪ੍ਰਾਪਤੀ ਤੋਂ ਬਾਅਦ ਮਿਲਦੀ ਹੈ।

## ਹਿੰਮਤ ਸਿੰਘ

ਇਹ ਤਿੰਨੇ ਹੀ ਪੇਪਰ ਅਗਾਂਹ ਨੂੰ ਕਦਮ ਪੁੱਟਣ ਦੀ ਗੱਲ ਕਰਦੇ ਹਨ ਕਿ ਜੋ ਕੁਝ ਤੁਹਾਡੇ ਪਾਸ ਪਹਿਲਾਂ ਹੈ, ਉਹ ਕੁਝ ਕਾਫ਼ੀ ਨਹੀਂ ਹੈ, ਔਰ ਇਸ ਗੱਲੋਂ ਮੈਨੂੰ ਖ਼ੁਸ਼ੀ ਹੈ ਕਿ ਤਿੰਨਾਂ ਪੇਪਰਾਂ ਵਿਚ, ਜਿੰਨ੍ਹਾਂ ਦਾ ਹਾਲਾਂਕਿ ਵਿਸ਼ਾ ਬਹੁਤਾ ਨੇੜੇ ਦਾ ਨਹੀਂ ਹੈ ਲੇਕਿਨ ਤਿੰਨਾਂ ਦਾ ਮੁਕਾਮ ਅਤੇ ਅੱਕਸ ਕੁਝ ਹੋਰ 'ਕਰ ਗੁਜ਼ਰਨ' ਵਿਚ ਹੈ। ਪਹਿਲਾਂ ਮੈਂ ਸ਼ੁਰੂ ਕਰਦਾ ਹਾਂ ਮਿਊਜ਼ਿਕ ਤੋਂ। ਡਾ. ਗੁਰਨਾਮ ਸਿੰਘ ਦੇ ਉਪਰਾਲੇ ਤੋਂ ਪਤਾ ਲਗਦਾ ਹੈ ਕਿ ਸ਼ੁਕਰ ਹੈ ਕਿ ਕਿਸੇ ਸਿੱਖ ਦੇ ਦਿਲ-ਦਿਮਾਗ ਵਿਚ ਇਹ ਗੱਲ ਆਈ ਹੈ ਅਤੇ ਇਸ ਸਦੀ ਵਿਚ ਪਹਿਲੀ ਵਾਰੀ ਆਈ ਹੈ ਕਿ ਮੌਖਿਕ ਸੰਗੀਤ ਪੱਧਤੀ ਬਾਰੇ ਭਲਾ ਕੌਣ ਸਮਝੇਗਾ ? ਤੁਸੀਂ ਸਰਗਮ ਸੰਗੀਤ ਦੀ ਗੱਲ ਕਰਦੇ ਹੋ, ਉਹ ਪ੍ਰਭਾਵ ਜਿਹੜਾ 'ਹਾਜ਼ਰ' ਹੈ।

ਲੇਕਿਨ ਜਿਹੜੀ 'ਰੀਤੀ' ਹੈ, ਸੰਗੀਤ ਧੁਨੀ ਤੇ ਤਾਲਾਂ ਦਾ ਜਿਹੜਾ 'ਸੰਗਮ' ਹੋ ਜਾਂਦਾ ਹੈ ਉਸ ਹਕੀਕਤ ਨੂੰ ਜਿਉਂਦਾ-ਜਾਗਦਾ ਆਦਮੀ ਹੀ ਮਹਿਸੂਸ ਕਰ ਸਕਦਾ ਹੈ। ਸੰਗੀਤਕਾਰ ਦੇ ਮਰਨ ਤੋਂ ਬਾਅਦ ਉਹਦਾ 'ਸ਼ਿਸ਼' ਕੋਈ ਵਿਰਲਾ ਹੀ ਪੈਦਾ ਹੁੰਦਾ ਹੈ, ਜਿਸ ਨੂੰ ਸੰਗੀਤਕਾਰ ਅੱਗੇ ਸੌਂਪ ਸਕੇਗਾ। ਰਾਈਟਰ ਨੂੰ, ਥਿੰਕਰ ਨੂੰ, ਮਿਊਜ਼ਿਕ ਨੂੰ 'ਮਹਿਸੂਸ' ਕਰਕੇ ਹੰਢਾਉਣ ਵਾਲੇ ਦਾ ਕੌਣ ਧਿਆਨ ਕਰੇਗਾ ? ਇਹਨਾਂ ਦੇ ਪੇਪਰ ਵਿਚ ਇਸ ਦਿਸ਼ਾ ਵੱਲ ਬਹੁਤ ਵੱਡੀ ਔਰ ਪਹਿਲੀ ਕੋਸ਼ਿਸ਼ ਹੋਈ ਹੈ। ਮੇਰੀ ਬੇਨਤੀ ਹੈ ਕਿ ਇਹਨਾਂ ਪ੍ਰਤੀ ਇਕ ਗੱਲ ਪੁਛਣੀ ਤੇ ਜ਼ਰੂਰੀ ਹੈ, ਉਹ ਹੈ 'ਘਰ' ਸ਼ਬਦ ਦੇ ਪ੍ਰਸੰਗ ਵਿਚ। ਕਿਉਂਕਿ ਮੈਂ ਅੱਜ ਤੋਂ 30 ਸਾਲ ਪਹਿਲਾਂ ਜਦੋਂ 'ਨਿਰੁਕਤ' ਸ੍ਰੀ ਗੁਰੂ ਗ੍ਰੰਥ ਸਾਹਿਬ ਉੱਤੇ ਕੰਮ ਕਰ ਰਿਹਾ ਸੀ ਤਾਂ ਇਕ ਪੁਸਤਕ ਅਕਸਮਾਤ ਹੀ ਹੱਥ ਲੱਗ ਗਈ, The physics of Music। ਉਸ ਪੁਸਤਕ ਵਿਚ ਸਾਫ਼ ਦਿੱਤਾ ਗਿਆ ਹੈ ਕਿ ਮੁਗ਼ਲਾਂ ਦੇ ਵੇਲੇ ਦਾ 'ਸ਼ੜਜ' (ਸ) ਹਿੰਦੁਸਤਾਨੀ ਮਿਊਜ਼ਿਕ ਦੀ ਦਸਵੀਂ 'ਸ਼ਰੁਤੀ' ਤੋਂ ਸ਼ੁਰੂ ਹੁੰਦਾ ਸੀ। ਵੀਹਵੀਂ ਸਦੀ ਵਿਚ ਆ ਕੇ ਉਹ 'ਸ਼ੜਜ' (ਸ) ਪੰਦਰ੍ਹਵੀਂ 'ਸ਼ਰੁਤੀ' ਤੋਂ ਸ਼ੁਰੂ ਹੁੰਦਾ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ 19 ਤੱਕ 'ਘਰ' ਹਨ। ਇਹਦਾ ਮਤਲਬ ਇਹ ਹੈ ਕਿ ਅਸੀਂ ਜਿਤਨੇ ਵੀ 'ਸ' ਦੀ ਆਵਾਜ਼ ਦੀ 'ਗਮਕ' ਜਿਤਨੀ 'ਗੰਭੀਰਤਾ' ਤੋਂ ਲਵਾਂਗੇ ਤੇ ਸ਼ਰੁਤੀ ਉਤਨਾ ਹੀ ਹੇਠਾਂ ਜਾਏਗੀ। ਅਸੀਂ ਮੁੜ-ਮੁੜ ਕੇ ਫਿਆਜ਼ ਖਾਨ, ਬੜੇ ਗੁਲਾਮਅਲੀ ਖਾਨ ਔਰ ਸ. ਸੋਹਣ ਸਿੰਘ ਪੈਦਾ ਨਹੀਂ ਕਰ ਸਕਦੇ ਜਿਨ੍ਹਾਂ ਦੀ ਗੰਭੀਰ 'ਆਵਾਜ਼' ਸੀ। ਇਹਦਾ ਮਤਲਬ ਮੈਂ ਸਮਝਦਾ ਹਾਂ ਕਿ ਸ਼ਰੁਤੀ ਦੀ ਗੰਭੀਰਤਾ ਕਿਤਨੀ ਡਿੱਗ ਰਹੀ ਹੈ। 'ਘਰ' ਦਾ ਸੰਬੰਧ 'ਸ਼ਰੁਤੀ' ਨਾਲ ਹੈ, ਕਿਸੇ 'ਤਾਲ' ਨਾਲ ਨਹੀਂ ਹੈ। ਇਸ ਵਾਸਤੇ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

ਦੂਜਾ ਪੇਪਰ ਡਾ. ਜੋਧ ਸਿੰਘ ਹੋਰਾਂ ਦਾ ਹੈ ਔਰ ਇਹਨਾਂ ਦੇ ਬਾਰੇ ਦੱਸਾਂ ਕਿ ਇਹਨਾਂ ਨੇ 'ਵਿਸਮਾਦ' ਦੀ ਗੱਲ ਕੀਤੀ ਹੈ : ਵਿਸਮਾਦ ਤੋਂ ਆਰੰਭ ਕੀਤਾ ਹੈ, ਤੇ ਵਿਸਮਾਦ ਦੇ ਕਈ ਪਹਿਲੂ ਹੁੰਦੇਹਨ। ਪੰਚ-ਕੋਸ਼ ਦਾ ਜ਼ਿਕਰ ਇਹਨਾਂ ਨੇ ਕਿਉਂ ਨਹੀਂ ਕੀਤਾ ? ਪਹਿਲਾ ਸਵਾਲ। ਦੂਸਰਾ ਸਵਾਲ, ਗੁਰੂ ਗ੍ਰੰਥ ਸਾਹਿਬ ਵਿਚ 'ਉਤਪਤਿ ਪਰਲੋ ਸ਼ਬਦੈ ਹੋਵੈ'। ਸਬਦੈ ਹੀ ਫਿਰਿ ਉਤਪਤਿ ਹੋਵੈ ਦਾ ਵੀਚਾਰ ਹੈ। ਵਕਤਾ (ਡਾ. ਜੋਧ ਸਿੰਘ) ਸ਼ਬਦ ਨੂੰ ਸ. ਬਲਕਾਰ ਸਿੰਘ ਦੀ ਸਮਝ ਵਿਚ ਆਏ 'ਸ਼ਬਦ' ਤੋਂ ਜ਼ਿਆਦਾ ਦੂਰ ਨਹੀਂ ਲੈ ਕੇ ਗਏ। ਇਉਂ ਕਿਉਂ ਨਹੀਂ ਹੋਇਆ ? ਤੀਸਰਾ ਪ੍ਰਸ਼ਨ ਜਿਹੜਾ ਹੈ ਸਭ ਤੋਂ ਅਖੀਰਲੇ ਵਕਤਾ ਬਾਰੇ ਹੈ, ਉਹ ਨੇ ਡਾ. ਗੁਰਭਗਤ ਸਿੰਘ। ਇਹਨਾਂ ਦੇ ਪਰਚੇ ਦੀ ਪਹਿਲੇ ਤੁਮਹੀਦ ਬਾਰੇ ਮੈਂ ਨਹੀਂ ਕੁਝ ਕਹਿ ਰਿਹਾ ਕਿਉਂਕਿ ਉਹ ਵਾਕਈ ਮਾਡਰਨ ਲਾਜਿਕ ਜਾਣਨ ਵਾਲਿਆਂ ਲਈ ਬਹੁਤ ਜ਼ਰੂਰੀ ਹੈ, ਉਹ ਪੜ੍ਹਨ ਵਾਸਤੇ ਹੈ। ਲੇਕਿਨ 'ਗੁਰ-ਪਰਮੇਸ਼ਵਰ' ਨੂੰ ਇਹਨਾਂ ਨੇ ਕਿਉਂ ਨਹੀਂ ਵਿਚਾਰਿਆ। ਗੁਰ-ਪਰਮੇਸ਼ਵਰ ਕੀ ਹੈ ? ਪਹਿਲਾ ਪ੍ਰਸ਼ਨ। ਦੂਸਰਾ ਪ੍ਰਸ਼ਨ ਇਹ ਕਿ ਗੁਰੂ ਗੋਬਿੰਦ ਸਿੰਘ ਨੇ 'ਤਰਿਯਾ ਚਰਿਤ੍ਰ' ਸ਼ਬਦ ਨਹੀਂ ਸੀ ਲਿਖਿਆ, ਬਲਕਿ 'ਤ੍ਰਿਯਾ ਚਰਿਤ੍ਰ' ਸ਼ਬਦ ਹੈ। 'ਯ' ਨੂੰ ਕੰਨਾ ਨਹੀਂ ਹੈ। ਮੈਂ ਇਹਨਾਂ ਦੀ ਅਗਲੀ ਗੱਲ ਨਾਲ ਕੁਝ ਕੁ ਸਹਿਮਤ ਹਾਂ ਪਰ ਹੋਰ ਸਪਸ਼ਟ ਉਹਨਾਂ ਨੇ ਕਿਉਂ ਨਹੀਂ ਕੀਤਾ ਆਪਣੀ ਗੱਲ ਨੂੰ ਕਿਉਂਕਿ 'ਔਰਤ' ਵਿਚ 'ਮਰਦ' ਮੌਜੂਦ ਹੈ ਅਤੇ 'ਮਰਦ' ਵਿਚ 'ਔਰਤ' ਦਾ ਅੰਸ਼। ਇਹ ਇਹਨਾਂ ਉੱਤੇ ਪ੍ਰਸ਼ਨ ਸਨ।

## ਡਾ. ਗੁਰਬਖ਼ਸ਼ ਸਿੰਘ

ਬਿਲਕੁਲ ਸੰਖੇਪ, ਗੁਸਤਾਖ਼ੀ ਮਾਫ਼। ਮੈਂ ਤਾਂ ਪੇਪਰ ਹੀ ਡਾ. ਗੁਰਭਗਤ ਸਿੰਘ ਹੁਰਾਂ ਦਾ ਸੁਣਿਆ ਹੈ ਤੇ ਉਹ ਵੀ ਉਹਦਾ ਪਿਛਲਾ ਹਿੱਸਾ। ਉਸ ਦੇ ਵੀ ਸਭ ਤੋਂ ਪਿੱਛੋਂ ਚਲੇ ਜਾਣਾ ਹੈ, ਆਪਾਂ ਨੇ। ਮੈਂ ਤੇ ਸਿਰਫ਼ ਇਕ ਛੋਟਾ ਜਿਹਾ ਪ੍ਰਸ਼ਨ ਕਰਨਾ ਹੈ। ਵੈਸੇ ਉਹਨਾਂ ਦੇ ਪੇਪਰ ਉੱਤੇ ਬੜਾ ਸੰਵਾਦ ਰਚਾਇਆ ਜਾ ਸਕਦਾ ਹੈ, ਇਹਦੇ ਵਿਚ ਕੋਈ ਸ਼ੱਕ ਨਹੀਂ। ਉਹਨਾ ਨੇ ਅਖੀਰਲੀਆਂ ਲਾਈਨਾਂ ਵਿਚ ਇਹ ਕਿਹਾ ਹੈ ਕਿ ਜੇ ਆਪਾਂ ਦੌਲਤ ਵਧਾਉਣ ਦੀ ਮੁਕਾਬਲਾ ਗ੍ਰਸਤ ਤੇ ਸੋਸ਼ਲ ਹੋਂਦ ਵਿਚ ਲਿਆਉਣ ਵਾਲੀ ਹੋੜ ਨੂੰ ਰੋਕਣਾ ਹੈ ਤਾਂ ਅੰਨ੍ਹੀ-ਬੋਲੀ 'ਪੂੰਜੀ' ਦੀ ਥਾਂ 'ਸੇਕਰਡ ਕੈਪੀਟਲ' ਦਾ ਸੰਕਲਪ ਵਿਕਸਿਤ ਕਰਨਾ ਪਏਗਾ। ਮੇਰੀ ਇਕ ਅਕਾਂਖਿਆ ਹੈ, ਇਹਨਾਂ ਕੋਲੋਂ ਪੁੱਛਣ ਦੀ। ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਸਥਾਪਿਤ ਹੋਇਆਂ ਕਈ ਸਾਲ ਹੋ ਗਏ। ਇਸ ਸੰਕਲਪ ਦੇ ਉੱਤੇ 'ਸੇਕਰਡ ਕੈਪੀਟਲ' ਨੂੰ ਸਥਾਪਿਤ ਕਰਨ ਲਈ ਲੋਕਾਂ ਨੇ ਕੁਰਬਾਨੀਆਂ ਦਿੱਤੀਆਂ ਨੇ, ਸ਼ਹੀਦ ਹੋਏ ਨੇ ਲੋਕ ਗੁਰੂ ਸਾਹਿਬ ਦਾ ਆਦੇਸ਼ ਕੀ ਹੈ ? ਗੁਰੂ ਸਾਹਿਬ ਦਾ ਤਾਂ 'ਸੇਕਰਡ ਖੇਤੀ' ਕਰਨ ਦਾ ਸੰਕਲਪ ਵੀ ਹੈ, 'ਮਨ ਹਾਲੀ ਕਿਰਸਾਨੀ ਕਰਨੀ', ਇਸ ਵਿਚ ਕੋਈ ਸ਼ੱਕ ਨਹੀਂ ਹੈ। ਇਹ ਗੁਰੂ ਸਾਹਿਬ ਦੀ ਦੇਣ ਹੈ। ਪ੍ਰਸ਼ਨ ਇਹ ਹੈ ਡਾ. ਸਾਹਿਬ ਕੋਲੋਂ ਕਿ ਪਹਿਲਾਂ ਵੀ ਲੋਕ ਕੋਸ਼ਿਸ਼ ਕਰਦੇ ਰਹੇ ਨੇ, ਹੁਣ ਵੀ ਲੋਕ ਗੁਰੂ ਦੇ ਹੁਕਮ ਅਨੁਸਾਰ 'ਸੇਕਰਡ ਕੈਪੀਟਲ' ਨੂੰ ਸਥਾਪਿਤ ਕਰਨ ਵਾਸਤੇ ਕੋਸ਼ਿਸ਼ ਕਰ ਰਹੇ ਹੋਣਗੇ। ਕਿਉਂਕਿ ਗੁਰੂ ਸਾਹਿਬ ਦਾ ਸੰਕਲਪ ਐਸਾ ਨਹੀਂ ਹੈ ਜਿਹੜਾ ਹੁਣ ਨਹੀਂ ਚਲ ਰਿਹਾ ਹੋਏਗਾ। ਸ਼ੱਕ ਇਸ ਗੱਲ ਦਾ ਹੈ, ਮੈਨੂੰ ਇਹ ਲਗਦਾ ਹੈ ਕਿ ਕੁਝ ਲੋਕਾਂ ਨੇ ਉਹਨਾਂ ਦਾ ਵਿਰੋਧ ਜ਼ਰੂਰ ਕੀਤਾ ਹੋਏਗਾ ਕਿਉਂਕਿ ਅੰਨ੍ਹੀ ਬੋਲੀ ਪੂੰਜੀ ਜੋ ਚਲ ਰਹੀ ਹੈ ਉਸ ਦੇ ਪਿੱਛੇ ਵੀ ਕੋਈ ਖੜ੍ਹਾ ਹੋਏਗਾ। ਉਹਨਾਂ ਦੋ ਪੂੰਜੀਆਂ ਨੂੰ ਸਥਾਪਿਤ ਕਰਨ ਵਾਲੇ ਲੋਕਾਂ ਦਾ ਆਪਸ ਵਿਚ ਟਕਰਾਅ ਹੋਏਗਾ। ਉਸ ਟਕਰਾਅ ਦਾ ਇਸ ਵੇਲੇ ਵਜੂਦ ਕੀ ਹੈ ? ਉਸ ਦਾ ਸਰੂਪ ਕੀ ਹੈ ? ਤੇ ਅੱਗੋਂ ਆਉਣ ਵਾਲੇ ਸਮੇਂ ਵਿਚ ਕੌਣ ਉਹਨੂੰ ਸਥਾਪਿਤ ਕਰਨ ਵਾਲਾ ਹੈ। 'ਸੇਕਰਡ ਕੈਪੀਟਲ' ਨੂੰ ਤੇ ਕੌਣ 'ਅੰਨ੍ਹੀ-ਬੋਲੀ ਕੈਪੀਟਲ' ਨੂੰ ਸਥਾਪਿਤ ਕਰਨ ਵਾਲਾ ਹੈ। ਜਿਹੜਾ ਤਣਾਅ ਉਪਜਦਾ ਹੋਵੇਗਾ, ਉਸ ਦਾ ਸਰੂਪ ਕੀ ਹੈ ਅਤੇ ਉਸ ਦੀ ਉਸ ਦੇ ਵਿਚੋਂ ਨਿਕਲਣ ਵਾਲੀ ਸੰਭਾਵਨਾ ਕੀ ਹੈ ? ਮੇਰਾ ਇਹੀ ਪ੍ਰਸ਼ਨ ਹੈ।

# ਖੋਜ-ਪੱਤਰ ਲੇਖਕਾਂ ਵੱਲੋਂ ਸਪਸ਼ਟੀਕਰਨ

## ਡਾ. ਜੋਧ ਸਿੰਘ ਜੀ

'ਵਿਸਮਾਦ' ਦੀ ਮੈਂ ਗੱਲ ਕੀਤੀ ਸੀ ਔਰ ਮੈਨੂੰ ਖੁਸ਼ੀ ਹੈ ਕਿ 'ਵਿਸਮਾਦ' ਵਿਚ ਆ ਕੇ ਲੋਕ ਸਵਾਲ ਕਰ ਰਹੇ ਨੇ ਤੇ ਹੁਣ ਮੁਸੀਬਤ ਮੇਰੀ ਇਹ ਹੈ ਕਿ ਮੈਂ ਜਵਾਬ ਦੇਣ ਵਾਲਾ 'ਪੰਡਿਤ' ਬਣ ਜਾਵਾਂ, ਇਹ ਮੈਨੂੰ ਬੜਾ ਅਜੀਬ ਲੱਗਦਾ ਹੈ। ਲੇਕਿਨ ਇਕ ਗੱਲ ਮੈਂ ਕਹਾਂਗਾ ਡਾ. ਗੁਰਨਾਮ ਕੌਰ ਜੀ ਦਾ ਬੜਾ ਅੱਛਾ ਕੰਮ ਹੈ, ਦਰਅਸਲ ਇਹ ਗੱਲ ਠੀਕ ਹੈ, ਪਹਿਲਾਂ ਜੋ ਕੁਝ ਹੋ ਚੁੱਕਾ ਹੈ ਉਹਦਾ ਨੋਟਿਸ ਵੀ ਲਿਆ ਜਾਣਾ ਚਾਹੀਦਾ ਹੈ ਤੇ ਇਹਨਾਂ ਦਾ ਬਹੁਤ ਅੱਛਾ ਕੰਮ ਹੈ। ਮੈਂ ਇਹਨਾਂ ਦਾ ਨਾਂ ਨਹੀਂ ਲੈ ਸਕਿਆ, ਇਹਦੇ ਵਾਸਤੇ ਇਕ ਤਾਂ ਗੁਸਤਾਖ਼ੀ ਦੀ ਮਾਫ਼ੀ ਚਾਹੁੰਦਾ ਹਾਂ। ਦੂਜਾ ਇਹ ਹੈ ਕਿ ਇਹਨਾਂ ਨੇ ਕਿਹਾ ਹੈ ਕਿ ਰਿਜੈਕਟ ਕਰੋ ਪਹਿਲਾਂ। ਬਈ ਇਹ ਗੱਲ ਤਾਂ ਨਹੀਂ ਹੋ ਸਕਦੀ ਮੇਰੇ ਕੋਲੋਂ। ਮੈਂ ਤੇ ਰਿਜੈਕਟ ਨਹੀਂ ਕਰਦਾ, ਜੋ ਕੁਝ ਹੈ ਪ੍ਰਵਾਨ ਹੈ। ਸਾਰਿਆਂ ਨੇ ਬੜੇ ਵਧੀਆ ਕੰਮ ਕੀਤੇ ਨੇ ਔਰ ਗੁਰੂ ਇਹ ਕਹਿ ਰਿਹਾ ਹੈ ਸਾਰਿਆਂ ਦੀ ਹੋਂਦ ਨੂੰ ਸਵੀਕਾਰ ਕਰੋ ਤੇ ਮੈਂ ਰਿਜੈਕਟ ਕਰਨ ਵਾਲਾ ਕੌਣ ਹੁੰਦਾ ਹਾਂ। ਆਪਣੇ-ਆਪਣੇ ਦ੍ਰਿਸ਼ਟੀਕੋਣ ਤੋਂ 'ਆਪ ਆਪਨੀ ਬੁਧ ਹੈ ਜੇਤੀ, ਬਰਨਤ ਭਿੰਨ-ਭਿੰਨ ਤੋਹਿ ਤੇਤੀ'। ਉਸ ਹਿਸਾਬ ਨਾਲ ਗੱਲ ਹੋਈ ਹੈ, ਬੜੀ ਮੁਬਾਰਕ ਹੈ ਤੇ 'ਵਿਸਮਾਦ' ਦੀ ਅਵਸਥਾ ਦੀ ਗੱਲ ਕੀਤੀ। ਉਹ ਅਖੀਰ ਹੈ ਚਲੋ 'ਅਖੀਰ' ਹੀ ਸਹੀ। ਉਹਦੇ ਵਿਚ ਕੀ ਦਿੱਕਤ ਹੈ। ਚਲੋ ਅਵਸਥਾ ਤੇ ਹੀ ਹੈ। 'ਗਿਆਨ' ਵੀ ਤੇ ਇਕ ਅਵਸਥਾ ਹੀ ਹੈ। ਦੂਸਰੀ ਗੱਲ ਹਿੰਮਤ ਸਿੰਘ ਜੀ ਦੀ ਹੈ। ਹਿੰਮਤ ਸਿੰਘ ਹੁਰਾਂ ਨੇ ਕੀ ਕਿਹਾ ਹੈ ਉਹ ਤੇ ਉਹੀ ਜਾਣਨ ਪਰ ਇਕ ਗੱਲ ਮੈਨੂੰ ਸਮਝ ਆਈ ਹੈ ਕਿ ਉਹਨਾਂ ਕਿਹਾ ਕੀ ਤੁਸੀਂ ਬਲਕਾਰ ਸਿੰਘ ਤੋਂ ਅੱਗੇ ਕਿਉਂ ਨਹੀਂ ਲੰਘੇ। ਮੈਂ ਤੇ ਇਹ ਸੋਚਦਾ ਹਾਂ ਕਿ ਮੈਂ ਤੇ ਤੁਹਾਡੇ ਤੋਂ ਵੀ ਅੱਗੇ ਨਹੀਂ ਲੰਘ ਸਕਿਆ ਤੇ ਬਲਕਾਰ ਸਿੰਘ ਤੇ ਬਹੁਤ ਵੱਡੀ ਚੀਜ਼ ਹੈ ਤੇ ਇਸ ਕਰਕੇ ਬੜਾ ਮੁਸ਼ਕਲ ਹੈ। ਬਹੁਤ-ਬਹੁਤ ਮਿਹਰਬਾਨੀ।

## ਡਾ. ਗੁਰਭਗਤ ਸਿੰਘ ਜੀ

ਕਈ ਮਿੱਤਰਾਂ ਨੇ 'ਸੇਕਰਡ ਕੈਪੀਟਲ' ਬਾਰੇ ਪ੍ਰਸ਼ਨ ਪੁੱਛਿਆ ਹੈ। ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੂੰਜੀ ਦੀ ਨਿੰਦਿਆ ਨਹੀਂ ਕੀਤੀ ਗਈ। ਮਾਇਆਧਾਰੀ ਹੋਣ ਦੀ ਨਿੰਦਿਆ ਕੀਤੀ ਗਈ ਹੈ। ਜਿਹੜੀ ਪੂੰਜੀ ਹਰੀ ਤੋਂ ਮਿਲੇ ਤੇ ਹਰੀ ਦੀ ਪੂੰਜੀ ਹੋਵੇ, ਉਸ ਨਾਲ ਵਿਵਹਾਰ ਕਰਨਾ ਠੀਕ ਹੈ, ਪਹਿਲੀ ਗੱਲ ਤਾਂ ਇਹ ਹੈ। ਦੂਜੀ ਗੱਲ ਇਹ ਹੈ ਕਿ ਦੁਨੀਆਂ ਦੀਆਂ ਇਸ ਵੇਲੇ ਦੀਆਂ ਜਿਹੜੀਆਂ ਆਰਥਿਕਤਾਵਾਂ ਹਨ, ਇਹਨਾਂ ਨੂੰ ਮੋੜਿਆ ਜਾ ਸਕਦਾ ਹੈ। ਬੜੀ ਵੱਡੀ ਗੱਲ ਹੈ ਇਹ ਬਈ ਸੇਕਰਡ ਕੈਪੀਟਲ ਦਾ ਸੰਕਲਪ ਹੈ ਜਿਹੜਾ ਇਹ ਦਿੱਤਾ ਜਾ ਸਕਦਾ

ਹੈ ਕਿ ਨਹੀਂ ? ਸਾਡੇ ਸਾਹਮਣੇ ਅਰਥਚਾਰੇ ਦੇ ਵਿਦਵਾਨ ਵੀ ਨੇ ਤੇ ਰਾਜਨੀਤੀਵਾਨ ਵੀ ਨੇ, ਕਾਨੂੰਨਘਾੜੇ ਵੀ ਨੇ, ਸਭ ਨੇ। ਸਭ ਨੂੰ ਮਿਲ ਕੇ ਇਹਦੇ ਨਾਲ ਜੂਝਣਾ ਪਵੇਗਾ ਤਾਂ ਇਹ ਤਬਦੀਲੀ ਹੋ ਸਕਦੀ ਹੈ। ਦੂਜਾ ਇਸ ਪ੍ਰਸ਼ਨ ਦਾ ਪੱਖ ਇਹ ਸੀ ਕਿ ਕੌਣ ਹਨ ਕਿ ਜਿਹੜੇ ਅੰਨ੍ਹੀ-ਬੋਲੀ ਪੂੰਜੀ ਨੂੰ ਵਧਾ ਰਹੇ ਹਨ। ਉਹ ਪੂੰਜੀਵਾਦੀ ਸਮਾਜ ਵਾਲੇ ਵੀ ਹਨ ਤੇ ਸਮਾਜਵਾਦੀ ਸਮਾਜ ਵਾਲੇ ਵੀ ਹਨ। ਦੋਨਾਂ ਵਿਚ ਅੰਨ੍ਹੀ ਬੋਲੀ ਪੂੰਜੀ ਹੈ ਤੇ ਦੋਨਾਂ ਦੀਆਂ ਜਿਹੜੀਆਂ ਰਾਜਨੀਤਿਕ ਆਰਥਿਕਤਾਵਾਂ ਨੇ ਉਹਨਾਂ ਵਿਚ ਤਬਦੀਲੀ ਲਿਆਉਣੀ ਪਏਗੀ। ਇਹ 'ਸੇਕਰਡ ਕੈਪੀਟਲ' ਦਾ ਸੰਕਲਪ ਜੋ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ, ਇਹ ਮੁੱਢਲੇ ਰੂਪ ਵਿਚ ਹੈ। ਇਸ ਉੱਤੇ ਕੰਮ ਕਰਨਾ ਅੱਗੇ ਅਰਥਸ਼ਾਸਤਰੀਆਂ ਦਾ ਕੰਮ ਸੀ, ਪੋਲੀਟੀਕਲ ਸਾਇੰਟਿਸਟਾਂ ਦਾ ਕੰਮ ਸੀ, ਕਾਨੂੰਨਦਾਨ ਦਾ ਕੰਮ ਸੀ, ਜੋ ਅਸੀਂ ਨਹੀਂ ਕੀਤਾ। ਪੰਜਾਬ ਵਿਚ ਯੂਨੀਵਰਸਿਟੀਆਂ ਇਸ ਕੰਮ ਲਈ ਬਣੀਆਂ ਸਨ ਕਿ ਸਾਡੇ ਵਿਰਸੇ ਨਾਲ ਸੰਬੰਧਿਤ ਜਿਹੜਾ ਕੰਮ ਹੈ, ਉਹ ਕੀਤਾ ਜਾਵੇ। ਬੜੀ ਅਣਹੋਣੀ ਗੱਲ ਹੈ ਕਿ ਅਸੀਂ ਵਿਭਾਗ ਇਹੋ ਜਿਹੇ ਬਣਾ ਦਿੱਤੇ, ਉਹਨਾਂ ਦੀਆਂ ਸੰਰਚਨਾਵਾਂ ਇਹੋ ਜਿਹੀਆਂ ਹੋ ਗਈਆਂ ਬਈ ਜਿਨ੍ਹਾਂ ਨੇ ਇਹ ਕੰਮ ਵਿਸਾਰ ਦਿੱਤਾ। 'ਮਹਿਲਾ' ਬਾਰੇ ਵੀ ਮੈਂ ਸੰਖੇਪ ਵਿਚ ਕਹਿਣਾ ਚਾਹੁੰਦਾ ਹਾਂ। ਮੇਰੀ ਇਹ ਧਾਰਨਾ ਹੈ ਕਿ 'ਮਹਿਲਾ' ਦਾ ਅਰਥ ਉਥੇ ਇਸਤ੍ਰੀ ਹੈ, ਇਸ ਨੂੰ ਮੁਹੱਲਾ ਬਣਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਪਿਤ੍ਰਕੀ ਬਣਾਏ ਗਏ ਹਨ ਕਿਉਂਕਿ ਅਰਥ ਦੇਣ ਵਾਲੇ ਬਹੁਤੇ ਸਨ ਜਿਹੜੇ ਇਨ੍ਹਾਂ ਪੱਖਾਂ ਬਾਰੇ ਚੇਤੰਨ ਨਹੀਂ ਸਨ ਕਿ ਗੁਰੂ ਗ੍ਰੰਥ ਸਾਹਿਬ ਕਿਸ ਕਿਸਮ ਦਾ ਇਨਕਲਾਬ ਲਿਆ ਰਹੇ ਸੀ। ਜਿੰਨ੍ਹਾਂ ਵਿਚ ਕਿਸ ਕਿਸਮ ਦੀ ਮੁੱਢਲੀ ਤਬਦੀਲੀ ਲਿਆ ਰਹੇ ਸਨ, ਤੋਂ ਉਹਨਾਂ ਨੇ ਜਿਹੜੇ ਪਿਤ੍ਰਕੀ ਦੇ ਅਰਥ ਸਨ ਮੁੜ ਕੇ ਗੁਰੂ ਗ੍ਰੰਥ ਸਾਹਿਬ ਨੂੰ ਦੇ ਦਿੱਤੇ ਔਰ ਗੁਰੂ ਗ੍ਰੰਥ ਸਾਹਿਬ ਦੀ ਜਿਹੜੀ ਅਸਲ ਇੱਛਾ ਹੈ, ਉਹਦੀ ਅਵਹੇਲਨਾ ਕੀਤੀ ਹੈ। ਮੈਂ ਸਮਝਦਾ ਹਾਂ ਕਿ ਇਸ ਨੂੰ ਹੁਣ ਪੁਨਰ-ਚਿੰਤਿਤ ਕਰਨਾ ਚਾਹੀਦਾ ਹੈ ਔਰ ਠੀਕ ਵਿਆਖਿਆ ਇਹਦੀ ਕਰਨ ਵੱਲ ਸਾਨੂੰ ਕਦਮ ਚੁੱਕਣੇ ਚਾਹੀਦੇ ਹਨ। ਮੈਂ ਧੰਨਵਾਦੀ ਹਾਂ ਜਿਨ੍ਹਾਂ ਦੋਸਤਾਂ ਨੇ ਪ੍ਰਸ਼ਨ ਪੁੱਛੇ।

## ਡਾ. ਗੁਰਨਾਮ ਸਿੰਘ

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਿਹ। ਹਿੰਮਤ ਸਿੰਘ ਜੀ ਮੇਰੇ ਗੁਣ ਦੇ ਗਾਹਕ ਬਣੇ ਨੇ, ਬਹੁਤ-ਬਹੁਤ ਧੰਨਵਾਦ। 'ਘਰ' ਬਾਰੇ ਇਹਨਾਂ ਨੇ ਗੱਲ ਕੀਤੀ ਹੈ। ਘਰ ਖੋਜ ਦਾ ਵਿਸ਼ਾ ਹੈ ਔਰ ਇਸ ਉੱਤੇ ਖੋਜ-ਪੱਤਰ ਮੈਂ ਇਕੱਤਰ ਕਰ ਲਏ ਨੇ। ਇਸ ਉੱਤੇ ਇਕ ਵੱਖਰਾ ਸੈਮੀਨਾਰ ਜਾਂ ਵਿਚਾਰ-ਚਰਚਾ ਜ਼ਰੂਰ ਕਰ ਲਈ ਜਾਏਗੀ। ਜਿਹੜਾ 'ਮਹਿਲਾ' ਸ਼ਬਦ ਬਾਰੇ ਗੁਰਭਗਤ ਹੋਰਾਂ ਨੇ ਕਿਹਾ ਹੈ, ਇਹ ਤੇ ਜਿੰਨੇ ਪੁਰਾਣੇ ਵਿਦਵਾਨ ਨੇ ਇਹ ਸਾਰਿਆਂ ਨੂੰ ਪਤਾ ਹੈ ਕਿ ਇਸਤ੍ਰੀ ਦੇ ਸੰਬੰਧ ਵਿਚ ਹੀ ਵਰਤਿਆ ਹੈ, ਕੋਈ ਇਹਦੇ ਬਾਰੇ ਵਿਰੋਧਤਾ ਹੈ ਹੀ ਨਹੀਂ। ਡਾ. ਸਾਹਿਬ ਨੇ ਵੀ ਕਿਹਾ ਹੈ ਇਹਦੇ ਬਾਰੇ ਵਿਰੋਧਤਾ ਹੈ, ਕਿਤੇ ਕੋਈ ਵਿਰੋਧਤਾ ਨਹੀਂ। ਟਕਸਾਲੀ ਵਿਦਵਾਨ ਵੀ ਇਹੀ ਮੰਨਦੇ ਨੇ। ਔਰ ਇਹ 'ਮਹਿਲ' ਜਿਹੜਾ ਸਰੀਰ ਰੂਪੀ ਮਹਿਲ ਹੈ। 'ਮਹਿਲਾ' ਇਸਤ੍ਰੀ ਦੇ ਸੰਬੰਧ ਵਿਚ ਵਰਤਿਆ ਹੈ।

# ਪ੍ਰਧਾਨਗੀ ਭਾਸ਼ਣ

*ਡਾ. ਜਗਬੀਰ ਸਿੰਘ*

ਵਿਦਵਾਨ ਦੋਸਤੋ ! ਮੈਂ ਭਾਸ਼ਣ ਤਾਂ ਕੋਈ ਦੇਣਾ ਨਹੀਂ ਕਿਉਂਕਿ ਮੈਨੂੰ ਪਹਿਲਾਂ ਹੀ ਪਤਾ ਸੀ ਕਿ ਸਮਾਂ ਮੇਰੇ ਵਾਰੀ ਘੱਟ ਜਾਣਾ ਹੈ। ਇਸ ਕਰਕੇ ਮਾੜੀਆਂ ਮੋਟੀਆਂ ਟਿੱਪਣੀਆਂ ਤੁਹਾਡੇ ਸਾਹਮਣੇ ਪਹਿਲਾਂ ਹੀ ਕਰ ਦਿੱਤੀਆਂ ਸਨ। ਲੇਕਿਨ ਚੇਅਰ ਕਰਨ ਦੀ ਜ਼ੁੰਮੇਵਾਰੀ ਇਹ ਹੈ ਕਿ ਮੈਂ ਇਹਨਾਂ ਵਿਦਵਾਨ ਦੋਸਤਾਂ ਦਾ ਧੰਨਵਾਦ ਜ਼ਰੂਰ ਕਰਾਂ। ਔਰ ਤੁਹਾਡਾ ਵੀ ਬਹੁਤ-ਬਹੁਤ ਧੰਨਵਾਦ ਹੈ ਕਿ ਤੁਸੀਂ ਬਹੁਤ ਜਗਿਆਸੂ ਹੋ ਕੇ ਇਸ ਸੰਵਾਦ ਵਿਚ ਸ਼ਾਮਲ ਹੋਣ ਦੀ ਕੋਸ਼ਿਸ਼ ਕੀਤੀ ਹੈ। ਜਿੰਨੀ ਵੀ ਕੋਸ਼ਿਸ਼ ਹੋ ਸਕੀ ਹੈ ਸੀਮਿਤ ਸਮੇਂ ਦੇ ਵਿਚ, ਉਹ ਬਹੁਤ ਮੁਬਾਰਕ ਹੈ। ਮੈਂ ਬਹੁਤ ਧੰਨਵਾਦੀ ਹਾਂ, ਡਾ. ਧਨਵੰਤ ਕੌਰ ਜੀ ਦਾ, ਉਹਨਾਂ ਦੇ ਵਿਭਾਗ ਦਾ, ਇਸ ਯੂਨੀਵਰਸਿਟੀ ਦਾ ਕਿ ਉਹਨਾਂ ਨੇ ਇੰਨਾ ਮਹੱਤਵਪੂਰਨ ਸੈਮੀਨਾਰ ਰਚਾਇਆ ਹੈ, ਜੋ ਸਾਡੇ ਵਿਰਸੇ ਦੀ ਉਸ ਟੈਕਸਟ ਨਾਲ ਸੰਬੰਧਿਤ ਹੈ ਜਿਹੜੀ ਸਾਨੂੰ ਅੱਜ ਵੀ ਪ੍ਰੇਰਨਾ ਸ੍ਰੋਤ ਬਣੀ ਹੋਈ ਹੈ। ਬਹੁਤ-ਬਹੁਤ ਧੰਨਵਾਦ।

# ਸਵਾਗਤੀ ਸ਼ਬਦ

*ਡਾ. ਧਨਵੰਤ ਕੌਰ**

ਪਰਮ ਸਤਿਕਾਰਯੋਗ ਡਾ. ਸੁਰਿੰਦਰਪਾਲ ਸਿੰਘ, ਵਾਈਸ-ਚਾਂਸਲਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਸਤਿਕਾਰਯੋਗ ਸ. ਸਵਰਨ ਸਿੰਘ ਬੋਪਾਰਾਏ ਜੀ, ਵਾਈਸ-ਚਾਂਸਲਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਸਾਡੇ ਰਜਿਸਟਰਾਰ ਡਾ. ਪਰਮਬਖ਼ਸ਼ੀਸ਼ ਸਿੰਘ ਜੀ, ਦੇਸ਼ ਵਿਦੇਸ਼ਾਂ ਤੋਂ ਆਏ ਡੈਲੀਗੇਟ ਸਾਹਿਬਾਨ, ਮੇਰੀ ਆਪਣੀ ਫਕੈਲਿਟੀ ਦੇ ਅਧਿਆਪਕ ਸਾਹਿਬਾਨ ਅਤੇ ਪਿਆਰੇ ਵਿਦਿਆਰਥੀਓ! ਤੁਹਾਡੇ ਸਹਿਯੋਗ ਸਦਕਾ ਅਸੀਂ 20ਵੀਂ ਅੰਤਰਰਾਸ਼ਟਰੀ ਪੰਜਾਬੀ ਵਿਕਾਸ ਕਾਨਫ਼ਰੰਸ ਦੇ ਅੰਤਿਮ ਚਰਨ ਵਿਚ ਪਹੁੰਚ ਚੁੱਕੇ ਹਾਂ। ਸਾਡੇ ਵਿਚ ਇਸ ਵਿਦਾਇਗੀ ਸਮਾਰੋਹ ਦੀ ਪ੍ਰਧਾਨਗੀ ਕਰਨ ਦੇ ਲਈ ਡਾ. ਐਸ.ਪੀ. ਸਿੰਘ ਸ਼ਾਮਲ ਹੋਏ ਹਨ। ਸਾਡੀਆਂ ਸਾਰੀਆਂ ਵਿਕਾਸ ਕਾਨਫ਼ਰੰਸਾਂ ਵਿਚ ਉਹ ਇਤਿਹਾਸਿਕ ਗਵਾਹ ਰਹੇ ਹਨ। ਕਦੇ ਉਹ ਖੋਜ-ਪੱਤਰ ਲੇਖਕ ਵੱਜੋਂ ਤੇ ਕਦੇ ਪ੍ਰਧਾਨ ਵੱਜੋਂ, ਇਨ੍ਹਾਂ ਕਾਨਫ਼ਰੰਸਾਂ ਵਿਚ ਸ਼ਾਮਲ ਹੁੰਦੇ ਰਹੇ ਹਨ। ਜਦੋਂ ਅਸੀਂ ਹੁਣ ਇਨ੍ਹਾਂ ਨੂੰ ਇਸ ਪ੍ਰਧਾਨਗੀ ਲਈ ਸੱਦਾ ਦਿੱਤਾ, ਉਦੋਂ ਵੀ ਉਨ੍ਹਾਂ ਦੀ ਚਾਹਤ ਸੀ ਕਿ ਉਹ ਘੱਟੋ-ਘੱਟ ਦੋ ਦਿਨ ਸਾਡੇ ਨਾਲ ਗੁਜ਼ਾਰਨ, ਪਰ ਉਨ੍ਹਾਂ ਦੇ ਰੁਝੇਵਿਆਂ ਕਾਰਨ ਇਹ ਨਹੀਂ ਹੋ ਸਕਿਆ। ਪਰ ਸਾਨੂੰ ਪੂਰਾ ਭਰੋਸਾ ਹੈ ਕਿ ਉਨ੍ਹਾਂ ਦੀ ਚਾਹਤ ਇਹੀ ਰਹੀ ਹੋਵੇਗੀ ਕਿ ਉਹ ਕਾਨਫ਼ਰੰਸ ਦੌਰਾਨ ਸਾਡੇ ਵਿਚ ਹਾਜ਼ਰ ਹੋਣ। ਜਿੰਨੀ ਸਾਂਝ ਉਨ੍ਹਾਂ ਦੀ ਇਸ ਯੂਨੀਵਰਸਿਟੀ ਨਾਲ ਹੈ ਤੇ ਉਸ ਤੋਂ ਵੀ ਵੱਧ ਉਨ੍ਹਾਂ ਨੇ ਇਸ ਯੂਨੀਵਰਸਿਟੀ ਨਾਲ ਸਾਂਝ ਨਿਭਾਈ ਹੈ ਉਸ 'ਤੇ ਅਸੀਂ ਫ਼ਖ਼ਰ ਕਰਦੇ ਹਾਂ ਤੇ ਇਸ ਅਹਿਸਾਸ ਦਾ ਸਿਖਰ ਇਹ ਹੈ ਕਿ ਉਨ੍ਹਾਂ ਦੇ ਵਾਈਸ-ਚਾਂਸਲਰ ਹੁੰਦਿਆਂ ਸਾਨੂੰ ਲਗਦਾ ਹੈ ਜਿਵੇਂ ਪੰਜਾਬੀ ਯੂਨੀਵਰਸਿਟੀ ਗੁਰੂ ਨਾਨਕ ਦੇਵ ਯੂਨੀਵਰਸਿਟੀ 'ਤੇ ਰਾਜ ਕਰ ਰਹੀ ਹੋਵੇ। ਡਾ. ਸਾਹਿਬ ਦੀ ਵਿਦਵਤਾ ਬਾਰੇ, ਉਨ੍ਹਾਂ ਦੇ ਫ਼ੈਸਲੇ ਲੈਣ ਦੀ ਫ਼ੌਰੀ ਯੋਗਤਾ ਬਾਰੇ, ਅਸੀਂ ਜਿਹੜੇ ਕਿ ਉਨ੍ਹਾਂ ਦੇ ਵਿਦਿਆਰਥੀ ਹਾਂ, ਸਾਡੇ ਕੋਲ ਕਹਿਣ ਲਈ ਬਹੁਤ ਕੁਝ ਹੈ ਅਤੇ ਸਭ ਤੋਂ ਵੱਧ ਇਕ ਅਧਿਆਪਕ ਦੇ ਤੌਰ ਤੇ ਜਿਹੜੀ ਉਨ੍ਹਾਂ ਦੀ ਖ਼ੂਬੀ ਹੈ ਕਿ, ਉਹ ਆਪਣੇ ਵਿਦਿਆਰਥੀਆਂ ਨੂੰ ਹਮੇਸ਼ਾ ਸਹਿਯੋਗ ਦਿੰਦੇ ਹਨ। ਸਵੇਰ ਦੇ ਪੰਜ ਵਜੇ ਤੋਂ ਲੈ ਕੇ ਰਾਤ ਦੇ 12 ਵਜੇ ਤੱਕ ਕੋਈ ਵੀ ਵਿਦਿਆਰਥੀ ਉਹਨਾਂ ਨਾਲ ਆਪਣੀ ਸਮੱਸਿਆ ਹੱਲ ਕਰਨ ਲਈ ਉਨ੍ਹਾਂ ਨੂੰ ਬੁਲਾ ਸਕਦਾ ਹੈ। ਅੱਜ ਇਸ ਮੌਕੇ ਉਹ ਸਾਡੇ ਵਿਚ ਨੇ ਅਸੀਂ ਉਨ੍ਹਾਂ ਦੇ ਸ਼ੁਕਰਗੁਜ਼ਾਰ ਹਾਂ ਤੇ ਇਸ ਯੂਨੀਵਰਸਿਟੀ ਵਿਚ ਉਨ੍ਹਾਂ ਦਾ ਭਰਪੂਰ ਸੁਆਗਤ ਕਰਦੇ ਹਾਂ। ਇਹ ਕਾਨਫ਼ਰੰਸ ਸੰਪੰਨ

---

*ਮੁਖੀ, ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਹੋਣ ਜਾ ਰਹੀ ਹੈ। ਇਹ ਕਾਨਫ਼ਰੰਸ ਅਸੀਂ ਜਿਨ੍ਹਾਂ ਆਸ਼ਿਆਂ, ਜਿਨ੍ਹਾਂ ਉਦੇਸ਼ਾਂ ਤੇ ਜਿਨ੍ਹਾਂ ਮੰਤਵਾਂ ਨਾਲ ਉਲੀਕੀ ਸੀ, ਉਹ ਅਸੀਂ ਤੁਹਾਡੇ ਨਾਲ ਰਾਹੇ-ਬਗਾਹੇ ਸਾਂਝੇ ਕਰਦੇ ਰਹੇ ਹਾਂ। ਸਾਡੇ ਖੋਜ-ਪੱਤਰ ਲੇਖਕਾਂ ਨੇ ਲਗਪਗ ਇਸ ਦੇ ਹਰ ਪਹਿਲੂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਰ ਪਰਤ 'ਤੇ ਨਿੱਠ ਕੇ ਵਿਚਾਰ ਵਟਾਂਦਰਾ ਕੀਤਾ ਹੈ। ਅਸੀਂ ਕਿੰਨੇ ਕੁ ਸਾਰਥਕ ਸਿੱਟੇ ਕੱਢ ਸਕੇ ਹਾਂ ਜਾਂ ਇਹ ਕਾਨਫ਼ਰੰਸ ਸਾਨੂੰ ਕਿੰਨੀ ਕੁ ਸੇਧ ਦੇ ਕੇ ਗਈ ਹੈ ਇਹ ਵਿਚਾਰਨ ਲਈ ਅਸੀਂ ਤੁਹਾਡੇ ਸਨਮੁੱਖ ਹਾਂ। 7 ਜਨਵਰੀ ਤੋਂ ਚਲੀ ਇਸ ਕਾਨਫ਼ਰੰਸ ਦੇ ਵਿਚ ਉਦਘਾਟਨੀ ਤੇ ਵਿਦਾਇਗੀ ਸੈਸ਼ਨ ਤੋਂ ਇਲਾਵਾ ਅਸੀਂ ਪੰਜ ਅਕਾਦਮਿਕ ਸੈਸ਼ਨ ਕੀਤੇ ਹਨ। ਜਿਵੇਂ ਕਿ ਹਰ ਕਾਨਫ਼ਰੰਸ ਦੇ ਵਿਚ ਸਾਨੂੰ ਇਹ ਉਲਾਂਭਾ ਆਉਂਦਾ ਰਿਹਾ ਸੀ ਕਿ ਪੇਪਰ ਜ਼ਿਆਦਾ ਹੋ ਜਾਂਦੇ ਹਨ ਤੇ ਵਿਚਾਰ-ਵਟਾਂਦਰਾ ਬਹੁਤ ਘੱਟ ਹੁੰਦਾ ਹੈ। ਇਸ ਵਾਰ ਵੀ ਭਾਵੇਂ ਪੇਪਰ ਸਾਡੇ ਕੋਲ ਜ਼ਿਆਦਾ ਆਏ ਸੀ ਪਰ ਅਸੀਂ ਸਿਰਫ਼ 17 ਖੋਜ-ਪੱਤਰ ਹੀ ਪੰਜ ਅਕਾਦਮਿਕ ਸੈਸ਼ਨਾਂ ਵਿਚ ਪ੍ਰਸਤੁਤ ਕੀਤੇ ਹਨ। ਮੇਰਾ ਖਿਆਲ ਹੈ ਕਿ ਕਿਸੇ ਪ੍ਰਸ਼ਨ ਕਰਤਾ ਨੂੰ ਇਹ ਉਲਾਂਭਾ ਦੇਣ ਦਾ ਮੌਕਾ ਨਹੀਂ ਮਿਲੇਗਾ ਕਿ ਉਹਦੇ ਮਨ ਵਿਚ ਜੋ ਵਿਚਾਰ ਸੀ, ਉਹ ਇਸ ਮੰਚ ਤੋਂ ਪ੍ਰਗਟ ਨਹੀਂ ਕਰ ਸਕੇ। ਸਾਡੇ ਕੋਲ 400 ਤੋਂ ਵੱਧ ਡੈਲੀਗੇਟਸ ਨੇ, ਖੋਜ-ਪੱਤਰ ਲੇਖਕਾਂ ਅਤੇ ਮਹਿਮਾਨਾ ਨੇ ਇਸ ਕਾਨਫ਼ਰੰਸ ਵਿਚ ਹਾਜ਼ਰੀ ਲਗਾਈ ਹੈ ਤੇ ਤੁਹਾਡਾ ਇਹ ਭਰਪੂਰ ਸਹਿਯੋਗ ਸਾਨੂੰ ਅੱਗੇ ਤੋਂ ਹੋਰ ਅਕਾਦਮਿਕ ਪ੍ਰੋਗਰਾਮ ਉਲੀਕਣ ਲਈ ਉਤਸ਼ਾਹ ਦਿੰਦਾ ਰਹੇਗਾ। ਇਸ ਖੇਤਰ ਵਿਚ ਕੰਮ ਕਰਨ ਵਾਲਾ, ਇਸ ਵਿਸ਼ੇ ਵਿਚ ਦਿਲਚਸਪੀ ਲੈਣ ਵਾਲਾ ਕੋਈ ਵੀ ਵਿਦਵਾਨ ਐਸਾ ਨਹੀਂ ਹੈ ਜਿਹੜਾ ਕਿ ਇਸ ਕਾਨਫ਼ਰੰਸ ਵਿਚ ਸ਼ਾਮਲ ਨਾ ਹੋਇਆ ਹੋਵੇ। ਇਹ ਵੱਖਰੀ ਗੱਲ ਹੈ ਕਿ ਪਰਵਾਸੀ ਦਿਵਸ ਕਰਕੇ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਚਲ ਰਹੇ ਰਿਫ਼ਰੈਸ਼ਰ ਕੋਰਸ ਕਰਕੇ, ਚੰਡੀਗੜ੍ਹ ਵਿਚ ਚਲ ਰਹੀਆਂ ਆਰਟਸ ਕੌਂਸਿਲ ਦੀਆਂ 2-3 ਮੀਟਿੰਗਾਂ ਕਰਕੇ ਸਾਡੇ ਬਹੁਤ ਵਿਦਵਾਨ ਕੱਲ੍ਹ ਸ਼ਾਮ ਨੂੰ ਵਾਪਸ ਚਲੇ ਗਏ ਪਰ ਫੇਰ ਵੀ ਦੋ ਦਿਨ ਉਹ ਲਗਾਤਾਰ ਸਾਡੇ ਨਾਲ ਵਿਚਰਦੇ ਰਹੇ। ਸਵਿਟਜ਼ਰਲੈਂਡ ਤੋਂ ਸਾਡੇ ਸਾਹਿਤ ਅਕਾਦਮੀ ਐਵਾਰਡ ਵਿਜੇਤਾ ਦੇਵ ਸ਼ਾਮਲ ਹੋਏ, ਕੈਨੇਡਾ ਤੋਂ ਡਾ. ਦਰਸ਼ਨ ਗਿੱਲ ਸਾਡੇ ਵਿਚ ਨੇ। ਯੂ.ਐਸ. ਏ. ਤੋਂ ਡਾ. ਜੋਗਿੰਦਰ ਸਿੰਘ ਆਹਲੂਵਾਲੀਆ ਸਤਨਾਮ ਸੰਧੂ ਤੇ ਡਾ. ਰਾਜਵੰਤ ਸਿੰਘ ਸਾਡੇ ਵਿਚ ਸ਼ਾਮਲ ਹੋਏ। ਇੰਗਲੈਂਡ ਤੋਂ ਸ. ਸੇਵਾ ਸਿੰਘ, ਜਗਜੀਤ ਕੌਰ ਕੋਹਲੀ, ਬਲਬੀਰ ਸਿੰਘ ਕੰਵਲ, ਨਰਪਾਲ ਸਿੰਘ ਸ਼ੇਰਗਿੱਲ ਸਾਡੇ ਨਾਲ ਨੇ। ਪ੍ਰੋ. ਅਲੈਗਜ਼ੈਂਡਰ ਸ਼ਿਕਾਗੋ ਯੂਨੀਵਰਸਿਟੀ ਤੋਂ ਸਾਡੇ ਵਿਚ ਬੈਠੇ ਹਨ। ਇਹਨਾਂ ਸਾਰਿਆਂ ਦੀ ਹਾਜ਼ਰੀ ਵਿਚ ਸਾਨੂੰ ਇਸ ਗੱਲ ਦਾ ਭਰਪੂਰ ਅਹਿਸਾਸ ਰਿਹਾ ਕਿ ਜਿੱਥੇ ਕਿਤੇ ਵੀ ਪੰਜਾਬੀ ਲੋਕਾਈ ਬੈਠੀ ਹੈ ਉਸ ਨੇ ਇਸ ਕਾਨਫ਼ਰੰਸ ਨੂੰ ਪਹਿਲ ਨਾਲ ਲਿਆ ਹੈ ਤੇ ਉਹਨਾਂ ਨੇ ਇਕੱਠੇ ਹੋ ਕੇ ਸਾਨੂੰ ਮਾਣ ਦਿਵਾਇਆ ਹੈ। ਇਸ ਕਾਨਫ਼ਰੰਸ ਵਿਚ ਸਾਰੀ ਪੰਜਾਬੀ ਫੈਕਲਿਟੀ ਦੀ ਸ਼ਮੂਲੀਅਤ ਤੇ ਉਸ ਤੋਂ ਵੀ ਵੱਧ, ਸਾਰੇ ਵਿਦਿਆਰਥੀਆਂ ਦੀ ਸ਼ਮੂਲੀਅਤ ਨੇ ਸਾਨੂੰ ਸਭ ਤੋਂ ਵੱਧ ਉਤਸ਼ਾਹ ਦਿੱਤਾ ਹੈ। ਸਾਡੇ ਪੰਜਾਬੀ, ਪੱਤਰਕਾਰੀ ਅਤੇ ਲਿੰਗੁਇਸਟਿਕ ਵਿਭਾਗਾਂ ਦੇ ਇਲਾਵਾ ਗੁਰਮਤਿ ਕਾਲਜ ਦੇ ਵਿਦਿਆਰਥੀ ਲਗਾਤਾਰ ਇਸ ਕਾਨਫ਼ਰੰਸ ਵਿਚ ਹਾਜ਼ਰ ਰਹੇ ਹਨ। ਇਸ ਦੇ ਨਾਲ ਹੀ ਪੰਜਾਬੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ

ਦੇ ਅਧਿਆਪਕ ਵੀ ਸਾਰੇ ਪ੍ਰੋਗਰਾਮਾਂ ਵਿਚ ਸ਼ਾਮਲ ਰਹੇ ਹਨ। ਉਨ੍ਹਾਂ ਦੀ ਸ਼ਮੂਲੀਅਤ ਉਹਨਾਂ ਦੇ ਅਕਾਦਮਿਕ ਲਗਾਵ ਤੇ ਝੁਕਾਅ ਨੂੰ ਦਰਸਾਉਂਦੀ ਹੈ। ਦਰਅਸਲ ਵਾਈਸ-ਚਾਂਸਲਰ ਸਾਹਿਬ ਦੀ ਸੰਜੀਦਾ ਰਹਿਨੁਮਾਈ ਅਧੀਨ ਅਸੀਂ ਸਾਰੇ ਆਪੋ-ਆਪਣੇ ਖੇਤਰ ਲਈ ਬੜੀ ਸ਼ਿੱਦਤ ਨਾਲ ਕੰਮ ਕਰ ਰਹੇ ਹਾਂ। ਸਾਡੀ ਸਾਰੀ ਫੈਕਲਿਟੀ ਮੀਟਿੰਗਾਂ ਤੇ ਰੁਝੇਵਿਆਂ ਦੇ ਬਾਵਜੂਦ ਇਹਦੇ ਵਿਚ ਸ਼ਾਮਲ ਹੁੰਦੀ ਰਹੀ ਹੈ ਤੇ ਸਾਨੂੰ ਇਹ ਕਹਿਣ ਵਿਚ ਭੋਰਾ ਸੰਕੋਚ ਨਹੀਂ ਕਿ ਤੁਹਾਡੀ ਭਰਪੂਰ ਹਾਜ਼ਰੀ ਨਾਲ ਤੇ ਤੁਹਾਡੇ ਸੰਜੀਦਾ ਸਹਿਯੋਗ ਦੇ ਨਾਲ ਇਹ ਕਾਨਫ਼ਰੰਸ ਸੰਪੰਨ ਹੋਣ ਜਾ ਰਹੀ ਹੈ।

ਧੰਨਵਾਦ।

# ਕਾਨਫ਼ਰੰਸ ਬਾਰੇ ਰਿਪੋਰਟ

*ਪ੍ਰੋ. ਕਿਰਪਾਲ ਸਿੰਘ ਕਜ਼ਾਕ*

ਵਿਦਵਾਨ ਦੋਸਤੋ ! ਤਿੰਨ ਦਿਨ ਦੀ ਇਹ ਕਾਨਫ਼ਰੰਸ ਤੁਹਾਡੇ ਸਾਹਮਣੇ ਹੈ। ਇਹਦੇ ਵਿਚ ਤੁਸੀਂ ਖੁਦ ਮਹਿਸੂਸ ਕਰ ਸਕਦੇ ਹੋ ਕਿ ਇਹ ਕਿੰਨੀ ਭਾਵਪੂਰਨ ਰਹੀ ਹੈ, ਆਪਣੇ ਮੁੱਦੇ ਤੇ ਕੇਂਦਰਤ ਰਹੀ ਹੈ। ਇਕ ਅਜਿਹੇ ਸੰਵੇਦਨਸ਼ੀਲ ਵਿਸ਼ੇ ਤੇ ਕਾਨਫ਼ਰੰਸ ਇਸ ਵਾਰ ਹੋਈ ਹੈ, ਜਿਹਦੇ ਬਾਰੇ ਗੱਲ ਕਰਦੇ ਲੋਕ ਸੰਕੋਚ ਕਰਦੇ ਨੇ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮਹਿਜ਼ ਇਕ ਕਲਾਸਿਕ ਟੈਕਸਟ ਤਾਂ ਹੈ ਪਰ ਇਹਦੇ ਨਾਲ ਬਹੁਤ ਸਾਰੇ ਲੋਕਾਂ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ, ਖ਼ਾਸ ਕਰਕੇ ਅਧਿਆਤਮਿਕ ਭਾਵਨਾਵਾਂ ਜੁੜੀਆਂ ਹਨ। ਜੇਕਰ ਥੋੜ੍ਹੀ ਜਿਹੀ ਗੱਲ ਇੱਧਰ-ਉੱਧਰ ਹੋਵੇ, ਉਹਦਾ ਬਾਵਾਲ ਖੜ੍ਹਾ ਹੋ ਸਕਦਾ ਹੈ, ਇਸ ਕਰਕੇ ਇਹਦੇ ਉੱਤੇ ਜਿਹੜੀ ਵਿਦਵਾਨਾਂ ਨੇ ਬਹਿਸ ਛੇੜੀ ਹੈ ਉਹਦੀ ਭਰਪੂਰ ਪ੍ਰਸ਼ੰਸਾ ਕੀਤੀ ਜਾਣੀ ਚਾਹੀਦੀ ਹੇ ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਹਿਲ ਕੀਤੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਗੀ ਕਲਾਸੀਕਲ ਰਚਨਾ ਜਿਹੜੀ ਹੈ ਉਹਦੇ ਵੱਖਰੇ-ਵੱਖਰੇ ਪਸਾਰਾਂ ਦੇ ਵੱਖਰੇ-ਵੱਖਰੇ ਪੱਖਾਂ ਉੱਤੇ ਬਹਿਸ ਛੇੜੀ ਹੈ ਅਤੇ ਮੈਂ ਸ਼ੁਰੂ ਤੋਂ ਹੀ ਆਪਣੇ ਵੱਲੋਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਉਸ ਗੱਲ ਦਾ ਵੀ ਜ਼ਾਮਨ ਹਾਂ ਕਿ ਇਕ ਵਕਤ ਉਦੋਂ ਵੀ ਆਇਆ ਸੀ ਜਦੋਂ ਸਾਡੇ ਵਿਭਾਗਾਂ ਦੇ ਵਿਚ ਗੁਰੂ ਸਾਹਿਬਾਨ ਤੇ ਅਸੀਂ ਮੋਨੋਗ੍ਰਾਫ਼ ਲਿਖ ਰਹੇ ਸਾਂ ਤੇ ਸਾਨੂੰ ਇਹ ਖਦਸ਼ਾ ਜ਼ਾਹਿਰ ਕੀਤਾ ਗਿਆ ਸੀ ਕਿ ਨਾ ਲਿਖੋ। ਜੇ ਕੋਈ ਇੱਧਰ-ਉੱਧਰ ਦੀ ਗੱਲ ਹੋ ਗਈ ਤਾਂ ਬਹਿਸ ਛਿੜ ਜਾਵੇਗੀ। ਪਰ ਇਹ ਜੁਰੱਅਤ ਕੀਤੀ ਗਈ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਕਿ ਇਸ ਵਿਸ਼ੇ ਦੇ ਉੱਤੇ ਗੱਲ ਹੋਣੀ ਚਾਹੀਦੀ ਹੈ। ਪੰਜਾਬੀ ਸਾਹਿਤ-ਅਧਿਐਨ ਵਿਚ ਇਕ ਅਜਿਹਾ ਵਕਤ ਆਇਆ ਸੀ ਜਦੋਂ ਗੁਰੂ ਹਰਿ ਕ੍ਰਿਸ਼ਨ ਸਾਹਿਬਾਨ ਦੇ ਉੱਤੇ ਮੋਨੋਗ੍ਰਾਫ਼ ਲਿਖੇ ਜਾ ਰਹੇ ਸਨ ਤਾਂ ਉਹਨਾਂ ਨੂੰ ਕਿਹਾ ਗਿਆ ਇਹ ਨਾ ਲਿਖੇ ਜਾਣ। ਪਰ ਇਸ ਗੱਲ ਨੂੰ ਪ੍ਰਚੰਡ ਰੂਪ ਵਿਚ ਕਾਨਫ਼ਰੰਸ ਦਾ ਮੁੱਦਾ ਬਣਾਉਣਾ ਇਕ ਬਹੁਤ ਮੁਬਾਰਕ ਕਦਮ ਹੈ। ਆਪਾਂ ਸਾਰੇ ਜਾਣਦੇ ਹਾਂ ਕਿ ਜਦੋਂ ਇਹ ਕਾਨਫ਼ਰੰਸ ਸ਼ੁਰੂ ਹੋਈ ਸੀ ਤਾਂ ਫੁੱਲ ਭੇਂਟ ਕੀਤੇ ਗਏ ਸਨ ਤੇ ਜਦੋਂ ਫੁੱਲ ਭੇਂਟ ਕੀਤੇ ਜਾ ਰਹੇ ਸੀ ਤਾਂ ਮੈਨੂੰ ਗੱਲ ਯਾਦ ਆਈ ਕਿ ਜਿਹੜਾ ਬੰਦਾ ਕਿਸੇ ਨੂੰ ਫੁੱਲ ਭੇਂਟ ਕਰਦਾ, ਕੁਝ ਖੁਸ਼ਬੂ ਉਸ ਦੇ ਹੱਥਾਂ ਨੂੰ ਲੱਗੀ ਰਹਿ ਜਾਂਦੀ ਹੈ ਤਾਂ ਉਸ ਖ਼ੁਸ਼ਬੂ ਦਾ ਸਦਕਾ ਹੀ ਹੈ ਕਿ ਜਿਸ ਚਾਅ ਦੇ ਨਾਲ, ਜਿਸ ਮੁਹੱਬਤ ਦੇ ਨਾਲ, ਦੋਸਤਾਂ ਨੇ, ਵਿਦਵਾਨਾਂ ਨੇ, ਡੈਲੀਗੇਟਸ ਨੇ, ਇਸ ਸੰਵਾਦ ਨੂੰ ਛੇੜਿਆ ਹੈ ਸਾਡੇ ਕੋਲ ਯੋਗ ਅਗਵਾਈ ਤੇ ਕੰਮ ਕਰਨ ਵਾਲੀ ਇਕ ਟੀਮ ਜਿਹੜੀ ਸੀ ਵਿਭਾਗ ਦੀ, ਵਾਈਸ-ਚਾਂਸਲਰ ਸਾਹਿਬ ਦੀ ਅਗਵਾਈ

*ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਸਹਿਯੋਗ ਪ੍ਰਾਪਤ ਸੀ, ਮੈਂ ਉਸ ਵਿਭਾਗ ਵਿਚ ਬੈਠਦਾ ਹਾਂ ਸਵੇਰੇ 9 ਤੋਂ ਲੈ ਕੇ 5 ਵਜੇ ਤੱਕ। ਮੈਂ ਪਿਛਲੇ 2 ਮਹੀਨਿਆਂ ਤੋਂ ਦੇਖ ਰਿਹਾ ਹਾਂ ਕਿ ਇਕ ਸੇਵਾਦਾਰ ਤੋਂ ਲੈ ਕੇ ਮੁਖੀ ਤੱਕ ਨੇ ਕਿਵੇਂ ਇਸ ਕੰਮ ਨੂੰ ਨੇਪਰੇ ਚਾੜ੍ਹਿਆ ਅਤੇ ਇਹਦੇ ਵਿਚ ਇਕ ਗੱਲ ਜਿਹੜੀ ਮੈਂ ਪਹਿਲਾਂ ਹੀ ਬੇਨਤੀ ਕਰ ਦਿਆਂ ਕਿ ਇਸ ਦੀ ਇਕ ਬਹੁਤ ਵੱਡੀ ਕਾਮਯਾਬੀ ਜਿਹੜੀ ਤੁਸੀਂ ਦੇਖੀ ਹੈ ਉਹ ਇਹ ਹੈ ਕਿ ਹਰ ਸੈਸ਼ਨ ਸਮੇਂ ਸਿਰ ਸਮੇਟਿਆ ਗਿਆ ਹੈ, ਖਿਲਾਰਾ ਨਹੀਂ ਪਿਆ। ਜਿੱਥੋਂ ਤੱਕ ਕਿ ਡਾ. ਧਨਵੰਤ ਕੌਰ ਹੋਰਾਂ ਨੇ ਕਿਹਾ ਕਿ ਹਰ ਵਿਅਕਤੀ ਨੂੰ ਖੁੱਲ੍ਹਾ ਸੱਦਾ ਦਿੱਤਾ ਗਿਆ ਹੈ। ਪਰਚਿਆਂ ਦੇ ਅਖੀਰ ਵਿਚ ਉਹਨਾਂ ਕਿਹਾ ਕਿ ਦੱਸੋ ਕੋਈ ਹੋਰ ਸਵਾਲ ਕਰਨ ਵਾਲਾ ਹੈ। ਇਸ ਵਾਰ ਸੱਚ ਮੁੱਚ ਇਹ ਗੱਲ ਕਾਬਲੇ ਤਾਰੀਫ਼ ਹੈ ਕਿ ਕਿਸੇ ਵਿਅਕਤੀ ਨੂੰ ਇਹ ਸ਼ੰਕਾ ਨਹੀਂ ਰਿਹਾ ਇਹ ਖ਼ਦਸਾ ਨਹੀਂ ਰਿਹਾ ਕਿ ਮੈਨੂੰ ਸਵਾਲ ਕਰਨ ਦਾ ਮੌਕਾ ਨਹੀਂ ਮਿਲਿਆ। ਦੋ ਗੱਲਾਂ ਮੈਂ ਪਹਿਲਾਂ ਹੀ ਕਹਿ ਦਿਆਂ ਕਿਉਂਕਿ ਮੈਂ ਭੁੱਲ ਨਾ ਜਾਵਾਂ ਜਿਹੜੀਆਂ ਮੈਂ ਆਪਣੇ ਵੱਲੋਂ ਕਹਿਣੀਆਂ ਚਾਹੁੰਦਾ ਹਾਂ। ਪਹਿਲੀ ਗੱਲ ਤਾਂ ਇਹ ਕਿ ਇਕ ਬਹੁਤ ਵੱਡਾ ਮੁੱਦਾ, ਇਕ ਨਿੱਕੇ ਜਿਹੇ ਸਾਧਾਰਨ ਸਵਾਲ ਦੇ ਵਿਚ ਡਾ. ਜੋਗਾ ਸਿੰਘ ਨੇ ਕਿਹਾ ਸੀ ਕਿ ਇਹ ਜਿਹੜੀ ਇਕ ਇਹੋ ਜਿਹੀ ਟੈਕਸਟ ਹੈ, ਜਿਸ ਦੇ ਵਿਚ ਤੁਸੀਂ ਵੱਖ-ਵੱਖ ਪਰਿਪੇਖਾਂ ਤੇ ਸੰਵਾਦ ਰਚਾਇਆ ਹੈ, ਉਹਦੇ ਸਮੁੱਚ ਦੀ ਗੱਲ ਨਹੀਂ ਕੀਤੀ ਗਈ। ਉਹ ਬਿਲਕੁਲ ਸਵਾਲ ਇਸੇ ਤਰ੍ਹਾਂ ਸੀ ਬਈ ਜਿਵੇਂ ਕੋਈ ਬੰਦਾ ਜੇਕਰ ਰੱਥ ਕੋਲ ਖਲੋਤਾ ਹੋਵੇ ਉਹਦੇ ਵੱਖ-ਵੱਖ ਪਾਰਟ ਕਹਿ ਦੇਵੇ, ਇਹ ਉਹਦੀ ਛੱਤ ਏ, ਇਹ ਉਹਦੇ ਪਹੀਏ ਨੇ, ਇਹ ਪਿੰਜਨੀਆਂ ਨੇ, ਉਹ ਸਭ ਵੱਖ-ਵੱਖ ਕਰ ਦੇਵੇ। ਲੇਕਿਨ ਰੱਥ ਕਿੱਥੇ ਗਿਆ। ਇਸ ਕਰਕੇ ਇਕ ਤਾਂ ਇਹ ਮੁੱਦਾ ਸਾਹਮਣੇ ਆਉਂਦਾ ਹੈ ਇਹਨਾਂ ਸਾਰੇ ਪਰਚਿਆਂ ਦੇ ਵਿਚੋਂ ਕਿ ਜਿੱਥੇ ਵੱਖ-ਵੱਖ ਪਰਿਪੇਖ ਇਸ ਕਲਾਸੀਕਲ ਰਚਨਾ ਦੇ ਵਿਦਵਾਨਾਂ ਨੇ ਪੇਸ਼ ਕੀਤੇ ਨੇ ਉਥੇ ਇਹਦੇ ਸਮੁੱਚ ਦੀ ਵੀ ਗੱਲ ਹੋਣੀ ਚਾਹੀਦੀ ਹੈ ਕਿ ਸਮੁੱਚੇ ਤੌਰ ਤੇ ਇਹਦੇ ਵਿਚ ਕੀ ਹੈ ? ਦੂਜੇ ਇਨ੍ਹਾਂ ਪਰਚਿਆਂ ਵਿਚ ਵੀ ਬਹੁਤ ਵੱਡੇ ਸਵਾਲ ਉਠਾਏ ਗਏ ਨੇ। ਮੈਂ ਇਕ-ਇਕ, ਅੱਧੇ-ਅੱਧੇ ਮਿੰਟ ਦੇ ਵਿਚ, ਇਕ-ਇਕ ਪਰਚੇ ਬਾਰੇ, ਇਕ-ਇਕ ਵਾਕ ਬੋਲ ਕੇ ਮੈਂ ਆਪਣੀ ਗੱਲ ਖ਼ਤਮ ਕਰਾਂਗਾ। ਜਦੋਂ ਬਾਗੜੀਆਂ ਸਾਹਿਬ ਨੇ ਉਦਘਾਟਨੀ ਸ਼ਬਦ ਦੇ ਵਿਚ ਇਕ ਗੱਲ ਬਹੁਤ ਮਹੱਤਵਪੂਰਨ ਕਹੀ ਸੀ ਕਿ ਜਿਹੜਾ ਇਹ ਸਾਡਾ ਗੁਰੂ ਗ੍ਰੰਥ ਸਾਹਿਬ ਹੈ ਇਹ ਇਕ ਕਲਾਸਿਕ ਰਚਨਾ ਹੈ। ਇਹ ਗੁਰੂ ਤੇ ਗ੍ਰੰਥ ਦੇ ਸੰਜੋਗ ਤੋਂ ਬਣਿਆ ਹੈ। ਪਰ ਉਹਨਾਂ ਨੇ ਇਕ ਅਜਿਹੇ ਵਿਧੀ-ਵਿਧਾਨ ਦੀ ਗੱਲ ਕੀਤੀ ਸੀ ਕਿ ਜੇ ਵਿਧੀ ਵਿਧਾਨ ਤੋਂ ਆਸੇ ਪਾਸੇ ਜਾਂਦਾ ਹੈ ਜਾਂ ਉਸ ਪਵਿੱਤਰਤਾ ਤੋਂ ਥੱਲੇ ਡਿੱਗਦਾ ਹੈ, ਜਿਵੇਂ ਉਹਨਾਂ ਨੇ ਇਕ ਮਿਸਾਲ ਦਿੱਤੀ ਸੀ ਕਿ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੜਕ ਦੇ ਉੱਤੇ, ਪੈਸੇ ਬਟੋਰਨ ਵਾਲਾ ਮਾਧਿਅਮ ਬਣਾ ਲੈਂਦੇ ਹਾਂ ਤਾਂ ਨਾ ਇਹ ਗੁਰੂ ਰਹਿੰਦਾ ਹੈ ਤੇ ਨਾ ਹੀ ਇਹ ਗ੍ਰੰਥ ਰਹਿੰਦਾ ਹੈ। ਉਹਨਾਂ ਨੇ ਇਕ ਮਰਿਯਾਦਾ ਦੀ ਗੱਲ ਕੀਤੀ ਸੀ।, ਇਹ ਸਾਰੀ ਕਾਨਫ਼ਰੰਸ ਦੇ ਵਿਚ ਇਕ ਮਰਿਯਾਦਾ ਕਾਇਮ ਰਹੀ ਹੈ। ਉਹ ਹੈ ਵਾਰਤਾਲਾਪ ਦੀ ਮਰਿਯਾਦਾ। ਧਨੋਆ ਸਾਹਿਬ ਨੇ ਗੁਰੂ ਸਾਹਿਬ ਦੇ ਗੌਰਵ ਦੀ ਗੱਲ ਕੀਤੀ ਸੀ, ਉਹਦੇ ਵਿਚ ਉਹਨਾਂ ਨੇ, ਗੁਰੂ ਗ੍ਰੰਥ ਸਾਹਿਬ ਵਿਚ ਜਿਹੜਾ ਗੌਰਵ ਨਿਸ਼ਚਿਤ ਕੀਤਾ ਸੀ, ਉਹ ਦੋ ਗੱਲਾਂ ਦੇ ਉੱਤੇ ਕੇਂਦਰਿਤ ਕੀਤਾ ਸੀ ਕਿ ਇਕ ਤਾਂ ਇਹਦੇ ਵਿਚ ਭਾਸ਼ਾ ਦੀ ਸਾਦਗੀ ਹੈ। ਦੂਜਾ ਉਹਨਾਂ ਨੇ ਕਿਹਾ ਕਿ ਇਹਦੇ ਵਿਚ ਦੂਜੀਆਂ ਭਾਸ਼ਾਵਾਂ ਤੋਂ ਸ਼ਬਦ ਲੈਣ ਦੀ

ਜਿਹੜੀ ਉਦਾਰਤਾ ਹੈ ਇਸ ਟੈਕਸਟ ਦੇ ਲਈ ਉਹ ਬੜੀ ਕਮਾਲ ਦੀ ਗੱਲ ਹੈ। ਫੇਰ ਇਕ ਉਹਨਾਂ ਨੇ ਹੋਰ ਗੱਲ ਕਹੀ ਸੀ ਕਿ ਜਿਵੇਂ ਵੱਖ-ਵੱਖ ਦੇਸ਼ਾਂ ਵਿਚ, ਵੱਖ-ਵੱਖ ਪ੍ਰਦੇਸ਼ਾਂ ਵਿਚ, ਵੱਖ-ਵੱਖ ਕੌਮਾਂ ਵਿਚ ਬੋਲੀਆਂ ਦੀ ਆਂਚਲਿਕਤਾ ਨੂੰ ਜੇ ਕਿਸੇ ਇਕ ਸਰੋਤ ਵਿਚ ਪਰੋਇਆ ਜਾ ਸਕਦਾ ਹੈ, ਇਕ ਲੜੀ ਵਿਚ ਉਹ ਇਲਾਹੀ ਸੰਦੇਸ਼ ਹੈ ਜਿਸ ਵਿਚ ਗੁਰੂ ਸਾਹਿਬ ਨੇ ਜਿਹੜੇ ਵੱਖ-ਵੱਖ ਪ੍ਰਾਂਤ ਸਨ, ਉਹਨਾਂ ਦੇ ਵਿਚੋਂ ਬੋਲੀਆਂ ਨੂੰ ਇਕ ਲੜੀ ਦੇ ਵਿਚ ਪਰੋਇਆ ਅਤੇ ਉਹਨਾਂ ਨੇ ਇਹਦੇ ਵਿਚ ਇਕ ਹੋਰ ਵੱਡੀ ਗੱਲ ਕੀਤੀ ਸੀ ਕਿ ਇਸ ਕਲਾਸੀਕਲ ਰਚਨਾ ਵਿਚ ਬਾਕੀ ਤਾਂ ਗੱਲਾਂ ਹਨ ਹੀ ਨਾਲ ਹੀ ਇਹਦੇ ਵਿਚ ਸਚਿਆਰੇ ਜੀਵਨ ਬਾਰੇ ਵੱਖਰੀ ਕਿਸਮ ਦੀ ਵਿਲੱਖਣਤਾ ਹੈ ਅਤੇ ਉਹਨਾਂ ਨੇ ਇਕ ਰੱਬੀ ਸੰਕਲਪ ਜਿਸ ਦੇ ਵਿਚ ਬਹੁਤ ਜਟਿਲਤਾ ਹੈ, ਬਹੁਤ ਵੱਖ-ਵੱਖ ਪਰਿਪੇਖ ਨੇ, ਉਹਨਾਂ 'ਤੇ ਜਿੰਨੇ ਸੰਵਾਦ ਦੁਨੀਆਂ ਰਚਾ ਰਹੀ ਹੈ, 400 ਸਾਲ ਤਾਂ ਆਪਾਂ ਨੂੰ ਹੀ ਹੋ ਗਏ ਨੇ, ਤਾਂ ਉਹ ਕਹਿਣ ਲੱਗੇ ਕਿ ਇਹਦੇ ਵਿਚ ਜਿਹੜੀ ਸਭ ਤੋਂ ਵਧੀਆ ਗੱਲ ਹੈ ਕਿ ਇਹਦੇ ਵਿਚ, ਬੜੀ ਜਟਿਲ ਗੱਲ ਨੂੰ ਜਿਹੜੀ ਰੱਬ ਨੂੰ ਪਾਉਣ ਵਾਲੀ ਹੈ ਉਹਦੇ ਵਿਚ ਉਹਨਾਂ ਨੇ ਕਿਹਾ ਕਿ ਸਾਦੇ ਢੰਗ ਦੇ ਨਾਲ ਇਸ ਨੂੰ ਬਿਆਨ ਕੀਤਾ ਗਿਆ ਹੈ। ਉਸੇ ਸੈਸ਼ਨ ਦੇ ਅਖੀਰ ਵਿਚ ਵਾਈਸ-ਚਾਂਸਲਰ ਸਾਹਿਬ ਨੇ ਸਾਨੂੰ ਸਾਰੀ ਫੈਕਲਿਟੀ ਨੂੰ ਬੜੇ ਵਿਸਤਰਿਤ ਢੰਗ ਨਾਲ ਦੱਸਿਆ ਹੈ। ਪਹਿਲਾਂ ਤਾਂ ਇਸ ਵਿਸ਼ੇ ਦੀ ਮਹੱਤਤਾ ਕੀ ਹੈ, ਫੇਰ ਯੂਨੀਵਰਸਿਟੀ ਵੱਲੋਂ ਅਕਾਦਮਿਕ ਖੇਤਰ ਵਿਚ ਕੀਤੇ ਜਾਂਦੇ ਕੰਮਾਂ ਦੀ ਤਫ਼ਸੀਲ ਅਤੇ ਖ਼ਾਸ ਕਰਕੇ ਸਾਫ਼ਟਵੇਅਰ ਦੇ, ਜਿਹੜਾ ਗੁਰਮੁਖੀ ਲਿਪੀ ਦੇ ਉੱਤੇ ਕੰਮ ਹੋ ਰਿਹਾ ਹੈ। ਸਾਨੂੰ ਸਾਰਿਆਂ ਨੂੰ ਇਸ ਗੱਲ ਦਾ ਮਾਣ ਹੈ ਕਿ ਉਹਨਾਂ ਦੀ ਦੂਰ-ਅੰਦੇਸ਼ੀ ਸਦਕਾ ਹੀ ਵਿਭਾਗ ਨੂੰ ਜਿਹੜੀ ਸਰਪ੍ਰਸਤੀ ਦਿੱਤੀ ਹੈ, ਉਹਦੇ ਵਿਚ ਇਹ ਮੰਚ ਪ੍ਰਦਾਨ ਕੀਤਾ ਹੈ ਤੁਹਾਨੂੰ ਇਹ ਗੱਲ ਕਰਨ ਦਾ। ਇਹ ਵੀ ਮੈਂ ਸਮਝਦਾ ਹਾਂ ਕਿ ਇਹ ਸਾਡੀ ਖੁਸ਼ਕਿਸਮਤੀ ਦੀ ਗੱਲ ਹੈ ਕਿ ਅਸੀਂ ਉਹਨਾਂ ਦੇ ਸਮਿਆਂ ਵਿਚ ਹਾਂ ਤੇ ਉਹ ਸਾਡੇ ਵਿਚ ਨੇ। ਉਦਘਾਟਨੀ ਸੈਸ਼ਨ ਤੋਂ ਬਾਅਦ ਦੁਪਹਿਰ ਦੇ ਸੈਸ਼ਨ ਵਿਚ ਬੜੇ ਮਹੱਤਵਪੂਰਨ ਪੇਪਰ ਪੜ੍ਹੇ ਗਏ ਹਨ। ਪੇਪਰ ਤਾਂ ਸਾਰੇ ਮਹੱਤਵਪੂਰਨ ਨੇ ਲੇਕਿਨ ਇਕ ਖ਼ਾਸ ਗੱਲ ਜਿਹੜੀ, ਸ਼ੁਰੂਆਤ ਵਿਚ ਕੀਤੀ ਗਈ ਹੈ, ਨੂਰ ਸਾਹਿਬ ਨੇ, ਗੱਲ '੧ਓਂ' ਤੋਂ ਸ਼ੁਰੂ ਕੀਤੀ ਤੇ '੧ਓਂ' ਦੇ ਸੰਕਲਪ ਬਾਰੇ ਜਦੋਂ ਗੱਲ ਕਰਦੇ ਨੇ, ਤਾਂ ਉਹਨਾਂ ਨੇ ਉਹਦੇ ਬਾਰੇ ਕਿਹਾ ਕਿ ਇਹ 'ਓਮ' ਤੋਂ ਬਿਲਕੁਲ ਵੱਖਰੀ ਕਿਸਮ ਦਾ ਹੈ। ਉਹਨਾਂ ਨੇ ਕਿਹਾ ਕਿ ਜਿਹੜੇ ਉਪਨਿਸ਼ਦ ਸਨ ਉਹਨਾਂ ਦੀ ਜਿਹੜੀ ਅਰਾਧਨਾ ਹੈ ਉਹ ਵੀ ਓਮ ਤੋਂ ਕੀਤੀ ਗਈ। ਲੇਕਿਨ ਉਹ ਕਹਿੰਦੇ ਹਨ ਕਿ ਜਿਹੜਾ ਬ੍ਰਾਹਮਣਵਾਦ ਦਾ ਕਰਮ-ਕਾਂਡ ਸੀ ਉਹਨੇ ਓਮ ਦੇ ਸੰਕਲਪ ਨੂੰ ਬਿਲਕੁਲ ਬੰਦ ਕਰ ਦਿੱਤਾ। ਲੇਕਿਨ ਗੁਰੂ ਸਾਹਿਬ ਨੇ ਉਸ ਬੰਦ ਸੰਕਲਪ ਨੂੰ ੧ਓਂ ਦੇ ਸੰਕਲਪ ਰਾਹੀਂ ਨਵੀਂ ਦਿਸ਼ਾ ਦਿੱਤੀ ਅਤੇ ਖੋਲ੍ਹਿਆ। ਜਦੋਂ ਉਹਨਾਂ ਨੇ ਇਹ ਕਿਹਾ ਕਿ ਇਹ ਠੀਕ ਹੈ ਕਿ ਜਿਹੜਾ ਪਹਿਲਾਂ ਓਮ ਸੀ ਉਹਦੇ ਵਿਚ ਦਾਰਸ਼ਨਿਕ ਤੇ ਨਿਰਗੁਣ ਦਾਰਸ਼ਨਿਕਤਾ ਵੀ ਸੀ ਪਰ ਗੁਰੂ ਸਾਹਿਬ ਨੇ ੧ਓਂ ਦੇ ਚਿਹਨ ਨਾਲ ਉਸ ਨੂੰ ਵਿਸ਼ਾਲ ਤੇ ਅਨੰਤਤਾ ਦਾ ਸੁਆਮੀ ਬਣਾ ਦਿੱਤਾ ਅਤੇ ਉਸ ਨੂੰ ਦਾਰਸ਼ਨਿਕਤਾ ਦੇ ਨਾਲ ਵੀ ਜੋੜਿਆ। ਡਾ. ਕਿਰਪਾਲ ਸਿੰਘ ਹੋਰਾਂ ਨੇ ਜਿਹੜਾ ਆਪਣਾ ਪਰਚਾ ਪੜ੍ਹਿਆ ਉਹਨਾਂ ਨੇ ਇਤਿਹਾਸਿਕ ਪਰਿਪੇਖ ਬਾਰੇ ਪਰਚਾ ਪੜ੍ਹਿਆ ਹੈ, ਉਹਨਾਂ ਨੇ ਪਹਿਲੀ ਗੱਲ ਇਹ ਕੀਤੀ ਕਿ ਬਹੁਤ ਸਾਰੇ ਜਿਹੜੇ ਇਤਿਹਾਸਿਕ ਗ੍ਰੰਥ ਨੇ,

ਜਦੋਂ ਬੰਦਾ ਚਲਾ ਜਾਂਦਾ ਹੈ, ਉਸ ਤੋਂ ਬਾਅਦ ਲਿਖੇ ਗਏ। ਇਤਿਹਾਸ ਤਾਂ ਲਿਖਿਆ ਹੀ ਬਾਅਦ ਵਿਚ ਜਾਂਦਾ ਹੈ। ਉਹਨਾਂ ਨੇ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਦੀ ਵਿਸ਼ੇਸ਼ਤਾ ਇਸ ਗੱਲ ਵਿਚ ਹੈ ਕਿ ਉਹ ਗੁਰੂ ਸਾਹਿਬ ਨੇ ਖ਼ੁਦ ਲਿਖਿਆ ਹੈ। ਉਹਦੇ ਵਿਚ ਉਹਨਾਂ ਨੇ ਸਿੰਧੀ, ਮਰਾਠੀ, ਲਹਿੰਦੀ ਕਈ ਭਾਸ਼ਾਵਾਂ ਦੇ ਸ਼ਬਦਾਂ ਦੀ ਗੱਲ ਕੀਤੀ ਹੈ ਨਾਲ ਇਹ ਵੀ ਖਦਸ਼ਾ ਜ਼ਾਹਿਰ ਕੀਤਾ ਕਿ ਜੇ ਇਹਦੀ ਸਹੀ ਵਿਆਖਿਆ ਕਰਨੀ ਹੈ ਤਾਂ ਇਕ ਵਿਦਵਾਨ ਨੂੰ ਬਹੁਤ ਸਾਰੀਆਂ ਜ਼ੁਬਾਨਾਂ ਦਾ ਗਿਆਤਾ ਹੋਣਾ ਵੀ ਬਹੁਤ ਜ਼ਰੂਰੀ ਹੈ। ਉਹਨਾਂ ਨੇ ਕਈ ਟੀਕਿਆਂ ਦੇ ਅਰਥ ਸਾਨੂੰ ਕਰਕੇ ਦੱਸੇ ਕਿ ਫਲਾਨੇ ਟੀਕੇ ਵਿਚ ਇਹ ਅਰਥ ਗ਼ਲਤ ਕੀਤਾ ਗਿਆ ਹੈ, ਫਲਾਨੇ ਟੀਕੇ ਵਿਚ ਇਹ ਅਰਥ ਕੀਤਾ ਗਿਆ ਹੈ। ਜੇ ਉਹ ਬੰਦੇ ਇਹਨਾਂ ਭਾਸ਼ਾਵਾਂ ਦੇ ਗਿਆਤਾ ਹੁੰਦੇ ਜਾਂ ਖ਼ਾਸ ਕਰਕੇ ਇਤਿਹਾਸ ਦੇ ਜਾਣੂ ਹੁੰਦੇ ਤਾਂ ਉਹ ਸ਼ਾਇਦ ਏਦਾਂ ਦੀ ਗ਼ਲਤੀ ਨਾ ਕਰਦੇ। ਉਹਨਾਂ ਨੇ ਇਹ ਕਿਹਾ ਕਿ ਤੁਸੀਂ ਗੁਰੂ ਗ੍ਰੰਥ ਸਾਹਿਬ ਨੂੰ ਕੇਵਲ ਅਧਿਆਤਮਿਕ ਰਚਨਾ ਨਾ ਮੰਨੋ, ਇਹਦੇ ਵਿਚ ਕਈ ਇਤਿਹਾਸਿਕ ਦਸਤਾਵੇਜ਼ ਨੇ ਜਿਨ੍ਹਾਂ ਦੀਆਂ ਬਾਰੀਕੀਆਂ ਨੂੰ ਸਮਝਣ ਲਈ, ਇਤਿਹਾਸ ਦਾ ਜਾਣੂ ਹੋਣਾ ਵੀ ਲੋੜੀਂਦਾ ਹੈ, ਉਹਨਾਂ ਨੇ ਬਾਬਰ ਬਾਣੀ ਦੀਆਂ ਕਈ ਮਿਸਾਲਾਂ ਦਿੱਤੀਆਂ ਸਨ। ਤੀਜਾ ਪਰਚਾ ਜਿਹੜਾ ਡਾ. ਬਲਜੀਤ ਕੌਰ ਹੋਰਾਂ ਨੇ ਪੇਸ਼ ਕੀਤਾ ਸੀ, ਮੇਰੇ ਲਈ ਉਹ ਦਿਲਚਸਪੀ ਵਾਲਾ ਪਰਚਾ ਸੀ, ਮੇਰੇ ਲਈ ਇਸ ਕਰਕੇ ਕਿਉਂਕਿ ਉਹਨਾਂ ਨੇ ਇਸ ਨੂੰ ਸਾਹਿਤ ਨਾਲ ਜੋੜਿਆ ਸੀ, ਤਾਂ ਉਹਨਾਂ ਨੇ ਇਕ ਤਰਕ ਦਿੱਤਾ ਸੀ ਕਿ ਇਹ ਕਾਵਿ-ਰਚਨਾ ਹੈ, ਕਾਵਿ ਇਕ ਰੂਪਾਕਾਰ ਹੈ ਜਿਹੜਾ ਸਾਹਿਤ ਨਾਲ ਸੰਬੰਧਿਤ ਹੈ। ਇਸ ਕਰਕੇ ਉਹਨਾ ਨੇ ਉਹਦੀ ਪਹਿਲੀ ਤੇ ਮੁੱਢਲੀ ਬੁਨਿਆਦੀ ਤੌਰ ਤੇ ਉਹਨੂੰ ਸਾਹਿਤ ਨਾਲ ਜੋੜਦਿਆਂ ਕਿਹਾ ਸੀ ਕਿ ਇਹ ਕਾਵਿਕ ਹੋਣਾ ਹੀ ਇਹਦਾ ਜਿਹੜਾ ਹੈ ਉਹ ਸਾਹਿਤਕ ਹੋਣਾ ਹੈ। ਉਹਨਾਂ ਨੇ ਇਕ ਹੋਰ ਗੱਲ ਕਹੀ ਸੀ ਕਿ ਕੇਵਲ ਕਾਵਿਕ ਹੋਣਾ ਹੀ ਨਹੀਂ ਇਹਦੀ ਵੱਖਰੀ ਗੱਲ, ਇਹਦੇ ਨਾਲ ਉਹਨਾਂ ਨੇ ਇਹ ਵੀ ਕਿਹਾ ਸੀ ਕਿ ਇਹ ਕੋਈ ਸਾਧਾਰਨ ਕਾਵਿ ਨਹੀਂ ਹੈ ਕਿਉਂਕਿ ਗੁਰਬਾਣੀ ਵਿਚ ਉਹਨਾਂ ਇਹਦਾ ਵੱਖਰਾ ਨਿਖੇੜਾ ਕਰਕੇ ਦੱਸਿਆ। ਉਹਨਾਂ ਨੇ ਕਿਹਾ ਕਿ ਇਕ ਸਾਧਾਰਨ ਕਾਵਿ ਵਿਚ ਇਹ ਗੱਲ ਨਹੀਂ ਹੁੰਦੀ ਕਿ ਕਥਨੀ ਤੇ ਕਰਨੀ ਵਿਚ ਕੋਈ ਫਰਕ ਹੋਵੇ। ਲੇਕਿਨ ਗੁਰੂ ਸਾਹਿਬਾਨ ਦੀ ਬਾਣੀ ਵਿਚ ਉਹਨਾਂ ਨੇ ਕਿਹਾ ਕਿ ਇਹਦੇ ਵਿਚ ਕਥਨੀ ਤੇ ਕਰਨੀ ਦੀ ਜ਼ਿੰਮੇਵਾਰੀ ਵੀ ਨਿਸ਼ਚਿਤ ਕੀਤੀ ਗਈ ਹੈ। ਇਹਦੇ ਵਿਚ ਇਕ ਹੋਰ ਉਹਨਾਂ ਨੇ ਇਸ਼ਾਰਾ ਕੀਤਾ ਸੀ ਬੜਾ ਸੂਖਮ ਕਿਸਮ ਦਾ। ਇਹ ਸੀ ਕਿ ਜਿਹੜਾ ਸਾਡਾ ਆਮ ਸਾਹਿਤ ਹੈ ਸਾਡਾ, ਉਹਦੇ ਵਿਚ ਜਿਹੜੇ ਪ੍ਰਤੀਕ ਵਰਤੇ ਜਾਂਦੇ ਹਨ, ਉਹਨਾਂ ਦੇ ਅਰਥ ਲੁਕਵੇਂ ਹੁੰਦੇ ਹਨ। ਉਹਨਾਂ ਨੇ ਆਪਣੇ ਪਰਚੇ ਵਿਚ ਇਹ ਇਸ਼ਾਰਾ ਕੀਤਾ ਸੀ ਕਿ ਇਹ ਜੋ ਸਾਡੀ ਗੁਰਬਾਣੀ ਹੈ, ਉਹਦੇ ਵਿਚ ਜਿਹੜੇ ਪ੍ਰਤੀਕ ਵਰਤੇ ਗਏ ਹਨ ਉਹਨਾਂ ਦੇ ਅਰਥ ਲੁਕਵੇਂ ਨਹੀਂ, ਉਹਨਾਂ ਦੇ ਅਰਥ ਬਿਲਕੁਲ ਸਪਸ਼ਟ ਹਨ। ਉਸੇ ਸੈਸ਼ਨ ਦਾ ਜਿਹੜਾ ਆਖਰੀ ਪਰਚਾ ਸੀ ਉਹ ਡਾ. ਮਹਿੰਦਰ ਕੌਰ ਗਿੱਲ ਦਾ ਸੀ, ਉਹਨਾਂ ਨੇ ਦੋ ਪੱਖ ਪੇਸ਼ ਕੀਤੇ ਸਨ। ਇਕ ਬਾਹਰੀ ਰੂਪ ਹੈ ਉਹਦਾ ਇਕ ਅੰਦਰੂਨੀ ਰੂਪ ਜਿਹੜਾ ਅੰਦਰੂਨੀ ਰੂਪ ਹੈ ਉਹਦੇ ਵਿਚ ਉਹਨਾਂ ਨੇ ਜੀਵ, ਜਗਤ ਤੇ ਬ੍ਰਹਮ ਨੂੰ ਲੈ ਕੇ ਆਪਣੀ ਗੱਲ ਕੀਤੀ ਸੀ। ਜਦੋਂ ਕਿ ਬਾਅਦ ਵਿਚ ਇਹ ਵਿਸ਼ੇ ਤੇ ਜਦੋਂ ਬਹਿਸ ਹੋਈ ਤਾਂ ਬਹਿਸ ਕਰਤਾਵਾਂ ਨੇ ਉੱਥੇ ਉਹਨਾਂ ਤੇ ਇਕ ਸਵਾਲ ਕੀਤਾ ਸੀ, ਬੜਾ ਹੀ ਮਹੱਤਵਪੂਰਨ ਸਵਾਲ ਸੀ

ਕਿ ਜੀਵ ਨੂੰ ਤੁਸੀਂ ਸਥੂਲ ਰੂਪ ਵਿਚ ਲੈਂਦੇ ਹੋ ਕਿ ਸੂਖਮ ਰੂਪ ਵਿਚ ਲੈਂਦੇ ਹੋ। ਜੇ ਸਥੂਲ ਰੂਪ ਵਿਚ ਲੈਂਦੇ ਹੋ ਤਾਂ ਉਹ ਵਿਨਾਸ਼ਕਾਰੀ ਹੈ, ਜੇ ਸੂਖਮ ਰੂਪ ਵਿਚ ਲੈਂਦੇ ਹੋ ਤਾਂ ਉਹ ਵਿਨਾਸ਼ਕਾਰੀ ਨਹੀਂ। ਉਹਨਾਂ ਨੇ ਇਕ ਇਹ ਵੀ ਕਿਹਾ ਸੀ ਇਹ ਜਿਹੜੀ ਸਾਡੀ ਰਚਨਾ ਹੈ ਉਹਦੀ ਮਹੱਤਤਾ ਇਸ ਗੱਲ ਕਰਕੇ ਬਣਦੀ ਹੈ ਕਿ ਇਹਦੇ ਵਿਚ ਕਈ ਮਿੱਥਕ ਸੰਕੇਤ ਨੇ ਉਹ ਬੜੇ ਗੁੰਦੇ ਪਏ ਨੇ। ਮਿੱਥਕ ਸੰਕੇਤ ਸਮਝਣਾ, ਬਹੁਤ ਜ਼ਰੂਰੀ ਹੈ ਅਤੇ ਇਹ ਚੀਜ਼ਾਂ ਆਮ ਸਾਧਾਰਨ ਜਿਹੜੀ ਸਾਡੇ ਸਾਹਿਤਕਾਰ ਦੇ ਰੂਪਾਕਾਰ ਨੂੰ ਉਹਦੇ ਨਾਲੋਂ ਨਿਖੇੜਦੀਆਂ ਹਨ। ਲੇਕਿਨ ਇਹਦੇ ਨਾਲ ਜਦੋਂ ਇਸ ਤੇ ਬਹਿਸ ਹੋਈ ਸੀ ਤਾਂ ਉਹਨਾਂ ਨੇ ਇਸ ਗੱਲ ਦੀ ਥੋੜ੍ਹੀ ਜਿਹੀ ਤਲਖੀ ਮਹਿਸੂਸ ਕੀਤੀ ਸੀ ਕਿ ਪ੍ਰਸ਼ਨ ਕਰਤਾ ਇਸ ਗੱਲ ਨੂੰ ਪੂਰੀ ਤਰ੍ਹਾਂ ਸਮਝ ਨਹੀਂ ਸਕੇ। ਕਈ ਅਹਿਮ ਮੁੱਦੇ ਉਠਾਏ ਗਏ ਸਨ, ਜਿਵੇਂ ਬ੍ਰਹਮ ਤੇ ਪਾਰਬ੍ਰਹਮ ਦਾ, ਕਿਉਂਕਿ ਮਹਿੰਦਰ ਕੌਰ ਗਿੱਲ ਦੇ ਪਰਚੇ ਉੱਤੇ ਇਕ ਬਹਿਸ ਦਾ ਮੁੱਦਾ ਇਹ ਵੀ ਉਠਿਆ ਸੀ ਕਿ ਜਿਸ ਨੂੰ ਤੁਸੀਂ ਬ੍ਰਹਮ ਕਹਿੰਦੇ ਹੋ, ਗੁਰੂ ਸਾਹਿਬ ਤਾਂ ਬ੍ਰਹਮ ਤੋਂ ਅੱਗੇ ਦੀ ਗੱਲ ਕਰਦੇ ਹਨ, ਉਹ ਤਾਂ ਪਾਰਬ੍ਰਹਮ ਦੀ ਗੱਲ ਕਰਦੇ ਹਨ ਤੇ ਇਸ ਤਰ੍ਹਾਂ ਸਟੀਕ ਵਿਧੀ ਨਾਲ ਬਹਿਸ ਨੂੰ ਸਮੇਟਦਿਆਂ ਉਸ ਦਿਨ ਦੀ ਕਾਰਵਾਈ ਖ਼ਤਮ ਹੁੰਦੀ ਹੈ। ਦੂਜੇ ਦਿਨ ਸਵੇਰੇ ਦੇ ਸੈਸ਼ਨ ਦੀ ਪ੍ਰਧਾਨਗੀ ਠਾਕਰ ਦਾਸ ਜੀ ਨੇ ਕੀਤੀ। ਡਾ. ਹਰਕੀਰਤ ਸਿੰਘ ਹੋਰਾਂ ਨੇ ਜਦੋਂ ਪਰਚਾ ਪੜ੍ਹਿਆ ਤਾਂ ਮੈਨੂੰ ਇਕ ਗੱਲ ਚੇਤੇ ਆਈ। ਹਰਕੀਰਤ ਸਿੰਘ ਜੀ ਨੇ ਜਿਹੜੇ ਬਹੁਤ ਗਿਆਤਾ ਅਤੇ ਬੜੇ ਵੱਡੇ ਭਾਸ਼ਾ ਵਿਗਿਆਨੀ ਨੇ। ਸਾਨੂੰ ਉਹਨਾਂ ਦੇ ਬਦਲ ਵੀ ਲੱਭਣੇ ਚਾਹੀਦੇ ਹਨ। ਨਵੀਂ ਪੀੜ੍ਹੀ ਵਿਚ ਬਹੁਤ ਘੱਟ ਲੋਕ ਇਸ ਦਾਨਸ਼ਵਰ ਪੀੜ੍ਹੀ ਦੀ ਥਾਂ ਲੈ ਰਹੇ ਹਨ। ਜਿਹੜਾ ਸਾਡਾ ਚਿੰਤਨ ਹੈ ਉਹ ਉਸ ਤਰ੍ਹਾਂ ਦਾ ਗੁਨ੍ਹਿਆ ਹੋਇਆ ਚਿੰਤਨ ਨਹੀਂ ਹੈ ਔਰ ਜਿੰਨਾ ਚਿਰ ਤੁਸੀਂ ਗੁਰਬਾਣੀ ਨੂੰ ਮੂੰਹ ਜ਼ਬਾਨੀ ਯਾਦ ਨਹੀਂ ਕਰ ਸਕਦੇ, ਮੈਨੂੰ ਲੱਗਦਾ ਹੈ ਇਹਦੇ ਤੇ ਕੰਮ ਕਰਨਾ ਬਹੁਤ ਔਖਾ ਹੈ। ਇਹਦੇ ਤੇ ਗੱਲ ਕਰਨੀ ਬਹੁਤ ਔਖੀ ਹੈ। ਜਦੋਂ ਡਾ. ਹਰਕੀਰਤ ਸਿੰਘ ਹੋਰਾਂ ਨੇ ਪਰਚਾ ਪੜ੍ਹਿਆ ਤਾਂ ਉਹਨਾਂ ਨੇ ਗੁਰਬਾਣੀ ਵਿਆਕਰਨ ਦੀ ਗੱਲ ਕੀਤੀ ਕਿ ਵਿਆਕਰਨ ਬਣਾਉਣੀ ਬਹੁਤ ਮੁਸ਼ਕਲ ਹੈ ਕਿਉਂਕਿ ਇਸ ਵਿਚ ਕਈ ਭਾਸ਼ਾਵਾਂ ਨੇ, ਕਈ ਤਰ੍ਹਾਂ ਦੀਆਂ ਔਕੜਾਂ ਨੇ ਔਰ ਖ਼ਾਸ ਕਰਕੇ ਇਹਦੇ ਵਿਚ ਵਿਆਕਰਨਿਕ ਭੇਦ ਨੇ। ਉਹਨਾਂ ਨੇ ਕਿਹਾ ਕਿ ਉਹਨਾਂ ਨੂੰ ਸਮਝਣ ਦੀ ਮੈਂ ਵੀ ਕੋਸ਼ਿਸ਼ ਕੀਤੀ ਹੈ ਤੇ ਹੋਰਾਂ ਨੇ ਵੀ ਕੋਸ਼ਿਸ਼ ਕੀਤੀ ਹੈ। ਪਰ ਜੋਸ਼ੀ ਸਾਹਿਬ ਨੇ ਕਿਹਾ ਕਿ ਇਹ ਕੋਸ਼ਿਸ਼ ਕਾਫ਼ੀ ਨਹੀਂ ਹੈ, ਇਹਦੇ ਵਿਚ ਹੋਰ ਕੰਮ ਕਰਨ ਦੀ ਲੋੜ ਹੈ। ਜੋਸ਼ੀ ਸਾਹਿਬ ਦੇ ਕਥਨ ਤੋਂ ਇਹ ਵੀ ਗੱਲ ਸਪਸ਼ਟ ਹੁੰਦੀ ਹੈ ਕਿ ਜਿਹੜੀ ਕੋਈ ਵੀ ਟੈਕਸਟ ਹੈ ਜੇ ਉਹ ਅਪੂਰਨ ਹੈ, ਉਹ ਹੀ ਤੁਹਾਨੂੰ ਸਿਰਜਣਸ਼ੀਲ ਬਣਾਉਂਦੀ ਹੈ ਕਿਉਂਕਿ ਉਹ ਆਪਣੇ ਵਿਚ ਦਾਖ਼ਲ ਹੋਣ ਦਾ ਇਕ ਜ਼ਰੀਆ ਮੁਹੱਈਆ ਕਰਦੀ ਹੈ। ਜਿਹੜੀਆਂ ਕੰਪਲੀਟ ਟੈਕਸਟ ਨੇ ਉਹਨਾਂ ਦੇ ਵਿਚ ਤਾਂ ਬੰਦਾ ਵੜ ਹੀ ਨਹੀਂ ਸਕਦਾ। ਇਸ ਗੱਲ ਕਰਕੇ ਇਹ ਇਕ ਤਰ੍ਹਾਂ ਚੈਲੰਜ ਹੈ ਆਉਣ ਵਾਲੇ ਜਿਹੜੇ ਨਵੀਂ ਪੀੜ੍ਹੀ ਦੇ ਨੌਜਵਾਨ ਨੇ, ਜਿਹੜੇ ਭਾਸ਼ਾ ਨਾਲ ਸੰਬੰਧਿਤ ਨੇ, ਵਿਆਕਰਨ ਨਾਲ ਸੰਬੰਧਿਤ ਨੇ ਉਹ ਇਹੋ ਜਿਹੀ ਟੈਕਸਟ ਵੀ ਤਿਆਰ ਕਰਨ, ਇਹੋ ਜਿਹੀ ਵਿਆਕਰਨ ਵੀ ਤਿਆਰ ਕਰਨ ਜਿਨ੍ਹਾਂ ਨੂੰ ਵੱਡੇ ਬਜ਼ੁਰਗਾਂ ਨੇ ਔਖਾ ਮੰਨਿਆ ਹੈ। ਲੇਕਿਨ ਉਹਨਾਂ ਨੇ ਨਾਲ ਦੀ ਨਾਲ ਇਹ ਵੀ ਕਿਹਾ ਹੈ ਕਿ ਇਹ ਕਠਨ ਤਾਂ ਹੈ ਲੇਕਿਨ ਅਸੰਭਵ ਨਹੀਂ।

ਨਾਲ ਦੀ ਨਾਲ ਉਹਨਾਂ ਇਹ ਵੀ ਕਿਹਾ ਕਿ ਬਹੁਤ ਸਾਰੀਆਂ ਭਾਸ਼ਾਵਾਂ ਦਾ ਜਿੰਨਾਂ ਚਿਰ ਕੋਈ ਗਿਆਤਾ ਨਹੀਂ ਹੈ ਉਨ੍ਹਾਂ ਚਿਰ ਗੁਰਬਾਣੀ ਦੀ ਵਿਆਕਰਨ ਤਿਆਰ ਨਹੀਂ ਕੀਤੀ ਜਾ ਸਕਦੀ । ਸੋ ਸਾਨੂੰ ਬਹੁਤ ਸਾਰੀਆਂ ਭਾਸ਼ਾਵਾਂ ਦਾ ਗਿਆਤਾ ਹੋਣਾ ਵੀ ਲਾਜ਼ਮੀ ਬਣਾ ਦਿੱਤਾ ਗਿਆ ਯਾ ਸਮਝਿਆ ਗਿਆ ਹੈ । ਡਾ. ਪਰਮਜੀਤ ਸਿੰਘ ਸਿੱਧੂ ਹੋਰਾਂ ਨੇ ਕਿਹਾ ਕਿ ਹਰੇਕ ਵਿਦਵਾਨ ਬਿਨਾਂ ਕਿਸੇ ਗੱਲ ਨੂੰ ਸੋਚੇ ਕਹਿ ਦਿੰਦਾ ਹੈ ਕਿ ਗੁਰਬਾਣੀ ਵਿਚ ਭਾਸ਼ਾਵਾਂ ਦਾ ਰਲਾਅ ਹੈ । ਪਰ ਕੰਪਿਊਟਰ ਨੇ ਜਦੋਂ ਉਸ ਦੀ ਅਨੁਪਾਤ ਕੱਢੀ ਤਾਂ ਉਸ ਨੇ ਕਿਹਾ ਕਿ 10% ਤੋਂ ਵੱਧ ਰਲਾਅ ਹੀ ਨਹੀਂ ਹੈ । ਉਨ੍ਹਾਂ ਕਿਹਾ ਕਿ ਅਸੀਂ ਅਸਲ ਭਾਸ਼ਾ ਨਾਲੋਂ ਵੱਖਰੇ ਹੋ ਗਏ ਹਾ, ਇਸ ਕਰਕੇ ਸਾਨੂੰ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਵਿਚ ਰਲਾਅ ਦਿੱਸਦਾ ਹੈ । ਜੇ ਤੁਸੀਂ ਗੁਰੂ ਗ੍ਰੰਥ ਸਾਹਿਬ ਨੂੰ ਮੂਲ ਮੰਨ ਕੇ ਰਲਾਅ ਦਾ ਅਨੁਪਾਤ ਕੱਢੋਗੇ ਤਾਂ ਠੀਕ ਹੋ ਜਾਏਗਾ । ਉਹਨਾਂ ਨੇ ਕਈ ਟੀਕੇ ਤੇ ਕਈ ਉਹਨਾਂ ਦੇ ਜਿਹੜੇ ਕੋਸ਼ ਸਨ, ਉਹਨਾਂ ਦੇ ਹਵਾਲੇ ਦਿੱਤੇ ਸਨ ਕਿ ਸਾਡੇ ਕੋਲ ਉਹੀ ਸ੍ਰੋਤ ਸਨ । ਪਰ ਕੰਪਿਉਟਰ ਨੇ ਹੁਣ ਉਹ ਸ੍ਰੋਤ ਏਨੇ ਖੋਲ੍ਹ ਦਿੱਤੇ ਹਨ ਕਿ ਤੁਸੀਂ ਸ਼ਬਦਾਂ ਨੂੰ, ਸ਼ਬਦਾਂ ਦੇ ਰੂਪਾਂ ਨੂੰ, ਕਾਰਕਾਂ ਨੂੰ ਉਹਨਾਂ ਨੂੰ ਵੱਖ ਕਰਕੇ ਦੇਖ ਸਕਦੇ ਹੋ । ਉਹਨਾਂ ਦੀ ਜਿਹੜੀ ਠੀਕ ਅਨੁਪਾਤ ਨੂੰ ਠੀਕ ਢੰਗ ਨਾਲ ਨਖੇੜ ਸਕਦੇ ਹੋ । ਡਾ. ਨਵਰਤਨ ਕਪੂਰ ਨੇ ਉਹਨਾਂ ਦੀ ਪੁਸ਼ਟੀ ਕੀਤੀ ਸੀ । ਇਸ ਬਹਿਸ ਵਿਚ ਕਾਫ਼ੀ ਵਿਦਵਾਨਾਂ ਨੇ ਹਿੱਸਾ ਲਿਆ ਸੀ ਔਰ ਬੜੇ ਵਿਦਵਤਾ ਭਰੇ ਢੰਗ ਦੇ ਨਾਲ ਇਹ ਸੈਸ਼ਨ ਸਮੇਟਿਆ ਗਿਆ । ਦੂਸਰੇ ਸੈਸ਼ਨ ਦੀ ਪ੍ਰਧਾਨਗੀ ਡਾ. ਬਲਕਾਰ ਸਿੰਘ ਜਿਹੜੇ ਸਿੱਖ ਧਰਮ ਦਰਸ਼ਨ ਦੇ ਪ੍ਰਸਿੱਧ ਵਿਦਵਾਨ ਹਨ, ਨੇ ਕੀਤੀ । ਹਾਂਸ ਸਾਹਿਬ ਨੇ ਕਿਹਾ ਕਿ ਉਨ੍ਹਾਂ ਨੇ ਡੇਢ ਸ਼ਬਦ ਦੀ ਗੱਲ ਕਰਨੀ ਹੈ ਇਸ ਦੇ ਉੱਤੇ, ਔਰ ਉਹਨਾਂ ਨੇ ਬੜੀ ਕਮਾਲ ਦੀ ਗੱਲ ਕੀਤੀ ਕਿ ਗੁਰੂ ਸਾਹਿਬ ਨੇ ਜਿਹੜੀ ਸਦੀਆਂ ਤੋਂ ਚਲੀ ਆ ਰਹੀ ਪਰੰਪਰਾ ਸੀ ਕਿ ਲੋਕ ਜਿਹੜੀ ਰਾਜ ਭਗਤੀ ਨੂੰ ਪਹਿਲ ਦਿੰਦੇ ਸਨ, ਗੁਰੂ ਸਾਹਿਬ ਨੇ ਇਸ ਨੂੰ ਨਕਾਰਿਆ ਤੇ ਉਹਨਾਂ ਨੇ ਰਾਮ ਭਗਤੀ ਦੀ ਸਥਾਪਨਾ ਕੀਤੀ । ਇਕ ਦਿਨ ਪਹਿਲਾਂ ਜਦੋਂ ਬਰਕਤ ਸਿੱਧੂ ਹੋਰੀਂ ਇੱਥੇ ਗਾਇਨ ਕਰ ਰਹੇ ਸਨ ਤਾਂ ਸ੍ਰੀ ਬੀਰ ਦਵਿੰਦਰ ਹੋਰਾਂ ਨੇ, ਰਾਜ-ਭਗਤੀ ਦੀ ਗੱਲ ਕੀਤੀ ਸੀ । ਉਹਨਾਂ ਨੇ ਬੜੀ ਸੰਖੇਪ ਦੇ ਵਿਚ ਇਕ ਟਿੱਪਣੀ ਕੀਤੀ ਸੀ ਕਿ ਕਿਸੇ ਮਾਂ ਨੂੰ ਵਰ ਮਿਲ ਗਿਆ ਕਿ ਮੰਗ ਤੂੰ ਕੀ ਮੰਗਦੀ ਹੈਂ । ਜਾਂ ਤੂੰ ਰਾਜ ਭਗਤੀ ਮੰਗ ਲੈ ਜਾਂ ਤੂੰ ਵਿੱਦਿਆ ਭਗਤੀ ਮੰਗ ਲੈ । ਤਾਂ ਉਹਨਾਂ ਨੇ ਕਿਹਾ ਕਿ ਤੁਸੀਂ ਮੈਨੂੰ ਰਾਜ ਭਗਤੀ ਦੇ ਦੇਵੋ । ਉਹ ਕਹਿਣ ਲੱਗੇ ਕਿ ਰਾਜ-ਭਗਤੀ ਦਾ ਕੀ ਕਰੇਂਗੀ, ਤਾਂ ਉਹਨਾਂ ਨੇ ਡਰਦੇ-ਡਰਦੇ ਗੱਲ ਸੁਣਾਈ ਸੀ, ਕਿਉਂਕਿ ਉਹਨਾਂ ਨੂੰ ਲਗਦਾ ਸੀ ਕਿ ਯੂਨੀਵਰਸਿਟੀ ਵਿਚ ਮੈਨੂੰ ਇਹ ਗੱਲ ਕਰਨੀ ਨਹੀਂ ਸੀ ਚਾਹੀਦੀ । ਉਹਨਾਂ ਨੇ ਕਿਹਾ ਕਿ ਰਾਜ-ਭਗਤੀ ਇਸ ਕਰਕੇ ਮੰਗੀ ਹੈ, ਬਈ ਤੂੰ ਮੈਨੂੰ ਰਾਜ-ਭਗਤੀ ਦੇ ਦੇ । ਵਿੱਦਿਆ ਭਗਤੀ ਲਈ ਤਾਂ ਮੈਨੂੰ ਮੁਨਸ਼ੀ ਮੁਸੱਦੀ ਵੈਸੇ ਹੀ ਮਿਲ ਜਾਣੇ ਹਨ । ਸੋ ਗੁਰੂ ਸਾਹਿਬ ਨੇ ਇਸ ਰਾਜ ਭਗਤੀ ਨੂੰ ਬਿਲਕੁਲ ਨਕਾਰ ਕੇ, ਉਹਨਾਂ ਨੇ ਰਾਮ-ਭਗਤੀ ਤੇ ਸਾਰੇ ਸੰਸਾਰ ਦੀ ਟੇਕ ਰੱਖਣ ਦਾ ਯਤਨ ਕੀਤਾ । ਇਸੇ ਤਰ੍ਹਾਂ ਸਾਬਰ ਸਾਹਿਬ ਨੇ ਜਿਹੜੀ ਗੁਰੂ ਗ੍ਰੰਥ ਸਾਹਿਬ ਵਿੱਚ ਸਦਾਚਾਰ ਕੀਮਤਾਂ ਤੇ ਸਮਾਜਿਕ ਭੂਮਿਕਾ ਬਾਰੇ ਚਰਚਾ ਕੀਤੀ, ਉਹਦੇ ਵਿਚ ਉਹਨਾਂ ਨੇ ਕਹਿਣੀ ਤੇ ਕਰਨੀ ਤੇ ਜ਼ੋਰ ਦਿੱਤਾ, ਉਹ ਕਹਿਣ ਲੱਗੇ ਕਿ ਜਿਹੜਾ ਗੁਰਬਾਣੀ ਦਾ ਵਿਸ਼ੈ ਵਸਤੂ ਹੈ, ਉਹ ਇਕਸੁਰਤਾ ਤੇ ਬੱਲ ਦੇਣ ਵਾਲਾ ਹੈ । ਉਹਨਾਂ ਨੇ ਬਾਣੀ

ਸ਼ਾਸਤਰ ਵਿਚ ਨਾਮ, ਸਿਮਰਨ, ਨਿਮਰਤਾ, ਕਿਰਤ, ਸੇਵਾ, ਪ੍ਰੇਮ, ਬਲੀਦਾਨ ਤੇ ਸਰਬਤ ਦੇ ਭਲੇ ਦੀ ਗੱਲ ਕੀਤੀ। ਔਰ ਇਹ ਵੀ ਕਿਹਾ ਕਿ ਜਿਹੜਾ ਬਾਣੀ ਵਿਚ ਸਦਾਚਾਰ ਸ਼ਾਸਤਰ ਹੈ, ਉਹ ਮਾਨਵ ਜਾਤੀ ਦੀ ਭਲਾਈ ਤੇ ਟਿਕਿਆ ਹੋਇਆ ਹੈ। ਡਾ. ਧਰਮ ਸਿੰਘ ਨੇ ਕੁਝ ਅਲਪ ਚਰਚਿਤ ਲੋਕ-ਕਾਵਿ ਰੂਪ ਜਿਹੜੇ ਗੁਰੂ ਗ੍ਰੰਥ ਸਾਹਿਬ ਵਿਚ ਪਏ ਹੋਏ ਹਨ, ਉਹਨਾਂ ਵੱਲ ਸਾਡਾ ਧਿਆਨ ਦਿਵਾਇਆ। ਇਹ ਬਹੁਤ ਵਧੀਆ ਗੱਲ ਹੋਈ ਹੈ ਕਿ ਇਸ ਕਾਨਫ਼ਰੰਸ ਵਿਚ ਇਸ ਤਰ੍ਹਾਂ ਦੇ ਪੇਪਰ ਪੜ੍ਹੇ ਗਏ ਨੇ ਉਨ੍ਹਾਂ ਵਿਚ ਗੁਰੂ ਸਾਹਿਬਾਨ ਦੀ ਬਾਣੀ ਵਿਚੋਂ ਅਜਿਹੇ ਪੱਖ ਸਾਹਮਣੇ ਆਏ ਨੇ ਜਿਨ੍ਹਾਂ ਦਾ ਰਾਹ ਲੰਘਦਿਆਂ ਜ਼ਿਕਰ ਤਾਂ ਹੁੰਦਾ ਸੀ ਪਰ ਇੰਨੇ ਵਿਸਤਰਿਤ ਢੰਗ ਦੇ ਨਾਲ ਉਹਨਾਂ 'ਤੇ ਚਰਚਾ ਕਦੇ ਨਹੀਂ ਸੀ ਹੋਈ। ਉਹਨਾਂ ਨੇ ਕਰਹਲੇ, ਸੋਹਿਲੇ, ਰਾਈਸਾ, ਉਲਟ ਬਾਸੀ, ਇਹਨਾਂ ਬਾਰੇ, ਇਹਨਾਂ ਕਾਵਿ ਰੂਪਾਂ ਬਾਰੇ ਚਰਚਾ ਤਾਂ ਕੀਤੀ ਨਾਲ ਉਹਨਾਂ ਨੇ ਪਰਿਭਾਸ਼ਾ ਵੀ ਨਿਸ਼ਚਿਤ ਕੀਤੀ ਕਿ ਉਲਟ-ਬਾਸੀ ਕਿਸ ਨੂੰ ਕਹਿੰਦੇ ਨੇ ? ਰਾਈਸਾ ਕਿਸ ਨੂੰ ਕਹਿੰਦੇ ਨੇ ? ਕਰਹਲੇ ਕੀ ਨੇ ? ਅਗਲੇ ਸੈਸ਼ਨ ਵਿਚ ਡਾ. ਬਲਕਾਰ ਸਿੰਘ ਨੇ, ਹਰਕ੍ਰਿਸ਼ਨ ਸਿੰਘ ਮਹਿਤਾ ਨੇ, ਜਗਬੀਰ ਸਿੰਘ ਨੇ ਤੇ ਡਾ. ਨਰਿੰਦਰ ਕਪੂਰ ਜੀ ਨੇ ਪਰਚੇ ਪੜ੍ਹੇ ਔਰ ਇਹਨਾਂ ਦੀ ਜਿਹੜੀ ਪ੍ਰਧਾਨਗੀ ਸੀ ਉਹ ਪ੍ਰਸਿੱਧ ਵਿਦਵਾਨ ਪ੍ਰੋ. ਬਿਕਰਮ ਸਿੰਘ ਘੁੰਮਣ ਜੀ ਨੇ ਕੀਤੀ। ਪਹਿਲਾ ਪਰਚਾ ਜਦੋਂ ਹਰਕ੍ਰਿਸ਼ਨ ਸਿੰਘ ਮਹਿਤਾ ਜੀ ਨੇ ਗੁਰਬਾਣੀ : ਦਲਿਤ ਤੇ ਦਮਿਤ ਦੇ ਪ੍ਰਵਚਨ ਵੱਜੋਂ ਪੜ੍ਹਿਆ ਤਾਂ ਬੜੇ ਸਵਾਲ ਖੜ੍ਹੇ ਹੋਏ। ਉਹਨਾਂ ਨੇ ਕਿਹਾ ਕਿ ਦੁਨੀਆ ਵਿਚ ਅੱਜ ਜਿਹੜੀਆਂ ਗੱਲਾਂ ਹੁੰਦੀਆਂ ਨੇ, ਗੁਰੂ ਸਾਹਿਬ ਨੇ ਤਾਂ 400 ਸਾਲ ਪਹਿਲਾਂ ਹੀ ਕਰ ਦਿੱਤੀਆਂ ਸਨ। ਫਿਰ ਉਹਨਾਂ ਨੇ ਕਿਹਾ ਕਿ ਜਿਹੜੇ ਦਲਿਤ ਸਮਝੇ ਜਾਂਦੇ ਸਾਡੇ ਸਮੁਦਾਇ ਸਨ, ਉਹਨਾਂ ਦੇ ਵਿਚੋਂ ਭਗਤਾਂ ਦੀ ਬਾਣੀ ਲੈ ਕੇ ਗੁਰੂ ਸਾਹਿਬ ਨੇ ਇਕ ਨਵਾਂ ਮਾਡਲ ਉਸਾਰਿਆ। ਅਤੇ ਨੀਵਿਆਂ ਨਾਲ ਜੁੜ ਕੇ ਵਡਿਆਈ ਹਾਸਲ ਕਰਨ ਦੀ ਗੱਲ ਕੀਤੀ। ਸ਼ਬਦ ਸਭਿਆਚਾਰ ਬਾਰੇ ਡਾ. ਬਲਕਾਰ ਸਿੰਘ ਹੋਰਾਂ ਨੇ ਪਰਚਾ ਪੜ੍ਹਿਆ ਉਹਨਾਂ ਨੇ ਸ਼ਬਦ ਦੇ ਕੇਂਦਰ ਵਿਚ ਗੁਰੂ ਤੇ ਸਭਿਆਚਾਰ ਦੇ ਕੇਂਦਰ ਵਿਚ ਸੰਗਤ ਨੂੰ ਰੱਖ ਕੇ ਜਿਹੜੀ ਗੱਲਬਾਤ ਕੀਤੀ, ਉਹ ਬਹੁਤ ਮਹੱਤਵਪੂਰਨ ਹੈ। ਉਹਨਾਂ ਨੇ ਧਰਮ ਨੂੰ ਜਨਮ ਜਾਤ ਨਾਲੋਂ ਵੱਖਰਿਆਂ ਕੇ ਕਰਮ ਨਾਲ ਜੋੜਿਆ ਤੇ ਜਰਜਰੀ ਪਰੰਪਰਾ ਨੂੰ ਤੋੜ ਕੇ ਇਹ ਕਿਹਾ ਕਿ ਗੁਰੂ ਸਾਹਿਬ ਨੇ ਸਾਡੀ ਜਰਜਰੀ ਪਰੰਪਰਾ ਨੂੰ ਤੋੜ ਕੇ ਸ਼ਬਦ ਸਭਿਆਚਾਰ ਦਾ ਅਜਿਹਾ ਮਾਡਲ ਉਸਾਰਿਆ ਜਿਹਦੇ ਵਿਚ ਸ਼ਬਦ ਗੁਰੂ, ਜੋਤ ਤੇ ਜੁਗਤ ਦਾ ਮਾਡਲ ਸਾਡੇ ਸਾਹਮਣੇ ਆਉਂਦਾ ਹੈ। ਗੁਰੂ ਸਾਹਿਬ ਨੇ ਜਨਮ ਆਧਾਰਿਤ ਜਿਹੜੀ ਇਜਾਰੇਦਾਰੀ ਸੀ, ਉਸ ਨੂੰ ਨਕਾਰ ਕੇ ਗੱਲ ਕੀਤੀ। ਜਦੋਂ ਡਾ. ਜਗਬੀਰ ਸਿੰਘ ਹੋਰਾਂ ਨੇ ਪੜ੍ਹਿਆ ਤਾਂ ਉਹਨਾਂ ਨੇ ਅਜੋਕੇ ਧਰਮ ਚਿੰਤਨ ਨੂੰ ਮਾਨਵੀ ਤੇ ਰੂਹਾਨੀ ਸਰੋਕਾਰਾਂ ਨਾਲ ਜੋੜ ਕੇ ਪੇਸ਼ ਕੀਤਾ, ਉਹਨਾਂ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਵਿਸ਼ੇਸ਼ਤਾ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਜਿਹੜੇ ਸਮੂਹ ਬਾਣੀਕਾਰ ਨੇ, ਉਹ ਕ੍ਰਾਂਤੀਕਾਰੀ ਧਰਮ ਪਰਿਵਰਤਾ ਸਨ। ਜਿਨ੍ਹਾਂ ਨੇ ਨਵ-ਜਾਗਿਰਤ ਲਹਿਰ ਨੂੰ ਸੰਗਠਿਤ ਕੀਤਾ। ਔਰ ਗੁਰੂ ਗ੍ਰੰਥ ਸਾਹਿਬ ਵਿਚਲਾ ਜਿਹੜਾ ਕ੍ਰਾਂਤੀਕਾਰੀ ਪ੍ਰਵਚਨ ਸੀ ਉਹ ਪਾਰਗਾਮੀ ਹਸਤੀ ਦੇ ਸਨਮੁੱਖ ਆਮ ਸਧਾਰਨ ਆਦਮੀ ਨੂੰ ਖਲ੍ਹਾਰਣ ਦਾ ਸੀ। ਫਿਰ ਉਹਨਾਂ ਨੇ ਉਹਦੀ ਜਿਹੜੀ ਸਮਕਾਲੀ ਪ੍ਰਸੰਗਕਤਾ ਸੀ, ਜੇਕਰ ਵਿਸ਼ਵਵਿਆਪੀ ਪ੍ਰਸੰਗ ਵਿਚ ਰੱਖ ਕੇ ਜੇ ਕੀਤੀ ਜਾਵੇ ਤਾਂ

ਉਹਦੀ ਅੱਜ ਵੀ ਪ੍ਰਸੰਗਤਾ ਕਾਇਮ ਹੈ। ਕਪੂਰ ਸਾਹਿਬ ਦਾ ਪੇਪਰ ਜਿਸ ਨੇ ਬਹੁਤ ਲੋਕਾਂ ਨੂੰ ਉਤੇਜਿਤ ਕੀਤਾ। ਉਹਨਾਂ ਨੇ ਗਿਆਨ ਜਿਹੜਾ ਕਿ ਵਿਗਿਆਨ ਸੀ, ਉਸ ਨੂੰ ਅਤੇ ਧਰਮ ਨੂੰ ਜੋੜ ਕੇ ਜਦੋਂ ਗੱਲ ਕੀਤੀ ਤਾਂ ਕਾਫ਼ੀ ਦੋਸਤਾਂ ਦਾ ਦਿਲ ਕੀਤਾ ਕਿ ਇਸ ਤੇ ਬਹਿਸ ਕੀਤੀ ਜਾਵੇ ਤੇ ਉਹਨਾਂ ਤੇ ਕਈ ਸਵਾਲ ਹੋਏ ਵੀ। ਉਹਨਾਂ ਦੇ ਪਰਚੇ ਦਾ ਲਬੋ-ਲਬਾਬ ਇਹ ਸੀ ਕਿ ਅਸਲ ਵਿਚ ਵਿਗਿਆਨ ਅਤੇ ਧਰਮ ਇਕ ਦੂਜੇ ਦੇ ਪੂਰਕ ਨੇ, ਇਕ ਦੂਜੇ ਦੇ ਵਿਰੋਧੀ ਨਹੀਂ, ਕਿਉਂਕਿ ਜਿਹੜਾ ਧਰਮ ਹੈ ਉਹ ਵਿਸ਼ਵਾਸ ਤੇ ਟਿਕਿਆ ਹੋਇਆ ਹੈ ਤੇ ਜਿਹੜਾ ਵਿਗਿਆਨ ਹੈ ਉਹ ਤਰਕ ਤੇ ਟਿਕਿਆ ਹੋਇਆ ਹੈ। ਡਾ. ਗੁਰਨਾਮ ਸਿੰਘ ਹੋਰਾਂ ਨੇ ਕਿਹਾ ਕਿ ਗੁਰੂ ਸਾਹਿਬ ਨੇ ਸਾਡੀ ਪਰੰਪਰਾ ਵਿਚ ਜਿਹੜੇ ਬਹੁਤ ਝਮੇਲੇ ਪਏ ਸਨ, ਰਾਗਾਂ ਬਾਰੇ, ਉਹਨਾਂ ਨੂੰ ਰਾਗਨੀਆਂ ਵਿਚੋਂ ਲੈ ਕੇ ਤੇ ਉਹਨਾਂ ਦੇ ਝਮੇਲਿਆਂ ਵਿਚੋਂ ਕੱਢ ਕੇ ਉਹਨਾਂ ਨੂੰ ਸ਼ੁੱਧ ਰਾਗਾਂ ਵਿਚ ਤੇ ਖ਼ਾਸ ਕਰਕੇ ਲੋਕ-ਸੰਗੀਤਕ ਰੂਪਾਂ ਵਿਚ ਬੰਨ੍ਹਿਆ। ਔਰ ਉਹਨਾਂ ਨੇ ਕਈ ਖਦਸ਼ੇ ਵੀ ਜ਼ਾਹਿਰ ਕੀਤੇ ਕਿ ਜੇ ਏਦਾਂ ਨਹੀਂ ਕਰਾਂਗੇ ਤਾਂ ਇੰਹ ਜਿਹੜੇ ਲੋਕ-ਰੂਪ ਨੇ ਇਹ ਹੌਲੀ-ਹੌਲੀ ਗੁਆਚਦੇ ਤੁਰੇ ਜਾਣਗੇ ਜਿਨ੍ਹਾਂ ਵਿਚ ਅਲਾਹੁਣੀਆਂ ਨੇ, ਘੋੜੀਆਂ ਨੇ, ਵਾਰਾਂ ਨੇ, ਪੜਤਾਲ ਹੈ ਔਰ ਜਿਹੜੇ ਸੰਕੇਤ ਦਿੱਤੇ ਹਨ ਉਹਨਾਂ ਬਾਰੇ ਵੀ ਉਹਨਾਂ ਨੇ ਸਾਨੂੰ ਕਿਹਾ ਹੈ ਕਿ ਸੰਕੇਤ ਜਿੰਨ੍ਹਾਂ ਚਿਰ ਅਸੀਂ ਨਹੀਂ ਸਮਝਦੇ ਉਨ੍ਹਾਂ ਚਿਰ ਸ਼ਾਇਦ ਅਸੀਂ ਗੁਰੂ ਸਾਹਿਬ ਦੀ ਬਾਣੀ ਨੂੰ ਠੀਕ ਤਰ੍ਹਾਂ ਗਾ ਵੀ ਨਹੀਂ ਸਕਦੇ। ਡਾ. ਜੋਧ ਸਿੰਘ ਹੋਰਾਂ ਨੇ ਜਿਹੜਾ ਪਰਚਾ ਪੜ੍ਹਿਆ ਹੈ, ਉਹਦੇ ਵਿਚ ਉਹਨਾਂ ਦੀ ਜਿਹੜੀ ਮੁੱਖ ਸੁਰ ਸੀ, ਉਹ ਇਸ ਗੱਲ ਉੱਤੇ ਟਿੱਕੀ ਹੋਈ ਸੀ ਕਿ ਸੂਚਨਾਵਾਂ ਦ ਆਧਾਰ 'ਤੇ ਜਿਹੜਾ ਗਿਆਨ ਹੈ, ਉਹ ਗਿਆਨ, ਗਿਆਨ-ਮੀਮਾਂਸਾ ਨਹੀਂ ਹੈ। ਗਿਆਨ ਮੀਮਾਂਸਾ ਦੇ ਬਿਲਕੁਲ ਧਰਾਤਲ ਹੋਰ ਨੇ, ਉਹਨਾਂ ਦੇ ਸ੍ਰੋਤ ਹੋਰ ਹਨ। ਔਰ ਖ਼ਾਸ ਕਰਕੇ ਉਹਨਾਂ ਨੇ ਕਿਹਾ ਵਿਸਮਾਦ, ਪ੍ਰੇਮ ਔਰ ਸ਼ਬਦ ਗੁਰੂ ਇਹ ਉਹਨਾਂ ਦੇ ਸ੍ਰੋਤ ਹਨ। ਉਹਨਾਂ ਨੂੰ ਸਮਝਣਾ ਚਾਹੀਦਾ ਹੈ। ਇਹ ਜਿਹੜਾ ਸਾਡਾ ਸੂਚਨਾਵਾਂ ਤੇ ਆਧਾਰਿਤ ਗਿਆਨ ਹੈ, ਉਹ ਸਾਡੇ ਵਿਚ ਹਉਮੈ ਪੈਦਾ ਕਰਦਾ ਹੈ। ਵਿਸਮਾਦ ਸਾਡੇ ਵਿਚ ਹਉਮੈ ਨੂੰ ਦੂਰ ਕਰਨ ਦੀ ਰੁਚੀ ਪੈਦਾ ਕਰਦਾ ਹੈ। ਉਹਨਾਂ ਨੇ ਗਿਆਨ ਮੀਮਾਂਸਾ ਦੇ ਕੁਝ ਨਵੇਂ ਪੱਖ ਸਾਡੇ ਸਾਮ੍ਹਣੇ ਰੱਖੇ। ਔਰ ਉਹਨਾਂ ਨੇ ਉਸ ਦੀ ਪਰਿਭਾਸ਼ਾ ਨਿਸ਼ਚਿਤ ਕਰਦੇ ਹੋਏ ਗਿਆਨ ਮੀਮਾਂਸਾ ਦੀਆਂ ਗੁਰਬਾਣੀ ਵਿਚੋਂ ਕਈ ਮਿਸਾਲਾਂ ਦਿੱਤੀਆਂ। ਉਹਦੇ ਵਿਚ ਉਹਨਾਂ ਨੇ ਕਿਹਾ ਕਿ ਜਿਸ ਬੰਦੇ ਨੂੰ ਸੱਚ ਮੁੱਚ ਗਿਆਨ ਹੋ ਜਾਂਦਾ ਹੈ, ਉਹ ਸਵਾਲ ਨਹੀਂ ਕਰਦਾ। ਉਸ ਦੇ ਸਵਾਲ ਖ਼ਤਮ ਹੋ ਜਾਂਦੇ ਨੇ। ਜਿਹੜਾ ਬੰਦਾ ਵਿਦਿਅਕ ਰੂਪ ਵਿਚ ਗਿਆਨੀ ਹੈ, ਜਿਹੜਾ ਬਾਹਰੀ ਰੂਪ ਵਿਚ ਗਿਆਨੀ ਹੈ ਉਹ ਸਵਾਲ ਕਰਦਾ ਜਾਂਦਾ ਹੈ ਕਿਉਂਕਿ ਉਸ ਕੋਲ ਜਵਾਬਾਂ ਦੀ ਭਰਮਾਰ ਹੈ। ਤੇ ਜਦੋਂ ਸਵਾਲ ਖ਼ਤਮ ਹੋ ਜਾਣ ਉਦੋਂ ਹੀ ਅਸਲੀਅਤ ਵਿਚ ਬੰਦਾ ਗਿਆਨ ਮੀਮਾਂਸਾ ਦੇ ਨੇੜੇ ਪਹੁੰਚਦਾ ਹੈ। ਡਾ. ਗੁਰਭਗਤ ਸਿੰਘ ਹੋਰਾਂ ਨੇ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਨੂੰ ਨਵੇਂ ਵਿਗਿਆਨ ਸ਼ਾਸਤਰ ਰਾਹੀਂ ਸਮਝਣਾ ਚਾਹੀਦਾ ਹੈ। ਗਿਆਨ ਅਤੇ ਅਧਿਆਤਮਿਕਤਾ ਇਕ ਦੂਜੇ ਦੇ ਵਿਰੋਧੀ ਨਹੀਂ ਹਨ। ਇਹਨਾਂ ਨੂੰ ਇਕ ਦੂਜੇ ਦੇ ਸਨਮੁੱਖ ਖਲ੍ਹੋਣਾ ਚਾਹੀਦਾ ਹੈ, ਪਿੱਠ ਵੱਲ ਪਿੱਠ ਕਰਕੇ ਨਹੀਂ ਖਲ੍ਹੋਣਾ ਚਾਹੀਦਾ। ਜੇ ਅਸੀਂ ਵੀ ਇਸ ਨੂੰ ਨਵੇਂ ਗਿਆਨ-ਸ਼ਾਸਤਰ ਨਾਲ ਸਮਝਣ ਦੀ ਕੋਸ਼ਿਸ਼ ਕਰਾਂਗੇ ਤਾਂ ਇਹਦੇ ਵਿਚੋਂ ਕਈ ਅਰਥ ਨਿਕਲਣਗੇ।

ਅੰਤ ਵਿਚ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀ ਸਮੁੱਚੀ ਕਾਨਫ਼ਰੰਸ ਹੈ, ਇਸ ਵਿਚ ਜਿਹੜੇ ਪਰਚੇ ਪੜ੍ਹੇ ਗਏ ਨੇ, ਇਹਨਾਂ ਵਿਚ ਵਿਦਵਤਾ ਦਾ ਜਿਹੜਾ ਮਿਆਰ ਕਾਇਮ ਹੋਇਆ ਹੈ, ਉਹਨਾਂ ਲਈ ਕੋਟੀ-ਕੋਟੀ ਧੰਨਵਾਦ ਕਰਨਾ ਬਣਦਾ ਹੈ, ਉਹਨਾਂ ਬਜ਼ੁਰਗ ਸਾਹਿਤਕਾਰਾਂ ਦਾ, ਉਹਨਾਂ ਆਲੋਚਕਾਂ ਦਾ ਜਿਨ੍ਹਾਂ ਨੇ ਵਰ੍ਹਿਆਂ ਤੋਂ ਨਿੱਠ ਕੇ ਤਪੱਸਿਆ ਵਾਂਗ ਇਸ ਵਿਸ਼ੇ ਤੇ ਕੰਮ ਕੀਤਾ ਹੈ ਅਤੇ ਅਬੂਰ ਹਾਸਲ ਕੀਤਾ ਹੈ ਔਰ ਸਭ ਤੋਂ ਵੱਡੀ ਗੱਲ ਉਹਨਾਂ ਦਾ ਇਸ ਕਰਕੇ ਵੀ ਧੰਨਵਾਦ, ਕਰਨਾ ਬਣਦਾ ਹੈ ਕਿ ਉਹਨਾਂ ਨੇ ਇਸ ਯੂਨੀਵਰਸਿਟੀ ਦੀ ਬੇਨਤੀ ਨੂੰ ਪ੍ਰਵਾਨ ਕੀਤਾ ਹੈ ਤੇ ਇੱਥੇ ਆ ਕੇ ਆਪਣੇ ਵਿਚਾਰ ਪੇਸ਼ ਕੀਤੇ । ਯੂਨੀਵਰਸਿਟੀ ਦਾ ਧੰਨਵਾਦ ਕਰਨਾ ਇਸ ਕਰਕੇ ਬਣਦਾ ਹੈ ਕਿਉਂਕਿ ਉਹਨਾਂ ਨੇ ਇਕ ਮੰਚ ਮੁਹੱਈਆ ਕੀਤਾ ਹੈ ਕਿ ਇਸ ਗੱਲ ਨੂੰ ਤੁਹਾਡੇ ਸਾਰਿਆਂ ਵਿਚ ਔਰ ਸੱਚੇ ਸੁੱਚੇ ਮਨ ਨਾਲ ਵਿਚਾਰਿਆ ਜਾਵੇ ਤੁਸੀਂ ਸਾਰੇ ਜਿਹੜੇ ਇੱਥੇ ਬੈਠੇ ਹੋ ਕੋਈ ਸਧਾਰਨ ਵਿਅਕਤੀ ਨਹੀਂ ਹੋ । ਇਹ ਸਾਰੇ ਪੰਜਾਬ ਦਾ, ਸਾਰੇ ਹਿੰਦੁਸਤਾਨ ਦਾ ਬੁੱਧੀਜੀਵੀ ਵਰਗ ਇੱਥੇ ਬੈਠਾ ਹੈ । ਔਰ ਇਹਦੇ ਵਿਚ ਜਿਹੜੀ ਵੀ ਗੱਲ ਕਹੀ ਗਈ ਹੈ, ਉਹ ਬੜੀ ਮੁੱਲਵਾਨ ਕਹੀ ਗਈ ਹੈ, ਬੜੀ ਜ਼ੁੰਮੇਵਾਰੀ ਨਾਲ ਕਹੀ ਗਈ ਹੈ ਔਰ ਜਿਹੜੇ ਵੀ ਇੱਥੇ ਮੁੱਦੇ ਉੱਠੇ ਨੇ, ਉਹ ਕੋਈ ਸਧਾਰਨ ਮੁੱਦੇ ਨਹੀਂ ਹਨ । ਉਹ ਤੁਹਾਡੇ ਚਿੰਤਨ ਦਾ ਹਿੱਸਾ ਬਣੇ ਹਨ ਔਰ ਇਸ ਨੂੰ ਹਿੱਸਾ ਬਣਾਉਣ ਦੇ ਵਿਚ ਯੂਨੀਵਰਸਿਟੀ ਦੇ ਉੱਚ ਅਧਿਕਾਰੀ, ਵਿਭਾਗ, ਤੁਸੀਂ ਸਾਰੇ ਅਤੇ ਸੈਮੀਰੇਨੀਅਨ ਜਿਨ੍ਹਾਂ ਨੇ ਬੜੇ ਤਹੱਮਲ ਦੇ ਨਾਲ, ਬੜੀ ਸ਼ਾਇਸਤਗੀ ਦੇ ਨਾਲ ਸੰਵਾਦ ਰਚਾਇਆ ਔਰ ਬਹੁਤ ਹੀ ਪਰਖਲੂਸ ਢੰਗ ਦੇ ਨਾਲ ਜਿਨ੍ਹਾਂ ਨੇ ਸਾਡੀ ਮਹਿਮਾਨ-ਨਿਵਾਜ਼ੀ ਨੂੰ ਕਬੂਲਿਆ ਹੈ ਤੁਹਾਡਾ ਸਾਰਿਆਂ ਦਾ ਧੰਨਵਾਦ ਕਰਨਾ ਬਣਦਾ ਹੈ ।

# 20ਵੀਂ ਅੰਤਰ-ਰਾਸ਼ਟਰੀ ਪੰਜਾਬੀ ਵਿਕਾਸ ਕਾਨਫ਼ਰੰਸ : ਕੁਝ ਧਾਰਨਾਵਾਂ

**ਡਾ. ਜਗਬੀਰ ਸਿੰਘ**

ਬਹੁਤ ਹੀ ਮਹੱਤਵਪੂਰਨ ਵਿਸ਼ੇ ਬਾਰੇ ਓਨਾ ਹੀ ਮੁਲਵਾਨ ਸੈਮੀਨਾਰ ਆਯੋਜਿਤ ਕੀਤਾ ਗਿਆ ਹੈ। ਕਿਉਂਕਿ ਅੱਜ ਦੁਨੀਆਂ ਦੇ ਵਿਚ ਇਹਦੀ ਜ਼ਰੂਰਤ ਹੈ। ਮੈਂ ਆਪਣੇ ਪਰਚੇ ਦੇ ਵਿਚ ਥੋੜ੍ਹਾ ਜਿਹਾ ਇਸ ਗੱਲ ਉੱਤੇ ਇਸ਼ਾਰਾ ਕੀਤਾ ਸੀ ਕਿ ਧਰਮ ਦੀ ਵਾਪਸੀ ਬੜੇ ਦੁੱਬਲੇ ਢੰਗ ਦੀ ਹੈ। ਇਕ ਪਾਸੇ ਇਕ ਚੁਣੌਤੀ ਦੇ ਰੂਪ ਵਿਚ ਆਤੰਕਵਾਦ ਦੇ ਰੂਪ ਵਿਚ, ਵਿਨਾਸ਼ਕਾਰੀ ਰੂਪ ਉਹਦਾ ਸਾਮ੍ਹਣੇ ਆਇਆ ਹੈ ਤੇ ਦੂਜੇ ਪਾਸੇ ਇਕ ਜ਼ਰੂਰਤ ਦੇ ਰੂਪ ਵਿਚ ਕਿ ਵਿਗਿਆਨ ਤੇ ਟੈਕਨਾਲੌਜੀ ਦੀ ਉਸਾਰੀ ਇਸ ਸਭਿਅਤਾ ਦੇ ਵਿਚ ਹੋਈ। ਜਿਹੜਾ ਬੰਦਾ ਅਰਥਾਂ ਨੂੰ ਗਵਾਉਂਦਾ ਤੁਰਿਆ ਜਾ ਰਿਹਾ ਹੈ, ਜ਼ਿੰਦਗੀ ਦੀ ਅਰਥ-ਹੀਣਤਾ ਦੇ ਇਹਸਾਸ ਨਾਲ ਭਰਦਾ ਜਾ ਰਿਹਾ ਹੈ। ਉਹ ਧਰਮ ਵੱਲ ਆਪਣੇ ਢੰਗ ਨਾਲ ਪਰਤ ਰਿਹਾ ਹੈ ਤੇ ਧਰਮ ਨੂੰ ਸਿਆਸਤ ਦਾ ਹਥਿਆਰ ਬਣਾ ਕੇ ਵਿਨਾਸ਼ ਦੇ ਕੰਢੇ ਧੱਕਣ ਵਾਲੀਆਂ ਸ਼ਕਤੀਆਂ ਵੀ ਕੰਮ ਕਰ ਰਹੀਆਂ ਨੇ। ਇਸ ਪ੍ਰਸੰਗ ਦੇ ਵਿਚ ਜਦੋਂ ਅਸੀਂ ਆਪਣੀ ਇਸ ਪਾਵਨ 'ਸਕਰਿਪਚਰ' ਨੂੰ ਵਿਚਾਰਦੇ ਹਾਂ ਤਾਂ ਸਾਨੂੰ ਪਤਾ ਲਗਦਾ ਹੈ ਕਿ ਸਾਡੇ ਕੋਲ ਜਿਹੜਾ ਵਿਰਸਾ ਹੈ, ਸ਼ਾਇਦ ਉਹ ਇਸ 'ਕਰਾਈਸਿਜ਼' ਦੇ ਵਿਚੋਂ ਨਿਕਲਣ ਦੇ ਲਈ ਕੋਈ 'ਮਾਡਲ' ਦੇ ਸਕਦਾ ਹੈ। ਇਸ 'ਮਾਡਲ' ਬਾਰੇ ਅਸੀਂ ਤਾਂ ਸਮਝਦੇ ਹੀ ਹਾਂ ਕਿਉਂਕਿ ਸਾਡੇ ਕੋਲ ਪੂਰਵ-ਪ੍ਰਵਚਨ ਦੀ ਇਕ ਵੱਡੀ ਮੁੱਲਵਾਨ ਪਰੰਪਰਾ ਹੈ, ਜਿਹੜੀ ਵੇਦਾਂ ਤੋਂ ਸ਼ੁਰੂ ਹੁੰਦੀ ਹੈ ਔਰ ਉਹਦੇ ਵਿਚ ਅਸੀਂ ਦੇਖਦੇ ਹਾਂ ਕਿ 'ਸਰਵ-ਧਰਮ ਸੰਵਾਦ' ਦੇ ਉੱਪਰ ਜਿਹੜਾ ਜ਼ੋਰ ਦਿੱਤਾ ਗਿਆ ਹੈ। 'ਰਿਗਵੇਦ' ਵਿਚ ਜਦੋਂ ਕਿਹਾ ਜਾਂਦਾ ਹੈ ਕਿ ਏਕਮ ਸਦ ਵਿਪਰਾ ਬਹੁਦਾ। ਇਹ ਗੱਲ ਪੱਛਮ ਦੇ ਧਰਮ-ਚਿੰਤਨ ਵਿਚ ਜਿਸ ਤਰੀਕੇ ਨਾਲ ਉਹ ਵਿਕਸਿਤ ਹੋਇਆ ਹੈ ਉਹਦੇ ਵਿਚ ਇਹ ਗੈਰ-ਹਾਜ਼ਰ ਰਹੀ ਹੈ ਕਿ ਸਾਰੇ ਧਰਮਾਂ, ਸਾਰੀਆਂ ਜੀਵਨ ਵਿਧੀਆਂ ਨੂੰ, ਸਮਾਨਤਾ ਦੇ ਧਰਾਤਲ ਉੱਤੇ ਰੱਖ ਕੇ ਉਨ੍ਹਾਂ ਦੇ ਵਿਚਕਾਰ 'ਸੰਵਾਦ' ਪੈਦਾ ਕੀਤਾ ਜਾਵੇ। 'ਸੰਵਾਦ' ਤੋਂ ਪਹਿਲਾਂ 'ਸੰਭਾਵ' ਦੀ ਗੱਲ ਬਹੁਤ ਜ਼ਰੂਰੀ ਹੈ। ਬਰਾਬਰੀ ਦੇ ਉੱਤੇ ਲਿਆ ਕੇ ਖੜਾ ਕਰਨਾ ਫੇਰ ਉਨ੍ਹਾਂ ਦੇ ਵਿਚ ਵਾਰਤਾਲਾਪ ਕਰਨਾ। ਇਹ ਜ਼ਰੂਰਤ ਹੈ ਇਸ ਯੁੱਗ ਦੀ ਤੇ ਮੈਂ ਇਹ ਸਮਝਦਾ ਹਾਂ ਕਿ ਸਾਡੇ ਕੋਲ ਜਿਹੜਾ ਗ੍ਰੰਥ ਹੈ, ਉਹ ਕਿਸੇ ਇਕ ਧਰਮ ਦੀ ਵਿਰਾਸਤ ਨਹੀਂ ਹੈ, ਕਿਸੇ ਇਕ ਫਿਰਕੇ ਦੀ ਵਿਰਾਸਤ ਨਹੀਂ ਹੈ। ਇਕ ਪਹਿਲੀ ਗੱਲ ਤਾਂ ਇਹ ਹੈ ਕਿ ਇਹ ਸਾਡੇ ਸਾਰੇ ਭਾਰਤੀ ਸਭਿਆਚਾਰ ਦੀ ਮੁਲਵਾਨ ਵਿਰਾਸਤ ਹੈ ਕਿਉਂਕਿ ਭਾਰਤ ਦੇ ਕੋਨੇ-ਕੋਨੇ ਤੋਂ ਪ੍ਰਤਿਨਿਧਤਾ ਕਰਨ ਵਾਲੇ ਜਿਹੜੇ ਇਹਦੇ ਵਿਚ ਸੰਤ, ਗੁਰੂ ਸਾਹਿਬਾਨ ਔਰ ਸੂਫ਼ੀ ਸੰਤ ਬਾਬਾ

ਫ਼ਰੀਦ ਸਾਰੇ ਹੀ ਉਸ ਬਾਣੀ ਪ੍ਰਬੰਧ ਦੇ ਵਿਚ ਬੈਠੇ ਹੋਏ ਹਨ। ਇਸ ਕਰਕੇ ਜੇ ਅਸੀਂ ਅੱਜ ਆਪਣੇ ਇਸ ਵਿਰਸੇ ਨੂੰ ਫਰੋਲਦੇ ਹਾਂ ਤਾਂ ਅਸੀਂ ਭਾਰਤ ਦੀ ਉਸ ਆਤਮਾ ਨੂੰ 'ਰੀਡਿਸਕਵਰ' ਕਰਨਾ ਚਾਹੁੰਦੇ ਹਾਂ ਜਿਹਦੀ ਸਾਨੂੰ ਜ਼ਰੂਰਤ ਹੈ, ਇਸ ਕਨਫਿਊਜ਼ਨ ਦੇ ਵਿਚੋਂ ਨਿਕਲਣ ਲਈ ਵੀ। ਜਿਹੜਾ ਫਰਾਈਸਿਜ਼ ਦੁਨੀਆਂ ਦੇ ਕੋਨੇ-ਕੋਨੇ ਤੇ ਫੈਲਿਆ ਹੋਇਆ ਹੈ, ਸਾਡੇ ਦੇਸ਼ ਵਿਚ ਵੀ ਫੈਲਦਾ ਜਾ ਰਿਹਾ ਹੈ। ਅਸੀਂ ਸਾਰੇ ਜਾਣਦੇ ਹਾਂ ਕਿ ਧਰਮ ਦੀ ਦੁਰ-ਵਰਤੋਂ ਵੀ ਉਨੀ ਹੀ ਭਿਆਨਕ ਹੈ ਜਿੰਨਾਂ ਸਾਨੂੰ ਜ਼ਰੂਰਤ ਹੈ ਉਸ ਨੂੰ ਜੀਵਨ-ਵਿਧੀ ਬਣਾਉਣ ਦੇ ਵਿਚ। ਇਸ ਗੱਲ ਨੂੰ ਲੈ ਕੇ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਸੈਮੀਨਾਰ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਿੰਨ ਪਰਿਪੇਖਾਂ ਨੂੰ ਲੈ ਕੇ, ਜਦੋਂ ਇਹ 'ਸੰਵਾਦ' ਰਚਾਇਆ ਗਿਆ ਹੈ ਤਾਂ ਬਹੁਤ ਸਾਰੀਆਂ ਗੱਲਾਂ ਸਾਨੂੰ ਸਮਝ ਆਈਆਂ ਨੇ। ਮੈਂ ਉਹਨਾਂ ਸਾਰੀਆਂ ਗੱਲਾਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ। ਮੈਂ ਇਹ ਸਮਝਦਾ ਹਾਂ ਕਿ ਜਿਹੜਾ ਇਹ ਦਾ ਸਿੱਟਾ ਨਿਕਲਿਆ ਹੈ, ਉਹ ਇਹ ਹੈ ਕਿ ਕਿਸੇ ਵੀ ਵਿਰਸੇ ਦੀ 'ਟੈਕਸਟ' ਨੂੰ ਪੜ੍ਹਨ ਦੇ ਲਈ ਕਿਸੇ ਇਕ ਪਰਿਪੇਖ ਦੀ ਜ਼ਰੂਰਤ ਨਹੀਂ ਹੁੰਦੀ। ਅੱਜ ਜਿਹੜਾ ਦੁਨੀਆਂ ਦੇ ਵਿਚ ਇਸ ਗੱਲ ਤੇ ਜ਼ੋਰ ਦਿੱਤਾ ਜਾ ਰਿਹਾ ਹੈ ਕਿ ਜਿਹੜਾ ਯਥਾਰਥ ਹੈ ਉਹ ਵੀ ਕਿਸੇ ਇਕ ਪਰਿਪੇਖ ਤੋਂ ਨਹੀਂ ਵਾਚਿਆ ਜਾ ਸਕਦਾ, ਬਹੁ-ਪਰਿਪੇਖੀ ਦ੍ਰਿਸ਼ ਦੇ ਨਾਲ ਹੀ ਅਸੀਂ ਦੁਨੀਆਂ ਦੇ ਯਥਾਰਥ ਨੂੰ ਸਮਝ ਸਕਦੇ ਹਾਂ। ਕਈਂ ਵਾਰ ਅਸੀਂ ਬਹੁ-ਪਰਿਪੇਖ ਸ਼ਬਦ ਨੂੰ ਥੋੜ੍ਹਾ ਜਿਹਾ ਸਹੀ ਪਰਿਪੇਖ ਵਿਚ ਨਹੀਂ ਸਮਝਦੇ। ਬਹੁ-ਪਰਿਪੇਖ ਦਾ ਮਤਲਬ ਇਹ ਹੈ ਕਿ ਕਿਸੇ ਇਕ ਅੰਗ ਅੰਸ਼ ਦੀ ਗੱਲ ਨਹੀਂ ਹੈ। ਇਕੋ ਹੀ ਚੀਜ਼ ਨੂੰ ਜਦੋਂ ਅਸੀਂ ਵੱਖਰੇ-ਵੱਖਰੇ ਕੋਣ ਤੋਂ ਪ੍ਰਕਾਸ਼ਮਾਨ ਕਰਦੇ ਹਾਂ ਤਾਂ ਫਿਰ ਸਾਨੂੰ ਉਸ ਦੀ 'ਸਮੁੱਚਤਾ' ਦਾ, ਉਸ ਦੀ ਸਮੱਗਰਤਾ ਦਾ ਇਹਸਾਸ ਹੁੰਦਾ ਹੈ। ਮਸਲਨ ਜਦੋਂ ਸੰਗੀਤ ਦੇ ਪਰਿਪੇਖ ਤੋਂ ਜਦੋਂ ਗੁਰੂ ਗ੍ਰੰਥ ਸਾਹਿਬ ਬਾਰੇ ਪਰਚਾ ਪੇਸ਼ ਹੁੰਦਾ ਹੈ ਤਾਂ ਉਹ ਇਕ ਪਰਿਪੇਖ ਤੋਂ ਗੁਰੂ ਗ੍ਰੰਥ ਸਾਹਿਬ ਦੀ ਸਾਰਥਿਕਤਾ ਨੂੰ, ਉਸ ਦੀ ਪ੍ਰਸੰਗਤਾ ਪੇਸ਼ ਕਰਦਾ ਹੈ। ਜਦੋਂ ਫਿਲਾਸਫੀ ਦੇ ਕੋਣ ਤੋਂ ਪਰਚੇ ਪੇਸ਼ ਹੋਏ ਨੇ ਤਾਂ ਉਨ੍ਹਾਂ ਨੇ ਦੂਜੇ ਪਰਿਪੇਖ ਤੋਂ ਪਹਿਲੇ ਬਿੰਬ ਨੂੰ ਹੋਰ ਜ਼ਿਆਦਾ ਭਰਪੂਰ ਬਣਾਉਣ ਦੀ ਕੋਸ਼ਿਸ਼ ਕੀਤੀ ਹੈ। ਇਸ ਤਰ੍ਹਾਂ ਹੀ ਜਿਹੜੇ ਹੋਰ ਵਿਦਵਾਨ ਪਰਚਾ-ਲੇਖਕਾਂ ਨੇ ਆਪੋ-ਆਪਣੇ ਅੰਦਾਜ਼ ਦੇ ਨਾਲ ਉਹ ਆਪਣੇ ਪਰਿਪੇਖ ਤੋਂ ਜਿੰਨੇ ਵੀ ਇਹਦੇ ਅੰਦਰ ਅਰਥਾਂ ਦੀਆਂ ਸੰਭਾਵਨਾਵਾਂ ਸਨ, ਗਿਆਨ ਤੇ ਅਨੁਭਵ ਦੇ ਜਿਹੜੇ ਇਹਦੇ ਵਿਚ ਧਰਾਤਲ ਸਨ, ਉਨ੍ਹਾਂ ਨੂੰ ਉਜਾਗਰ ਕਰਨ ਦੀ ਕੋਸ਼ਿਸ਼ ਕੀਤੀ ਹੈ, ਮੈਂ ਇਹ ਸਮਝਦਾ ਹਾਂ ਕਿ ਅਸੀਂ ਸਾਰੇ ਹੀ ਇਸ ਸਾਰੇ ਯਤਨ ਦੇ ਨਾਲ ਲਾਹੇਵੰਦ ਹੋਏ। ਸਾਨੂੰ ਮਹਿਸੂਸ ਹੋਇਆ ਹੈ ਕਿ ਸਾਡੇ ਵਿਰਸੇ ਦੀ ਇਹ ਮੁੱਲਵਾਨ ਰਚਨਾ ਜਿਹੜੀ ਹੈ ਇਹਦੇ ਨਾਲ ਸਾਨੂੰ ਜੁੜਨਾ ਚਾਹੀਦਾ ਹੈ। ਜ਼ਰੂਰੀ ਨਹੀਂ ਹੈ ਕਿ ਜਿਹੜੇ ਸਿੱਟੇ ਅੱਜ ਅਸੀਂ ਕੱਢੇ ਨੇ ਜਾਂ ਨਿਕਲੇ ਨੇ, ਉਹ ਅੰਤਿਮ ਹੋਣ। ਮੈਨੂੰ ਲੱਗਿਆ ਹੈ ਕਿ ਇਕ ਦਿਸ਼ਾ ਸਾਨੂੰ ਮਿਲੀ ਹੈ। ਸਾਨੂੰ ਇਕ ਰਸਤਾ ਮਿਲਿਆ ਹੈ ਕਿ ਅਸੀਂ ਅੱਜ ਬੈਠੇ ਹੋਏ ਆਪਣੇ ਵਿਰਸੇ ਦੇ ਗੌਰਵ ਨੂੰ ਪਛਾਣੀਏ ਤੇ ਉਹਦੇ ਕੋਲੋਂ ਉਹ ਅੰਤਰ ਦ੍ਰਿਸ਼ਟੀ ਗ੍ਰਹਿਣ ਕਰੀਏ, ਜਿਹੜੀ ਸਾਡੀ ਜ਼ਿੰਦਗੀ ਦੀ ਨਿਰੰਤਰਤਾ ਨੂੰ ਸਥਾਪਿਤ ਕਰੇ। ਇਹ ਗੱਲ ਸਾਡੇ ਸੈਮੀਨਾਰ ਦੀ ਮੁੱਖ ਪ੍ਰਾਪਤੀ ਹੈ। ਮੈਂ ਬਹੁਤ ਧੰਨਵਾਦੀ ਹਾਂ, ਯੂਨੀਵਰਸਿਟੀ ਦਾ ਵੀ, ਵਿਭਾਗ ਦਾ ਵੀ ਕਿ ਉਨ੍ਹਾਂ ਨੇ ਇਸ ਮਹੱਤਵਪੂਰਨ ਸੈਮੀਨਾਰ ਨੂੰ ਰਚਾਇਆ ਹੈ ਤੇ ਮੈਨੂੰ ਮੌਕਾ ਦਿੱਤਾ ਹੈ ਕਿ ਮੈਂ ਆਪਣੇ ਵਿਚਾਰ ਪੇਸ਼ ਕਰਾਂ। ਬਹੁਤ-ਬਹੁਤ ਧੰਨਵਾਦ।

## ਡਾ. ਦਰਸ਼ਨ ਗਿੱਲ, ਕੈਨੇਡਾ

ਵਾਈਸ-ਚਾਂਸਲਰ ਸਾਹਿਬਾਨ, ਪੰਜਾਬੀ ਯੂਨੀਵਰਸਿਟੀ, ਗੁਰੂ ਨਾਨਕ ਯੂਨੀਵਰਸਿਟੀ ਤੇ ਰਜਿਸਟਰਾਰ ਸਾਹਿਬ। ਸੈਮੀਨਾਰ 'ਚ ਸ਼ਾਮਲ ਹੋ ਕੇ ਮੈਨੂੰ ਬੜੀ ਖੁਸ਼ੀ ਮਹਿਸੂਸ ਹੋਈ ਹੈ। ਕਿਉਂਕਿ ਜਿਸ ਤਰ੍ਹਾਂ ਪ੍ਰੋ. ਕਿਰਪਾਲ ਕਜ਼ਾਕ ਹੋਰਾਂ ਨੇ ਬੜੇ ਵਿਸਤਾਰ ਪੂਰਵਕ ਢੰਗ ਦੇ ਨਾਲ ਪਹਿਲੇ ਗੱਲ ਕਰ ਦਿੱਤੀ ਹੈ ਪਰ ਮੇਰੇ ਲਈ ਇਹ ਭਾਸ਼ਾ ਦੇ ਪੱਖੋਂ, ਸਾਹਿਤ ਦੇ ਪੱਖੋਂ ਤੇ ਸਭਿਆਚਾਰ ਦੇ ਪੱਖੋਂ, ਤਿੰਨਾਂ, ਪੱਖਾਂ ਤੋਂ ਹੀ ਇਹ ਪਰਚੇ ਮੁੱਲਵਾਨ ਪਰਚੇ ਸਨ। ਸੋ ਮੈਂ ਬਹੁਤੀਆਂ ਗੱਲਾਂ ਨਾ ਕਰਦਾ ਹੋਇਆਂ, ਪੰਜਾਬੀ ਭਾਸ਼ਾ ਵਿਕਾਸ ਵਿਭਾਗ ਦਾ ਤੇ ਖ਼ਾਸ ਕਰ ਡਾ. ਧਨਵੰਤ ਕੌਰ ਜੀ ਜਿਹੜੇ ਬੜੇ ਲੰਬੇ ਸਮੇਂ ਤੋਂ ਇਸ ਵਿਭਾਗ ਵਿਚ ਕੰਮ ਕਰ ਰਹੇ ਹਨ ਤੇ ਇਹੋ ਜਿਹੇ ਸੈਮੀਨਾਰ ਆਯੋਜਿਤ ਕਰਦੇ ਰਹੇ ਹਨ, ਦਾ ਧੰਨਵਾਦੀ ਹਾਂ। ਮੈਂ ਪੰਜਾਬੀ ਯੂਨੀਵਰਸਿਟੀ ਨੂੰ, ਬਹੁਤ-ਬਹੁਤ ਵਧਾਈ ਦਿੰਦਾ ਹਾਂ। ਧੰਨਵਾਦ।

## ਡਾ. ਰਤਨ ਸਿੰਘ ਢਿੱਲੋਂ

ਵਿਦਵਾਨ ਸਾਥੀਓ! ਮੈਂ ਇਹ ਸਮਝਦਾ ਹਾਂ ਕਿ ਕਿਸੇ ਵੀ ਇਸ ਤਰ੍ਹਾਂ ਦੇ ਸੈਮੀਨਾਰ ਵਾਸਤੇ ਬਹੁਤ ਹੀ ਸਿਆਣਪ ਦੀ ਲੋੜ ਪੈਂਦੀ ਹੈ। ਸਿਆਣਪ ਦੋ ਕਿਸਮ ਦੀ ਹੈ ਇਕ ਤਾਂ ਜਿਹੜੀ ਪ੍ਰਸ਼ਾਸਨਿਕ ਸਿਆਣਪ ਹੈ ਤੇ ਦੂਜੀ ਪ੍ਰਬੰਧਕੀ ਸਿਆਣਪ ਤੇ ਦੋਨਾਂ ਕਿਸਮ ਦੀ ਸਿਆਣਪ ਡਾ. ਧਨਵੰਤ ਕੌਰ ਅਤੇ ਉਹਨਾਂ ਦੇ ਸਾਥੀਆਂ ਵਿਚ ਨਜ਼ਰ ਆਈ ਹੈ। ਪਹਿਲਾਂ ਤਾਂ ਵਿਸ਼ਿਆਂ ਦਾ ਨਿਰਧਾਰਨ ਕਰਨਾ ਤੇ ਫੇਰ ਉਹਨਾਂ ਵਿਸ਼ਿਆਂ ਦੇ ਅਨੁਸਾਰ ਵਿਦਵਾਨਾਂ ਨੂੰ ਆਮੰਤਰਿਤ ਕਰਨਾ, ਇਹ ਦੋ ਗੱਲਾਂ ਬੜੀਆਂ ਮਹੱਤਵਪੂਰਨ ਨੇ। ਅਤੇ ਇਹਨਾਂ ਦੋਹਾਂ ਗੱਲਾਂ ਦਾ ਧਿਆਨ ਇਸ ਸੈਮੀਨਾਰ ਨੂੰ ਆਯੋਜਿਤ ਕਰਨ ਸਮੇਂ ਰੱਖਿਆ ਗਿਆ ਹੈ। ਸਤਾਰ੍ਹਾਂ ਪੇਪਰ ਪੜ੍ਹੇ ਜਾਣੇ, ਉਹਨਾਂ ਤੇ ਬਹਿਸ ਹੋਣੀ, ਪੇਪਰਾਂ ਬਾਰੇ 'ਕਜ਼ਾਕ' ਸਾਹਿਬ ਨੇ ਬਹੁਤ ਖੂਬਸੂਰਤੀ ਨਾਲ ਵਰਨਣ ਕੀਤਾ ਹੈ। ਜਿਹੜੀ ਗੱਲ ਪੇਪਰਾਂ ਦੀ ਪ੍ਰਾਪਤੀ ਦੀ ਹੈ, ਉਹ ਤਾਂ ਹੀ ਪੂਰੀ ਹੁੰਦੀ ਹੈ ਜੇ ਬਹਿਸ ਕਰਲ ਵਾਲੇ ਵੀ ਹੋਣ। ਤੇ ਜੇ ਬਹਿਸ ਕਰਲ ਵਾਲੇ ਨਹੀਂ ਹਨ ਤੇ ਫੇਰ ਪੇਪਰਾਂ ਦਾ ਵੀ ਕੋਈ ਮੁੱਲ ਨਹੀਂ ਰਹਿ ਜਾਂਦਾ। ਮੈਂ ਸਮਝਦਾ ਹਾਂ ਕਿ ਇਸ ਨੂੰ 'ਸਹਿਜ-ਕਾਨਫ਼ਰੰਸ' ਕਿਹਾ ਜਾਵੇ, ਕਿਉਂਕਿ ਵਿਸ਼ਾ ਬੜਾ ਖ਼ਤਰਨਾਕ ਸੀ, ਜੇ ਗੁਰਬਾਣੀ ਸਹਿਜ ਹੈ ਤਾਂ ਕਾਨਫ਼ਰੰਸ ਵਿਚ ਵੀ 'ਸਹਿਜ' ਰਹੀ ਹੈ। ਚਾਹੇ ਪੇਪਰ ਪੜ੍ਹਣ ਵਾਲੇ ਸਨ, ਚਾਹੇ ਬਹਿਸ ਕਰਨ ਵਾਲੇ ਸਭ ਵਿਚ 'ਸਹਿਜ' ਕਾਇਮ ਰਿਹਾ ਹੈ। ਇਸ ਗੱਲੋਂ ਕਾਨਫ਼ਰੰਸ ਨੂੰ ਇਕ ਬਹੁਤ ਵੱਡੀ ਪ੍ਰਾਪਤੀ ਮਹਿਸੂਸ ਕਰਦਾ ਹਾਂ, ਮੈਂ। '੧ਓ' ਤੋਂ ਸ਼ੁਰੂ ਕਰਕੇ 'ਰਾਗ' ਤੱਕ ਲੈ ਕੇ ਆਉਣਾ, ਇਹ ਵੀ ਆਪਣੇ ਆਪ ਵਿਚ ਕਾਨਫ਼ਰੰਸ ਦਾ ਇਕ ਪ੍ਰਵਚਨ ਸਿਰਜਿਆ ਗਿਆ ਹੈ, ਇਸ ਪ੍ਰਕਾਰ ਦੀ ਇਹ ਸਾਰੀ ਜਿਹੜੀ ਜੁੱਗਤ ਬਣਾਈ ਗਈ ਹੈ ਇਹ ਬੜੀ ਕਮਾਲ ਦੀ ਜੁੱਗਤ ਹੈ। ਲੇਕਿਨ ਇਕ ਗੱਲ ਜਿਹੜੀ ਮੈਂ ਮਹਿਸੂਸ ਕਰਦਾ ਹਾਂ ਕਿ ਗੁਰੂ ਗ੍ਰੰਥ ਸਾਹਿਬ ਬਾਰੇ ਜਦੋਂ ਗੱਲ ਹੁੰਦੀ ਹੈ ਤਾਂ ਦੋ ਗੱਲਾਂ ਪ੍ਰਮੁੱਖ ਆ ਜਾਂਦੀਆਂ ਨੇ। ਇਕ ਗੱਲ ਹੈ ਕਿ 'ਸ੍ਰੋਤਾ' ਮੁੱਖ ਹੈ ਕਿਉਂਕਿ ਸੁਣਿਆ ਜਾਂਦਾ ਹੈ ਤੇ ਇਕ ਪਾਠ ਕਰਨ ਵਾਲਾ ਹੈ ਜਾਂ ਵਕਤਾ। ਤੇ ਜੇ ਪਾਠ ਕਰਨ ਵਾਲੇ ਨੂੰ ਵਿਆਕਰਨ ਦਾ ਗਿਆਨ ਨਹੀਂ ਹੈ ਤਾਂ ਉਹ ਪਾਠ

ਸ਼ੁੱਧ ਨਹੀਂ ਹੋਵੇਗਾ। ਸੋ ਇਸ ਕਰਕੇ ਜਿਹੜਾ ਇਹਨਾਂ ਨੇ ਵਿਆਕਰਨ ਦਾ ਪੱਖ ਲਿਆ ਹੈ ਉਹ ਬੜਾ ਮਹੱਤਵਪੂਰਨ ਪੱਖ ਹੈ। ਅਤੇ ਉਸ ਪੱਖ ਵਿਚ ਇਕ ਤਾਂ ਸਾਡੇ ਜਮਾਨੇ ਦੇ ਡਾ. ਹਰਕੀਰਤ ਸਿੰਘ ਜੀ ਵਿਆਕਰਨ-ਆਚਾਰੀਆ ਤੇ ਦੂਜੇ ਗੁਰੂ ਨਾਨਕ ਯੂਨੀਵਰਸਿਟੀ ਤੋਂ ਡਾ. ਸਿੱਧੂ ਹਨ। ਮੈਂ ਸਮਝਦਾ ਹਾਂ ਕਿ ਗੁਰੂ ਗ੍ਰੰਥ ਸਾਹਿਬ ਦੇ ਵਿਆਕਰਨ ਦੇ ਜਾਣਕਾਰ ਜੋਸ਼ੀ ਸਾਹਿਬ ਵੀ ਬੈਠੇ ਨੇ, ਗ੍ਰੰਥ ਸਾਹਿਬ ਦੀ ਵਿਆਕਰਨ ਤਿਆਰ ਕਰਨੀ, ਅਤੇ ਵਿਆਕਰਨ ਦੇ ਹਿਸਾਬ ਦੇ ਨਾਲ ਉਸ ਦਾ ਪਾਠ ਕਰਨਾ, ਇਹ ਬਹੁਤ ਜ਼ਰੂਰੀ ਹੈ, ਨਹੀਂ ਤੇ ਅਨਰਥ ਹੋ ਜਾਂਦਾ ਹੈ। ਇਸੇ ਪ੍ਰਕਾਰ ਰਾਗ ਹੈ, ਜੇ ਰਾਗ ਦਾ ਗਿਆਨ ਨਹੀਂ ਹੈ ਤਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਪੇਸ਼ ਨਹੀਂ ਕੀਤਾ ਜਾ ਸਕਦਾ। ਸੋ ਸਾਰੇ ਪੱਖ ਜਿਹੜੇ ਆਏ ਨੇ ਬੜੇ ਮਹੱਤਵਪੂਰਨ ਨੇ। ਅਤੇ ਮੈਂ ਸਮਝਦਾ ਹਾਂ ਕਿ ਅਜਿਹੇ ਸੈਮੀਨਾਰ ਘੱਟੋ-ਘੱਟ ਸਾਡੇ ਵਰਗਿਆਂ ਵਾਸਤੇ ਤੇ ਮਹੱਤਵਪੂਰਨ ਨੇ। 'ਸਾਡੇ ਵਰਗੇ' ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿਉਂਕਿ ਜਿਸ ਧਰਤੀ ਤੇ ਅਸੀਂ ਰਹਿ ਰਹੇ ਹਾਂ ਉਥੇ ਇਸ ਤਰ੍ਹਾਂ ਦੇ ਸੈਮੀਨਾਰ ਬਹੁਤ ਘੱਟ ਆਯੋਜਿਤ ਹੁੰਦੇ ਹਨ। ਭਾਵੇਂ ਵਿਚ ਛੋਟਾ ਜਿਹਾ ਇਕ ਦਰਿਆ ਹੀ ਹੈਗਾ, ਕੋਈ ਦੂਰ ਨਹੀਂ ਹੈਗਾ ਪਰ ਫੇਰ ਬੜਾ ਫਰਕ ਜਿਹੜਾ ਹੈ ਉਹ ਹੈ ਪਰ ਬਾਕੀ ਇਨ੍ਹਾਂ ਦੀ ਜਿਹੜੀ ਪ੍ਰਹੁਣਾਚਾਰੀ ਹੈ ਬੜੀ ਮਹੱਤਵਪੂਰਨ ਹੈ ਕਿਉਂਕਿ ਬਾਹਰੋਂ ਜਿਹੜੇ ਡੈਲੀਗੇਟਸ ਆਉਂਦੇ ਹਨ, ਉਹ ਇਹ ਹੀ ਦੇਖਦੇ ਹਨ ਕਿ ਸਾਡੇ ਖਾਣ-ਪੀਣ ਦਾ ਪ੍ਰਬੰਧ ਠੀਕ ਹੈ ਕਿ ਨਹੀਂ ਹੈਂ, ਰਹਿਣ ਦਾ ਪ੍ਰਬੰਧ ਠੀਕ ਹੈ ਕਿ ਨਹੀਂ ਹੈ। ਉਹਦੇ ਵਿਚ ਪੰਜਾਬੀ ਯੂਨੀਵਰਸਿਟੀ ਨੰਬਰ ਇਕ ਤੇ ਹੈ, ਬੜੀ ਮਾਹਿਰ ਯੂਨੀਵਰਸਿਟੀ ਹੈ। ਹਮੇਸ਼ਾ ਹੀ ਡੈਲੀਗੇਟਾਂ ਦਾ ਧਿਆਨ ਰੱਖਦੀ ਹੈ। ਤੇ ਮੈਂ ਉਮੀਦ ਕਰਦਾ ਹਾਂ ਕਿ ਇਸ ਪ੍ਰਕਾਰ ਦੇ ਸੈਮੀਨਾਰ, ਦੇ ਪ੍ਰੋਗਰਾਮ ਨੂੰ ਥੋੜ੍ਹਾ ਜਿਹਾ ਜੇ ਇਸ ਨੂੰ ਵਿਕੇਂਦਰਿਤ ਕਰ ਦਿੱਤਾ ਜਾਵੇ ਤੇ ਜੇ ਸਿਰਫ਼ ਯੂਨੀਵਰਸਿਟੀ ਕੈਂਪਸ ਨਾਂ ਵਿਚ ਹੀ ਸਗੋਂ ਯੂਨੀਵਰਸਿਟੀ ਕੈਂਪਸ ਤੋਂ ਬਾਹਰ ਵੀਂ ਕੀਤੇ ਜਾਣ ਤਾਂ ਹੋਰ ਵੀ ਚੰਗੀ ਗੱਲ ਹੋ ਸਕਦੀ ਹੈ। ਇਹਨਾਂ ਸ਼ਬਦਾਂ ਨਾਲ ਫੇਰ ਮੈਂ ਇਸ ਵਿਭਾਗ ਦਾ ਬਹੁਤ-ਬਹੁਤ ਧੰਨਵਾਦੀ ਹਾਂ, ਜਿਹੜੇ ਇਸ ਪ੍ਰਕਾਰ ਦੇ ਸਹੀ ਤੇ ਸੁੱਚੇ ਸੈਮੀਨਾਰ ਕਰਵਾ ਰਹੇ ਨੇ। ਬਹੁਤ-ਬਹੁਤ ਮਿਹਰਬਾਨੀ।

# ਕੁਝ ਸ਼ਬਦ

*ਪਦਮ ਸ੍ਰੀ ਸ. ਸਵਰਨ ਸਿੰਘ ਬੋਪਾਰਾਏ ਜੀ**

ਮੇਰੇ ਕਾਬਲੇ ਇਹਤਰਾਮ ਵਾਈਸ-ਚਾਂਸਲਰ ਸਾਹਿਬ ਡਾ. ਐਸ.ਪੀ. ਸਿੰਘ ਜੀ, ਰਜਿਸਟਰਾਰ ਸਾਹਿਬ, ਧਨਵੰਤ ਜੀ ਅਤੇ ਮਿੱਤਰੋ ! ਸਾਡੇ ਵਾਸਤੇ ਬਹੁਤ ਖੁਸ਼ੀ ਦੀ ਗੱਲ ਹੈ ਕਿ ਪੰਜਾਬੀ ਦੇ ਉਘੇ ਵਿਦਵਾਨ ਜਿਨ੍ਹਾਂ ਨੇ ਅੱਜ ਦੇ ਇਸ ਵਿਦਾਇਗੀ ਸਮਾਰੋਹ ਤੇ ਆਉਣ ਦੀ ਸਹਿਮਤੀ ਦਿੱਤੀ ਔਰ ਖੁਦ ਇਸ ਵੇਲੇ ਹਾਜ਼ਰ ਹਨ, ਅਸੀਂ ਸਾਰੇ ਉਹਨਾਂ ਦੇ ਬਹੁਤ ਹੀ ਸ਼ੁਕਰਗੁਜ਼ਾਰ ਹਾਂ। ਤੁਸੀਂ ਨੋਟਿਸ ਕੀਤਾ ਹੋਵੇਗਾ ਕਿ ਅਸੀਂ ਇਸ ਸਾਰੇ ਸੈਮੀਨਾਰ ਤੇ, ਇਸ ਸਾਰੀ ਕਾਨਫ਼ਰੰਸ ਤੇ ਉਨ੍ਹਾਂ ਬੰਦਿਆਂ ਨੂੰ ਹੀ ਨਿਉਤਾ ਦੇਣ ਦੀ ਕੋਸ਼ਿਸ਼ ਕੀਤੀ ਹੈ ਜਿਹੜੇ ਕਿ ਇਸ ਅਧਿਐਨ ਖੇਤਰ ਵਿਚ ਵਿਸ਼ੇਸ਼ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਵਿਚਾਰਨ ਬਾਰੇ ਜਿਨ੍ਹਾਂ ਦਾ ਕੁਝ ਨਾ ਕੁਝ ਰੋਲ ਰਿਹਾ ਹੈ। ਅਸੀਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਇੱਥੇ ਆਉਣ ਦੀ ਤਕਲੀਫ਼ ਦਿੱਤੀ ਹੈ 'ਤੇ ਵਿਦਾਇਗੀ ਸੈਸ਼ਨ ਬਾਰੇ ਮੈਂ ਧਨਵੰਤ ਹੋਰਾਂ ਨੂੰ ਕਿਹਾ ਕਿ ਪੰਜਾਬੀ ਦੇ ਉੱਘੇ ਵਿਦਵਾਨ ਔਰ ਇਸ ਵੇਲੇ ਸਾਡੇ ਰਾਜ ਵਿਚ ਪੰਜਾਬੀ ਦੇ ਥੰਮ੍ਹ ਡਾ. ਐਸ.ਪੀ. ਸਿੰਘ ਨੂੰ ਬੁਲਾਇਆ ਜਾਵੇ। ਡਾ. ਧਨਵੰਤ ਨੇ ਜਿਹੜਾ ਪ੍ਰਸੰਨਤਾ ਪੂਰਵਕ ਹੁੰਗਾਰਾ ਦਿੱਤਾ ਉਹ ਅਜੇ ਵੀ ਮੈਨੂੰ ਯਾਦ ਹੈ, ਖੁਸ਼ ਹੋ ਕੇ ਉਨ੍ਹਾਂ ਨੇ ਮੈਨੂੰ ਕਿਹਾ ਕਿ ਬਿਲਕੁਲ ਠੀਕ ਹੈ। ਅਸੀਂ ਬੜੇ ਸ਼ੁਕਰ ਗੁਜ਼ਾਰ ਹਾਂ ਡਾ. ਐਸ.ਪੀ. ਸਿੰਘ ਦੇ ਕਿ ਉਹਨਾ ਨੇ ਇੱਥੇ ਆਉਣਾ ਮਨਜ਼ੂਰ ਕੀਤਾ। ਇਹ ਬਿਲਕੁਲ ਠੀਕ ਹੈ ਕਿ ਉਹਨਾਂ ਦਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਹੋਣ ਨਾਲ ਨਾ ਸਿਰਫ਼ ਉਥੇ ਹੀ ਰਾਜ ਹੈ ਬਲਕਿ ਇੱਥੇ ਵੀ ਉਨ੍ਹਾਂ ਦਾ ਹੀ ਰਾਜ ਹੈ। ਮੈਂ ਬਿਲਕੁਲ ਪ੍ਰੋੜ੍ਹਤਾ ਕਰਦਾ ਹਾਂ ਧਨਵੰਤ ਜੀ ਦੇ ਇਸ ਵਿਚਾਰ ਦੀ। ਮੇਰੇ ਤਾਂ ਡਾ. ਐਸ.ਪੀ. ਸਿੰਘ ਅਫ਼ਸਰ ਵੀ ਨੇ ਕਿਉਂਕਿ ਮੈਂ ਪੱਟੀ ਦਾ ਰਹਿਣ ਵਾਲਾ ਹਾਂ ਤੇ ਵਾਈਸ-ਚਾਂਸਲਰ ਸਾਹਿਬ ਮੇਰੇ ਅਫ਼ਸਰ ਨੇ। ਸੋ ਅਫਸਰ ਦੇ ਸਾਡੇ ਕਹਿੰਦੇ ਨੇ ਅਗਾੜੀ ਨਹੀਂ ਹੋਣਾ ਚਾਹੀਦਾ। ਉਹਨਾਂ ਦਾ ਇਕ ਵਾਰੀ ਫੇਰ ਬਹੁਤ-ਬਹੁਤ ਸ਼ੁਕਰੀਆ, ਇੱਥੇ ਆਉਣ ਦਾ। ਇਸ 400ਵੇਂ ਸਾਲਾ ਸਮਾਰੋਹ ਬਾਰੇ ਜਦੋਂ ਅਸੀਂ ਵਿਚਾਰ ਕਰਨਾ ਸੀ ਤਾਂ ਇਸ ਵਾਸਤੇ ਅਸੀਂ ਆਪਣੇ ਜਿਹੜੇ 18-19 ਜਿਹੜੇ ਸਿਆਣੇ ਬੰਦੇ ਨੇ, ਨੂੰ ਆਪਣੇ ਨਾਲ ਲਾਇਆ। ਅਸੀਂ ਉਹਨਾਂ ਨੂੰ ਬਿਠਾ ਕੇ ਇਸ ਚੀਜ਼ ਦਾ ਵਿਚਾਰ ਕੀਤਾ ਕਿ ਇਹ ਜਿਹੜਾ 400ਵਾਂ ਸਾਲ ਹੈ ਇਸ ਦੀ ਵਿਉਂਤਬੰਦੀ ਕਿਸ ਤਰ੍ਹਾਂ ਹੋਣੀ ਚਾਹੀਦੀ ਹੈ ? ਜੇ ਮੈਂ ਆਪਣੀ ਟੀਮ ਦੀ ਸ਼ਲਾਘਾ ਦੇ ਵਿਚ ਇਹ ਲਫ਼ਜ਼ ਕਹਾਂ ਕਿ ਇਹ ਬੜੀ ਵਧੀਆਂ ਟੀਮ ਹੈ ਤਾਂ ਕੋਈ ਅਤਕਥਨੀ ਨਹੀਂ ਹੈ। ਪਰਮਾਤਮਾ ਦੀਆਂ ਵਾਹਿਗੁਰੂ ਦੀਆਂ ਬਖ਼ਸ਼ਿਸ਼ਾਂ ਹਨ ਇਸ ਟੀਮ ਉੱਤੇ, ਸਾਰੇ ਬੜੇ ਇਮਾਨਦਾਰ ਨੇ, ਬੜੇ ਲਗਨ ਵਾਲੇ

---

*ਵਾਈਸ-ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਨੇ ਔਰ ਪਰਮਾਤਮਾ ਇਨ੍ਹਾਂ ਨੂੰ ਅੱਛੀ ਅਕਲ ਬਖ਼ਸ਼ੀ ਹੈ ਔਰ ਬੜੇ ਅੱਛੇ-ਅੱਛੇ ਸੁਝਾਅ ਇਹ ਸਾਨੂੰ ਦਿੰਦੇ ਰਹੇ ਨੇ। ਸੋਚ-ਵਿਚਾਰ ਲਈ 3-4 ਮਹੀਨੇ ਲਾਏ ਡਾ. ਐਸ.ਪੀ. ਸਿੰਘ ਵਿਰਦੀ ਦੀ ਪ੍ਰਧਾਨਗੀ ਹੇਠਾਂ। ਇਹ 18 ਪ੍ਰੋਗਰਾਮਾਂ ਦੀ ਲੜੀ ਬਣਾਈ ਤੇ ਇਹੋ ਫ਼ੈਸਲਾ ਹੋਇਆ ਕਿ ਜਿੰਨੇ ਵੀ ਸਾਡੇ ਸੈਮੀਨਾਰ ਵਗੈਰਾ ਹਨ, ਉਹਦਾ ਵਿਸ਼ਾ ਇਹੋ ਹੀ ਹੋਵੇਗਾ। ਔਰ ਜਦੋਂ ਅਸੀਂ ਅੰਤਰ-ਰਾਸ਼ਟਰੀ ਪੰਜਾਬੀ ਕਾਨਫ਼ਰੰਸ ਦਾ ਵੀ ਪ੍ਰੋਗਰਾਮ ਰੱਖਿਆ ਤਾਂ ਇਹਦਾ ਵਿਸ਼ਾ ਵੀ ਇਹੋ ਹੀ ਰੱਖਾਂਗੇ। ਸਾਨੂੰ ਸੱਚੀ ਗੱਲ ਉਦੋਂ ਖ਼ਤਰਾ ਨਹੀਂ ਲੱਗਾ ਜਿਵੇਂ ਢਿੱਲੋਂ ਸਾਹਿਬ ਕਹਿ ਰਹੇ ਸੀ ਕਿ ਬੜਾ ਖ਼ਤਰਨਾਕ ਵਿਸ਼ਾ ਹੈ, ਸਾਨੂੰ ਤਾਂ ਇਹ ਪਰਮਾਤਮਾ ਦੀ ਅਸੀਸ ਹੀ ਲੱਗਦੀ ਹੈ। ਸਾਨੂੰ ਇਸ ਵਿਚ ਕੋਈ ਖ਼ਤਰਾ ਮਹਿਸੂਸ ਨਹੀਂ ਹੋਇਆ। ਜਿੰਨੇ ਵੀ ਵੱਡੇ ਧਰਮ ਹੋਏ ਨੇ, ਉਹ ਇਕ ਕ੍ਰਾਂਤੀ ਵਾਂਗੂ ਪ੍ਰਗਟ ਹੋਏ ਨੇ। There was a total break from the earlier system, from the earlier concepts, from the earlier society. ਜਿਸ ਤਰ੍ਹਾਂ ਕ੍ਰਿਸਚੈਨਟੀ ਆਈ, ਔਰ ਰੋਮਨ ਸਾਮਰਾਜ, 400-500 ਸਾਲ ਦਾ ਸਾਮਰਾਜ, ਇੰਨਾ ਵੱਡਾ ਸਾਮਰਾਜ ਸ਼ਾਇਦ ਕਦੇ ਵੀ ਮਨੁੱਖੀ ਇਤਿਹਾਸ ਵਿਚ ਜਦੋਂ ਸਭ ਕੁਝ ਪੁਰਾਤਨ ਸੀ, ਪ੍ਰਾਚੀਨ ਸੀ, ਕੋਈ ਢੰਗ ਹੈ ਨਹੀਂ ਸੀ ਆਵਾਜਾਈ ਦਾ। ਉਦੋਂ ਦਾ ਜਿਹੜਾ ਰੋਮਨ ਸਾਮਰਾਜ ਬਣਿਆ ਹੋਇਆ, ਜਿੰਨੇ ਸਿਸਟਮ ਬਣਾਏ ਨੇ, ਜਿਹੜੇ ਸਿਸਟਮ ਹੁਣ ਤਾਈਂ ਕਾਇਮ ਨੇ ਔਰ ਮੁਲਕਾਂ ਨੇ ਉਹਨਾਂ ਨੂੰ ਅਪਨਾਇਆ ਹੈ, ਉਹਨੂੰ ਵੰਗਾਰਨਾ ਈਸਾਈਆਂ ਨੂੰ ਵੰਗਾਰਿਆ। ਫਿਰ ਇਸਲਾਮ ਆਇਆ, ਉਹ ਤਾਂ ਅੱਗ ਵਾਂਗੂੰ ਫੈਲਿਆ, ਫਿਰ ਕਿਉਂਕਿ ਉਹ ਕ੍ਰਾਂਤੀ ਵਾਲੀ ਭਾਵਨਾ ਸੀ। ਉਹਦੇ ਨਾਲੋਂ ਵੀ ਵੱਡੀ ਜਿਹੜੀ ਚੀਜ਼ ਸੀ ਉਹ ਫਿਰ 500 ਸਾਲ ਪਹਿਲਾਂ ਸਿੱਖ ਧਰਮ ਵਿਚ ਆਈ, ਗੁਰੂ ਨਾਨਕ ਦੇ ਆਉਣ ਨਾਲ ਆਈ ਔਰ ਆਪਾਂ ਸਭ ਜਾਣਦੇ ਹਾਂ ਕਿਵੇਂ ਸਿੱਖਾਂ ਨੂੰ ਜਿਨ੍ਹਾਂ ਨੂੰ ਮੁੜ ਕੇ ਬਾਅਦ ਵਿਚ ਮੁਲਕ ਦੇ ਰਾਖੇ ਵੀ ਕਿਹਾ ਗਿਆ ਹੈ ਅੱਗੋਂ ਧਰਮ ਦੇ ਰਾਖੇ ਵੀ ਕਿਹਾ ਗਿਆ ਹੈ। ਇਹਨਾਂ ਦਾ ਸ਼ੁਰੂ-ਸ਼ੁਰੂ ਦੇ ਵਿਚ ਤੁਹਾਨੂੰ ਪਤਾ ਹੈ ਕਿ ਹਿੰਦੂ ਧਰਮ ਨੇ ਵਿਰੋਧ ਵੀ ਕੀਤਾ ਹੈ, ਹਿੰਦੂ ਰਾਜਿਆਂ ਨੇ ਵਿਰੋਧ ਕੀਤਾ ਹੈ, ਧਰਮ ਦਾ ਧਰਮ ਕਰਕੇ ਲੇਕਿਨ ਇਕ ਸਿਸਟਮ ਨੂੰ ਉੱਪਰ ਹੇਠਾਂ ਕਰ ਦਿੱਤਾ। ਇਹ ਜਿਹੜੀ ਕ੍ਰਾਂਤੀ ਵਾਲੀ ਭਾਵਨਾ ਸੀ ਇਹ ਕਰਮਕਾਂਡ ਤੋਂ ਦੂਰ ਗਈ ਸੀ ਔਰ ਅਸੀਂ ਹੁਣ ਕੀ ਦੇਖ ਰਹੇ ਹਾਂ ਉਸ ਕਰਮਕਾਂਡ ਦਾ ਪ੍ਰਭਾਵ ਫਿਰ ਉਵੇਂ ਦਿਖਾਈ ਦਿੰਦਾ ਹੈ, ਜਿਹੜੇ ਆਪਣੇ ਨੇ ਸਾਨੂੰ ਆਪਣੇ ਨਹੀਂ ਲੱਗਦੇ, ਸਾਨੂੰ ਉਨ੍ਹਾਂ ਵਿਚ ਕਮੀਆਂ ਦਿਖਦੀਆਂ ਨੇ। ਜਿਹੜੇ ਬਾਹਰਲੇ ਨੇ ਉਹਨਾਂ ਦਾ ਅਸੀਂ ਸੁਆਗਤ ਵੀ ਕਰਦੇ ਹਾਂ, ਨਿਉਤਾ ਵੀ ਦਿੰਦੇ ਹਾਂ, ਸੱਦੇ ਵੀ ਦਿੰਦੇ ਹਾਂ। ਸੋ ਇਸ ਵਿਖਾਵੇ ਵਿਚ ਜਿਹੜੀ ਚੀਜ਼ ਵੱਧ ਰਹੀ ਹੈ, ਜਿਹੜੀ ਫੈਲ ਰਹੀ ਹੈ, ਇਹਦੇ ਬਾਰੇ ਸੋਚ-ਵਿਚਾਰ ਕਰਨ ਵਾਲੀ ਗੱਲ ਹੈ। ਮੈਨੂੰ ਯਾਦ ਆਉਂਦੀ ਹੈ ਇਕ ਕਰਨਲ ਦੀ ਰਿਟਾਇਰ ਹੋਣ ਤੋਂ ਬਾਅਦ ਉਹਨੇ ਆਪਣੇ ਧਰਮ ਬਾਰੇ ਪੜ੍ਹਿਆ, ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕੀਤਾ, ਉਹਨੇ ਬਾਕੀ ਧਰਮ ਪੜ੍ਹੇ, ਦੂਜੇ ਧਰਮ ਵੀ ਪੜ੍ਹੇ। ਆਪਣੇ ਧਰਮ ਦੀ ਮਹਾਨਤਾ ਆਪਣੇ ਧਰਮ ਦੀ ਸਹੀ ਮਹਾਨਤਾ ਸਮਝਣ ਵਾਸਤੇ ਉਹਨੇ ਦੂਜੇ ਧਰਮ ਵੀ ਪੜ੍ਹੇ। ਫਿਰ ਉਸ ਦਾ ਦਿਲ ਕਰੇ ਕਿ ਮੈਂ ਹੁਣ ਇਹਨਾਂ ਤਜਰਬਿਆਂ ਬਾਰੇ ਗੱਲ ਕਰਾਂ, ਗੱਲ ਕਰਨ ਦਾ ਵੀ ਇਕ ਰਿਟਾਇਰ ਆਦਮੀ ਨੂੰ ਕਿੱਥੇ ਸਮਾਂ ਮਿਲ ਸਕਦਾ ਹੈ, ਕਿੱਥੇ ਮੌਕਾ ਮਿਲ ਸਕਦਾ ਹੈ, ਗੁਰਦੁਆਰੇ ਵਿਚ ਹੋ ਸਕਦਾ ਹੈ, ਤੇ ਉਹਨੇ ਜਲੰਧਰ ਦੇ ਮਾਡਲ

ਟਾਊਨ ਗੁਰਦੁਆਰੇ ਵਿਚ ਇਹ ਇੱਛਾ ਪ੍ਰਗਟ ਕੀਤੀ ਕਿ ਮੈਂ ਵੀ ਬੋਲਣਾ ਚਾਹਾਵਾਂਗਾ। ਉਹ ਕਹਿੰਦੇ ਕਿ ਜੀ ਤੁਹਾਡੀ ਦਾੜ੍ਹੀ ਛੋਟੀ ਹੈ ਅਸੀਂ ਇਸੇ ਕਰਕੇ ਤੁਹਾਨੂੰ ਇੱਥੇ ਇਜਾਜ਼ਤ ਨਹੀਂ ਦੇ ਸਕਦੇ। ਉਹਨਾਂ ਸਟੇਜਾਂ 'ਤੇ ਬਾਹਰਲੇ ਦੂਜੇ ਧਰਮ ਦੇ ਬੰਦਿਆਂ ਨੂੰ ਨਿਉਂਤਾ ਦੇ ਕੇ ਵੀ ਬੁਲਾਇਆ ਜਾਂਦਾ ਹੈ। ਉਹਨਾਂ ਨੂੰ ਸਿਰੋਪੇ ਵੀ ਦਿੱਤੇ ਜਾਂਦੇ ਹਨ। ਆਪਣੇ-ਆਦਮੀ ਦੀ ਅਸੀਂ ਗੱਲ ਸੁਣਨ ਵਾਸਤੇ ਤਿਆਰ ਨਹੀਂ ਹੁੰਦੇ। ਸੋ ਇਹ ਜਿਹੜੀ, ਇਕ ਕ੍ਰਾਂਤੀ ਨੂੰ ਕਰਮਕਾਂਡ ਵਿਚ ਫਸਾਉਣ ਦੀ ਕੋਸ਼ਿਸ਼ ਹੈ, ਇਸ ਤੋਂ ਸਾਨੂੰ ਸੁਚੇਤ ਰਹਿਣਾ ਚਾਹੀਦਾ ਹੈ। ਅਸੀਂ ਆਦਮੀ ਦਾ ਕੰਮ ਨਹੀਂ ਦੇਖਦੇ, ਆਦਮੀ ਦਾ ਆਚਰਨ ਨਹੀਂ ਦੇਖਦੇ, ਇਹ ਨਹੀਂ ਦੇਖਦੇ ਕਿ ਜਿਹੜਾ ਗ੍ਰੰਥ ਦਾ ਉਪਦੇਸ਼ ਹੈ ਉਸ ਅਨੁਸਾਰ ਅਮਲ ਕਰਦਾ ਹੈ ਜਾਂ ਨਹੀਂ। ਲੇਕਿਨ ਜੇ ਜੇਲ੍ਹ ਵਿਚੋਂ ਛੁੱਟ ਕੇ ਆਇਆ ਹੈ, ਬੜੇ ਸੰਗੀਨ ਜ਼ੁਲਮ ਦੇ ਵਿਚ, ਉਹਨੂੰ ਅਸੀਂ ਸਿਰੋਪਾ ਦੇ ਸਕਦੇ ਹਾਂ ਕਿਉਂਕਿ ਉਹਦਾ ਸਰੂਪ ਉਹਦੇ ਮੁਤਾਬਕ ਹੈ ਜਿਵੇਂ ਕਿ ਕਰਮਕਾਂਡ ਵਿਚ ਬਿਆਨ ਕੀਤਾ ਹੈ। ਇਹ ਗ਼ਲਤ ਫਹਿਮੀ ਹੁੰਦੀ ਹੈ ਮਨ ਦੀ, ਇਹਨਾਂ ਨੂੰ ਸੀਮਤ ਕਰਨਾ, ਇਨ੍ਹਾਂ ਨੂੰ ਸੰਕੋਚ ਵਿਚ ਲਿਆਉਣਾ, ਇਨ੍ਹਾਂ ਨੂੰ ਸੰਗੇੜਨਾ। ਇਹ ਉਹੋ ਮੂਲ ਹੀ ਰਹਿੰਦੀਆਂ ਨੇ। ਠੀਕ ਹੈ ਇਕ ਸਮਾਜ ਬਰਬਾਦ ਹੋ ਜਾਂਦਾ ਹੈ, ਨਸ਼ਟ ਹੋ ਜਾਂਦਾ ਹੈ ਕਿਉਂਕਿ ਉਹਦੇ ਸੋਚਣ ਦਾ ਹੁਣ ਮਿਆਰ ਨਹੀਂ ਰਿਹਾ ਲੇਕਿਨ ਇਹ ਰੋਸ਼ਨੀ ਮੈਂ ਤਾਂ ਉਮੀਦ ਕਰਦਾ ਹਾਂ ਬਾਹਰੋਂ ਆਏਗੀ, ਜ਼ਰੂਰ ਆਏਗੀ। ਇਸ ਪ੍ਰਕਾਸ਼ ਨੂੰ ਅੱਗੇ ਲੈ ਜਾਣ ਵਾਲੇ ਹੋਰ ਬੰਦੇ ਨਿਕਲਣਗੇ ਔਰ ਇਹੋ ਹੀ ਤਰੀਕਾ ਹੈ। ਇਸੇ ਤਰ੍ਹਾਂ ਸਮਾਜ ਫਲਦੇ ਨੇ, ਇਸੇ ਤਰ੍ਹਾਂ ਸਮਾਜ ਚਲਦੇ ਨੇ। ਅੱਜ ਜਿਹੜੇ ਸੰਚਾਰ ਦੇ ਸਾਧਨ ਹੋ ਗਏ ਹਨ ਕਿ ਅਸੀਂ ਇਹ ਨਹੀਂ ਸਮਝਦੇ ਕਿ ਇਸ ਗਲੋਬ ਨੂੰ ਹੁਣ ਇਕ ਗਲੋਬਲ ਪਿੰਡ ਕਿਹਾ ਜਾਂਦਾ ਹੈ। ਅਜੇ ਤਾਂਈਂ ਅਸੀਂ ਪਕੜ ਨਹੀਂ ਸਕੇ, ਮਹਿਸੂਸ ਨਹੀਂ ਕਰ ਸਕੇ ਕਿ ਇਹਦਾ ਅਰਥ ਕੀ ਹੈ ? ਕਿ ਦੁਨੀਆਂ ਇਕ ਪਿੰਡ ਬਣ ਗਿਆ ਹੈ। ਇਸ ਕਰਕੇ ਜਿਹੜਾ ਵੀ ਨਵਾਂ ਬੱਚਾ ਹੈ, ਨੌਜਵਾਨ ਹੈ ਉਹ ਅਸਲੀ ਮੁੱਲ ਦੇਖਦਾ ਹੈ। ਉਹ ਜਿਵੇਂ ਮੈਂ ਕਹਿੰਦਾ ਹੁੰਦਾ ਹਾਂ, ਘਰ ਦੇ ਵਿਚ ਮੈਂ ਬੈਠਾਂ ਹਾਂ ਤੇ ਮੈਂ ਟੈਲੀਫੋਨ ਤੇ ਕਹਿੰਦਾ ਹਾਂ ਕਿ ਕਹਿ ਦੇਵੋ ਕਿ ਘਰ ਨਹੀਂ ਤਾਂ ਉਹ ਬੱਚਾ ਪਹਿਲੇ ਦਿਨ ਤੋਂ ਦੇਖਦਾ ਹੈ ਕਿ ਮੇਰਾ ਪਿਓ ਕੀ ਕਹਿ ਰਿਹਾ ਹੈ ਉਹ ਤਾਂ ਘਰ ਬੈਠਾ ਹੈ। ਉਹ ਸਿਰਫ ਨਾਂਹ ਕਰਨ ਤੋਂ ਡਰਦਾ ਹੋਇਆ ਇਹ ਕਹਿ ਰਿਹਾ ਕਿ ਮੈਂ ਇੱਥੇ ਨਹੀਂ ਹਾਂ। ਇੰਨਾ ਨਹੀਂ ਕਹਿ ਹੁੰਦਾ ਕਿ ਮੈਂ ਇਸ ਵੇਲੇ ਤੇਰੇ ਨਾਲ ਗੱਲ ਨਹੀਂ ਕਰਾਂਗਾ। ਝੂਠ ਇੰਨੀ ਅਸਾਨੀ ਨਾਲ ਬੋਲਦੇ ਨੇ। ਸਾਨੂੰ ਇਹਨਾਂ ਚੀਜ਼ਾਂ ਤੋਂ ਡਰਨਾ ਨਹੀਂ ਚਾਹੀਦਾ, ਲੇਕਿਨ ਉਹ ਕੀ ਸਚਾਈ ਹੈ, ਸਾਨੂੰ ਉਹ ਸਚਾਈ ਉਹਦੇ ਅੱਗੇ ਪੇਸ਼ ਕਰਨੀ ਚਾਹੀਦੀ ਹੈ, ਜੇ ਸਾਨੂੰ ਖੁਦ ਗਿਆਨ ਹੈ। ਔਰ ਜੇ ਅਸੀਂ ਉਹਦੇ ਉੱਤੇ ਅਮਲ ਕਰਦੇ ਹਾਂ ਫਿਰ ਤਾਂ ਬਹੁਤਾ ਦੱਸਣਾ ਵੀ ਨਹੀਂ ਪੈਂਦਾ, ਬੱਚਿਆਂ ਨੂੰ। ਫਿਰ ਤਾਂ ਬੱਚੇ ਘਰ ਤੋਂ ਦੇਖ ਲੈਂਦੇ ਹਨ ਉਹਨਾਂ ਨੂੰ ਬਹੁਤਾ ਦੱਸਣਾ ਨਹੀਂ ਪੈਂਦਾ। ਇਕ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਕਿੰਨਾ ਵੱਡਾ ਗਿਆਨ, ਕਿੰਨੀ ਵੱਡੀ ਰੋਸ਼ਨੀ, ਕਿੰਨੀ ਵੱਡੀ ਅਗਵਾਈ ਅਸੀਂ ਉਹਨੂੰ ਕਿਉਂ ਸੰਕੋਚ ਵਿਚ ਰੱਖ ਰਹੇ ਹਾਂ। ਅਸੀਂ ਉਸ ਨੂੰ ਕਿਸ ਤਰ੍ਹਾਂ ਹਿਲਾ ਸਕਦੇ ਹਾਂ, ਅਸੀਂ ਇਨ੍ਹਾਂ ਚੀਜ਼ਾਂ ਨੂੰ ਜਿਹੜੇ ਸਾਡੇ ਸਾਧਨ ਪ੍ਰਾਪਤ ਨੇ ਉਹਨਾਂ ਨੂੰ ਅਸੀਂ ਨਹੀਂ ਇਸਤੇਮਾਲ ਕੀਤਾ। ਅਸੀਂ ਇੱਥੇ ਇਨ੍ਹਾਂ ਬੰਧਨਾਂ ਵਿਚ ਬੰਨ੍ਹੇ ਹੋਏ ਹਾਂ ਕਿ ਅਸੀਂ ਇਸ ਚੀਜ਼ ਨੂੰ ਨਹੀਂ ਦਿਖਾਉਣਾ। ਇਸ ਚੀਜ਼ ਨੂੰ ਇਸ ਤਰ੍ਹਾਂ ਨਹੀਂ ਦਿਖਾਉਣਾ। ਜਿਹੜੇ ਸਾਡੇ ਸਾਧਨ ਨੇ, ਉਨ੍ਹਾਂ ਸਾਧਨਾਂ ਦੀ ਵਰਤੋਂ

ਨਹੀਂ ਕਰ ਰਹੇ ਫੈਲਾਉਣ ਵਾਸਤੇ ਵਿਛਾਉਣ ਵਾਸਤੇ ਔਰ ਉਨ੍ਹਾਂ ਦੀਆਂ ਫਿਲਮਾਂ ਕਿਉਂਕਿ ਰੋਚਕ ਸਨ, ਪ੍ਰਾਸੰਗਿਕ ਸਨ, ਉਹਨਾਂ ਵਿਚ ਗਿਆਨ ਵੀ ਸੀ ਉਹਦੇ ਵਿਚ ਮਨੋਰੰਜਨ ਵੀ ਸੀ ਔਰ ਉਹਦੇ ਨਾਲ ਕੀ ਸਾਡੇ ਮਨਾਂ ਤੇ ਅਸਰ ਹੋਇਆ, ਸਾਨੂੰ ਪਤਾ ਹੈ ਅਸੀਂ ਜਿਹੜੇ ਉਹਨਾਂ ਨੂੰ ਬੰਨ੍ਹੀ ਬੈਠੇ ਹਾਂ, ਉਹਦੇ ਵਿਚ ਅਸੀਂ ਬੀਬੀ ਗੁਰਨਾਮ ਹੋਰਾਂ ਨੂੰ ਵੀ ਤਕਲੀਫ ਦਿੱਤੀ ਸੀ, ਜ਼ੁੰਮੇਵਾਰੀ ਦਿੱਤੀ ਸੀ ਕਿ ਸਾਨੂੰ ਇਨ੍ਹਾਂ ਸਾਰੀਆਂ ਚੀਜ਼ਾਂ ਤੋਂ ਹੁਣ ਆਜ਼ਾਦੀ ਮਿਲਣੀ ਚਾਹੀਦੀ ਹੈ। ਸਾਡੀ ਇਸ ਰੋਸ਼ਨੀ ਨੂੰ ਬਾਹਰ ਲਿਜਾਇਆ ਜਾ ਸਕੇ। ਇਹ ਸਾਡੇ ਉੱਤੇ ਜਿਹੜੀਆਂ ਬੰਦਸ਼ਾਂ ਨੇ ਜਿਹੜੀਆਂ ਕਰਮਕਾਂਡ ਰੂਪ ਵਿਚ ਬੰਨ੍ਹੀਆਂ ਗਈਆਂ ਹਨ ਇਨ੍ਹਾਂ ਨੂੰ ਦੂਰ ਕਰਨ ਦਾ ਸਮਾਂ ਆ ਗਿਆ ਹੈ। ਇਸ ਕਰਕੇ ਗੁਰੂ ਗ੍ਰੰਥ ਸਾਹਿਬ ਦੇ ਨਾਲ ਜਿਹੜੀ ਵੀ ਸੰਬੰਧਿਤ, ਕੋਈ ਵਿਚਾਰਧਾਰਾ ਹੈ ਉਹ ਬਖ਼ਸ਼ਿਸ਼ ਰਾਹੀਂ ਪ੍ਰਾਪਤ ਹੋਈ ਹੈ। ਇਸ ਕਰਕੇ ਇਹ ਕਾਨਫ਼ਰੰਸ ਵੀ ਉਸ ਦੀ ਬਖ਼ਸ਼ਿਸ਼ ਦੇ ਤੌਰ ਤੇ ਗੁਜ਼ਰੀ ਹੈ। ਮੈਂ ਪਰਮਾਤਮਾ ਦਾ ਬਹੁਤ-ਬਹੁਤ ਸ਼ੁਕਰੀਆ ਅਦਾ ਕਰਦਾ ਹਾਂ।

# ਪ੍ਰਧਾਨਗੀ ਭਾਸ਼ਣ

*ਡਾ. ਐਸ. ਪੀ. ਸਿੰਘ ਜੀ**

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਵਾਈਸ-ਚਾਂਸਲਰ ਸ : ਸਵਰਨ ਸਿੰਘ ਬੋਪਾਰਾਏ ਜੀ, ਡਾ. ਪਰਮਬਖ਼ਸ਼ੀਸ਼ ਸਿੰਘ ਜੀ, ਡਾ. ਧਨਵੰਤ ਕੌਰ ਜੀ। ਇਸ ਸਭਾ ਵਿਚ ਸੁਸ਼ੋਭਿਤ ਪ੍ਰਤੱਖ ਤੇ ਅਪ੍ਰਤੱਖ ਤੌਰ ਤੇ ਮੇਰੇ ਅਧਿਆਪਕ ਜਿਨ੍ਹਾਂ ਤੋਂ ਮੈਂ ਪੜ੍ਹਿਆ ਹਾਂ ਜਾਂ ਜਿਨ੍ਹਾਂ ਦੀਆਂ ਪੁਸਤਕਾਂ ਪੜ੍ਹਿਆ ਹਾਂ। ਮੇਰੇ ਸਹਿਯੋਗੀ ਜਿੰਨ੍ਹਾਂ ਨਾਲ ਇਸ ਕੈਂਪਸ ਵਿਚ ਜਾਂ ਕਾਲਜਾਂ ਵਿਚ ਮੈਂ ਇਕੱਠਾ ਪੜ੍ਹਾਉਂਦਾ ਰਿਹਾ ਹਾਂ ਜਾਂ ਵਿਚਰਦਾ ਰਿਹਾ ਹਾਂ ਤੇ ਵਿਦਿਆਰਥੀ, ਜਿਹੜੇ ਕਿ ਮੇਰੇ ਅਧਿਆਪਨ ਕਾਰਜ ਦੇ ਦੌਰਾਨ ਜਿਨ੍ਹਾਂ ਨਾਲ ਮੇਰਾ ਆਪਣਾ ਸੰਬੰਧ ਜਿਹੜਾ ਜੁੜਿਆ ਹੈ, ਉਨ੍ਹਾਂ ਸਾਰਿਆਂ ਦੀ ਮੌਜੂਦਗੀ ਦੇ ਵਿਚ ਹਮੇਸ਼ਾਂ ਹੀ ਮੈਨੂੰ ਇਹ ਇੱਛਾ ਰਹੀ ਹੈ ਕਿ ਕੋਈ ਨਾ ਕੋਈ ਮੌਕਾ ਆਏ ਜਦੋਂ ਮੈਂ ਪੰਜਾਬੀ ਯੂਨੀਵਰਸਿਟੀ ਜਾ ਸਕਾਂ। ਸ਼ਾਇਦ ਇਸੇ ਕਰਕੇ ਹੀ ਜਦੋਂ ਪ੍ਰੋਫੈਸਰ ਹੁੰਦਿਆਂ ਹੋਇਆਂ ਮੈਨੂੰ ਬੋਰਡ ਆਫ਼ ਸਟਡੀਜ਼ ਜਾਂ ਵੱਖ-ਵੱਖ ਬੌਡੀਜ਼ ਦਾ ਮੈਂਬਰ ਨਿਯੁਕਤ ਕੀਤਾ ਗਿਆ ਸੀ ਤੇ ਮੈਂ ਵਾਈਸ-ਚਾਂਸਲਰ ਹੋਣ ਦੇ ਬਾਵਜੂਦ ਉਹ ਸਾਰੀਆਂ ਮੀਟਿੰਗਾਂ ਅਟੈਂਡ ਕਰਦਾ ਰਿਹਾ ਸੀ। ਕਿਉਂਕਿ ਮੂਲ ਤੌਰ ਤੇ ਪੰਜਾਬੀ ਦਾ ਇਕ ਅਧਿਆਪਕ ਹੋਣਾ ਜ਼ਿਆਦਾ ਮਹੱਤਵਪੂਰਨ ਹੈ, ਕਿਸੇ ਹੋਰ ਪ੍ਰਬੰਧਕੀ ਅਹੁਦੇ ਨੂੰ ਪ੍ਰਾਪਤ ਕਰਨ ਨਾਲੋਂ। ਅਤੇ ਉਹਦੇ ਨਾਲ ਜੁੜੇ। ਮੈਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨਾਲ, ਪੰਜਾਬੀ ਭਾਸ਼ਾ ਵਿਕਾਸ ਵਿਭਾਗ ਨਾਲ ਨਿਰੰਤਰ ਤੌਰ ਤੇ ਜੁੜਿਆ ਰਿਹਾ ਹਾਂ ਅਤੇ ਜੁੜੇ ਰਹਿਣ ਦਾ ਚਾਹਵਾਨ ਵੀ ਹਾਂ ਅਤੇ ਮੈਨੂੰ ਪੂਰੀ ਉਮੀਦ ਵੀ ਹੈ ਕਿ ਇੱਥੋਂ ਦੇ ਅਧਿਆਪਕ, ਇੱਥੋਂ ਦੇ ਪ੍ਰਬੰਧਕ ਮੈਨੂੰ ਹਮੇਸ਼ਾ ਯਾਦ ਕਰਦੇ ਰਹਿਣਗੇ ਅਤੇ ਮੇਰੇ ਤੇ ਇਹ ਬਹੁਤ ਵੱਡਾ ਇਹਸਾਨ ਹੋਵੇਗਾ ਔਰ ਇਹਸਾਨ ਹੈ ਜਿਹੜਾ ਬੋਪਾਰਾਏ ਜੀ ਨੇ ਕੀਤਾ ਹੈ ਕਿ ਮੈਨੂੰ ਇੱਥੇ ਆਉਣ ਦਾ ਮੌਕਾ ਦਿੱਤਾ ਹੈ। ਜਿੱਥੋਂ ਤੱਕ ਅੱਜ ਦੇ ਸੈਮੀਨਾਰ ਦਾ ਸੰਬੰਧ ਹੈ ਕਿ ਇਹ ਆਪਣੇ-ਆਪ ਵਿਚ ਇਕ ਵੱਖਰਾ ਯਤਨ ਹੈ। ਕਿਉਂਕਿ ਬਹੁਤੇ ਪੱਧਰਾਂ ਤੇ ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਬਾਰੇ ਜਦੋਂ ਗੱਲ ਕੀਤੀ ਹੈ ਤੇ ਉਸ ਨੂੰ ਧਰਮ ਦੇ ਖੇਤਰ ਤੱਕ ਸੀਮਿਤ ਰੱਖ ਕੇ ਇਹ ਗੱਲ ਕਰਨ ਦਾ ਯਤਨ ਕੀਤਾ ਅਤੇ ਇਸ ਨੂੰ ਧਰਮ ਦੇ ਅਧਿਐਨ ਦਾ ਆਧਾਰ ਬਣਾ ਕੇ ਹੀ ਉਹਦੇ ਬਾਰੇ ਵਿਚਾਰ ਜਾਣੇ ਨੇ। ਪਰ ਧਰਮ ਦੇ ਉਸ ਆਧਾਰ ਨੂੰ ਵੀ ਨਾਲ ਰੱਖਦੇ ਹੋਏ ਹੋਰ ਵਿਭਿੰਨ ਪੱਖਾਂ ਬਾਰੇ ਜਿਹੜੀ ਗੱਲ ਕਰਨ ਦਾ ਆਗਾਜ਼ ਹੋਇਆ ਹੈ, ਇਹ ਗੁਰੂ ਗ੍ਰੰਥ ਸਾਹਿਬ ਬਾਰੇ ਹੋਰ ਵਧੇਰੇ ਜਾਣਕਾਰੀ ਪ੍ਰਾਪਤ ਕਰਨ ਲਈ ਸਾਡੇ ਲਈ ਸਹਾਈ ਹੋਵੇਗਾ ਔਰ ਇਸ ਯਤਨ ਨੇ ਸਮੁੱਚੇ ਤੌਰ ਤੇ ਇਹ 400 ਸਾਲਾ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦਾ ਮਨਾ ਰਹੇ ਹਾਂ ਉਸ ਵਿਚ ਜਾਣਕਾਰੀ ਦੇ ਪੱਧਰ ਤੇ ਉੱਤੇ ਸਾਨੂੰ ਵਧੇਰੇ ਲਾਭ ਪਹੁੰਚਣ ਦੀ ਉਮੀਦ ਹੈ। ਜਿਹੜੀ ਗੱਲ ਕਜ਼ਾਕ ਹੋਰਾਂ ਨੇ ਕਹੀ ਸੀ ਕਿ

---

*ਵਾਈਸ-ਚਾਂਸਲਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਬਾਣੀ ਨਹੀਂ ਆਉਂਦੀ। ਤੇ ਉਸ ਤੋਂ ਬਾਅਦ ਡਾ. ਗੁਰਭਗਤ ਸਿੰਘ ਹੋਰਾਂ ਨੇ ਗੱਲ ਕਹੀ ਸੀ ਕਿ ਵਿਗਿਆਨਿਕ ਦ੍ਰਿਸ਼ਟੀਕੋਣ ਤੋਂ ਅਧਿਐਨ ਦੀ ਲੋੜ ਹੈ। ਦਰਅਸਲ ਗੁਰੂ ਗ੍ਰੰਥ ਸਾਹਿਬ ਬਾਰੇ ਭਾਵੇਂ ਉਹਨੂੰ ਅੰਦਰ ਵਰਤੀ ਅਧਿਐਨ ਦੀ ਗੱਲ ਕਰੀਏ ਜਾਂ ਭਾਵੇਂ ਬਾਹਰ ਵਰਤੀ ਅਧਿਐਨ ਦੀ ਗੱਲ ਕਰੀਏ ਦੋਵਾਂ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਸਮੁੱਚੇ ਵਿਚ ਜਾਣਨ ਦਾ ਆਧਾਰ ਜਿਹੜਾ ਹੈ ਉਹ ਜ਼ਰੂਰ ਚਾਹੀਦਾ ਹੈ। ਜਿੰਨਾਂ ਚਿਰ ਅਸੀਂ ਗੁਰੂ ਗ੍ਰੰਥ ਸਾਹਿਬ ਦੇ ਸਮੁੱਚ ਦੇ ਆਧਾਰ ਨੂੰ ਉਸ ਦੇ ਫਲਸਫੇ ਦਾ ਆਧਾਰ ਨਿਸ਼ਚਿਤ ਕਰਕੇ, ਉਸ ਦੀਆਂ ਸੀਮਾਵਾਂ ਨਿਸ਼ਚਿਤ ਕਰਕੇ ਫਿਰ ਅਧਿਐਨ ਦਾ ਆਧਾਰ ਨਹੀਂ ਬਣਾਉਂਦੇ ਓਨਾ ਚਿਰ ਸ਼ਾਇਦ ਅਸੀਂ ਗੁਰੂ ਗ੍ਰੰਥ ਸਾਹਿਬ ਦੇ ਸਮੁੱਚ ਦੇ ਉਸ ਆਧਾਰ ਨੂੰ ਪੂਰੀ ਸੁਹਿਰਦਤਾ ਨਾਲ ਪੇਸ਼ ਕਰਨ ਦੇ ਸਮਰੱਥ ਨਹੀਂ ਹੋ ਸਕਦੇ। ਜਿਸ ਵੇਲੇ ਅਸੀਂ ਬਾਹਰ ਵਰਤੀ ਅਧਿਐਨ ਦੀ ਗੱਲ ਕਰਦੇ ਹਾਂ ਜਾਂ ਜਿਸ ਵੇਲੇ ਅਸੀਂ ਸਧਾਰਨ ਤੌਰ ਤੇ ਉੱਤੇ ਅੰਦਰ ਵਰਤੀ ਅਧਿਐਨ ਦੀ ਵੀ ਗੱਲ ਕਰਦੇ ਹਾਂ ਤਾਂ ਉਸ ਵੇਲੇ ਗੁਰੂ ਗ੍ਰੰਥ ਸਾਹਿਬ ਦੀਆਂ ਰਚਨਾਵਾਂ ਦੇ ਕੁਝ ਟੁਕੜਿਆਂ ਨੂੰ ਆਧਾਰ ਬਣਾ ਕੇ ਪ੍ਰਮਾਣ ਵੱਜੋਂ ਪੇਸ਼ ਕਰਦੇ ਹੋਏ ਸਮੁੱਚ ਨੂੰ ਇਸ ਨੂੰ ਸਮੇਟਣ ਦਾ ਯਤਨ ਕਰਦੇ ਹਾਂ ਤਾਂ ਦਰਅਸਲ ਉਹ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਨਾਲ ਅਨਰੱਥ ਹੋ ਰਿਹਾ ਹੁੰਦਾ ਹੈ, ਜਿਹੜਾ ਸ਼ਾਇਦ ਸਧਾਰਨ ਪੱਧਰ ਦੇ ਗੁਰਦੁਆਰੇ ਵਿਚ ਬੈਠੇ ਲੋਕਾਂ ਨੂੰ ਤੰਗ ਨਾ ਕਰਦਾ ਹੋਵੇ ਲੇਕਿਨ ਕਿਸੇ ਵੀ ਵਿਦਵਤਾ ਵਾਲੇ ਦ੍ਰਿਸ਼ਟੀਕੋਣ ਤੋਂ ਉਹ ਆਪਣੇ ਆਪ ਵਿਚ ਜਿਹੜੀ ਬਹੁਤ ਵੱਡੀ ਉਲੰਘਣਾ ਹੈ, ਉਹ ਸਮਝੀ ਜਾ ਸਕਦੀ ਹੈ ਔਰ ਸਾਨੂੰ ਇਸ ਗੱਲ ਨੂੰ ਮੰਨ ਕੇ ਚਲਣਾ ਚਾਹੀਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਸਮੁੱਚ ਦੇ ਅਧਿਐਨ ਦਾ ਉਸ ਦੇ ਵਿਗਿਆਨਿਕ, ਉਸ ਦੇ ਫਲਸਫੇ ਦੇ ਆਧਾਰ ਤੇ ਅਤੇ ਉਸ ਨੂੰ ਭਾਰਤੀ ਫ਼ਲਸਫੇ ਦੇ ਅੰਤਰਗਤ ਅਧਿਐਨ ਦਾ ਜਿਹੜਾ ਆਧਾਰ ਹੈ ਸਾਡੇ ਕੋਲ ਉਹ ਘੱਟਦਾ ਜਾ ਰਿਹਾ ਹੈ। ਜਿਸ ਕਰਕੇ ਗੁਰੂ ਗ੍ਰੰਥ ਸਾਹਿਬ ਬਾਰੇ ਸਹੀ ਅਰਥਾਂ ਵਿਚ ਉਸ ਬਾਰੇ ਗੱਲ ਕਰਨੀ ਹੈ ਉਹ ਕਾਫ਼ੀ ਹੱਦ ਤੱਕ ਮੁਸ਼ਕਲ ਹੁੰਦੀ ਜਾ ਰਹੀ ਹੈ। ਉਸ ਦਾ ਸਭ ਤੋਂ ਵੱਡਾ ਕਾਰਨ ਜਿੱਥੇ ਸਾਡੀ ਲਗਨ ਦੀ ਜਾਂ ਮਿਹਨਤ ਦੀ ਘਾਟ ਦਾ ਇਕ ਆਧਾਰ ਹੈ ਉਹਦੇ ਨਾਲ ਹੀ ਸਾਨੂੰ ਸਾਡੀਆਂ ਮੂਲ ਜਿਹੜੀਆਂ ਦੋ ਭਾਸ਼ਾਵਾਂ ਨੇ ਉਹਨਾਂ ਤੋਂ ਆਪਣੇ ਆਪ ਨੂੰ ਵੱਖਰੇ ਕਰਨ ਦਾ ਜਿਹੜਾ ਆਧਾਰ ਹੈ ਕਿ ਅਸੀਂ ਫ਼ਾਰਸੀ ਤੇ ਸੰਸਕ੍ਰਿਤ ਤੋਂ ਆਪਣੇ ਆਪ ਨੂੰ ਛੱਡ ਚੁੱਕੇ ਹਾਂ, ਪਿੱਛਾ ਛੁਡਾ ਚੁੱਕੇ ਹਾਂ। ਭਾਵੇਂ ਮੱਧ ਕਾਲੀ ਸਾਹਿਤ ਦੀ ਗੱਲ ਹੋਵੇ ਜਾਂ ਗੁਰੂ ਗ੍ਰੰਥ ਸਾਹਿਬ ਦੀ ਗੱਲ ਹੋਵੇ, ਜਿੰਨਾਂ ਚਿਰ ਅਸੀਂ ਫ਼ਾਰਸੀ ਤੇ ਸੰਸਕ੍ਰਿਤ ਦੀਆਂ ਭਾਸ਼ਾਵਾਂ ਦਾ ਗਿਆਨ ਸਾਨੂੰ ਨਹੀਂ ਹੋਵੇਗਾ, ਓਨਾ ਚਿਰ ਸ਼ਾਇਦ ਅਸੀਂ ਇਸ ਸਾਰੇ ਸਾਹਿਤ ਨੂੰ ਉਸ ਦੇ ਸਮੁੱਚ ਦੇ ਆਧਾਰ ਤੇ ਨਹੀਂ ਪੜ੍ਹ ਸਕਾਂਗੇ। ਜਦੋਂ ਅਸੀਂ ਗੀਤਾ ਨੂੰ ਸਮਝਣ ਦੀ ਕੋਸ਼ਿਸ਼ ਡਾ. ਰਾਧਾ ਕ੍ਰਿਸ਼ਨ ਦੀ ਕਮੈਂਟਰੀ ਤੋਂ ਕਰਾਂਗੇ ਤੇ ਸ਼ਾਇਦ ਗੀਤਾ ਦੇ ਉਹਨਾਂ ਅਰਥਾਂ ਦੇ ਅੰਦਰ ਪਹੁੰਚਣ ਦੀ ਸਮਰੱਥਾ ਜਿਹੜੀ ਹੈ ਉਹ ਨਹੀਂ ਹੋ ਸਕੇਗੀ। ਇਵੇਂ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਮਝਣ ਲਈ ਬਾਹਰੀ ਸ੍ਰੋਤਾਂ ਦਾ ਆਧਾਰ ਰੱਖਾਂਗੇ ਅਤੇ ਉਸ ਵਿਚ ਕੋਈ ਉਹ ਸੰਕੈਡਰੀ ਜਾਂ ਤੀਜੇ ਲੈਵਲ ਦੀ ਇਨਫਰਮੇਸ਼ਨ ਨੂੰ ਆਧਾਰ ਬਣਾਵਾਂਗੇ ਤੇ ਫਿਰ ਵੀ ਅਸੀਂ ਗੁਰੂ ਗ੍ਰੰਥ ਸਾਹਿਬ ਤੇ ਉਸ ਦੀਆਂ ਰਚਨਾਵਾਂ ਨਾਲ ਇਮਾਨਦਾਰੀ ਤੇ ਸੁਹਿਰਦਤਾ ਦਾ ਪ੍ਰਗਟਾਵਾ ਨਹੀਂ ਕਰ ਸਕਾਂਗੇ। ਸੋ ਜੇਕਰ ਅਸੀਂ ਇਹ 400 ਸਾਲਾ ਜਿਹੜੀ ਗੁਰੂ ਗ੍ਰੰਥ ਸਾਹਿਬ ਦੇ ਮਨਾਉਣ ਦੀ ਗੱਲ ਹੋ ਰਹੀ ਹੈ। ਸਹੀ ਅਰਥਾਂ ਵਿਚ ਇਹ ਤਾਂ ਹੀ ਮਨਾਈ ਜਾਏਗੀ ਜੇਕਰ ਗੁਰੂ-ਗ੍ਰੰਥ ਸਾਹਿਬ ਨੂੰ ਗੁਰਦੁਆਰੇ ਦੀ ਪੱਧਰ ਤੇ

ਵੀ ਨਹੀਂ ਅਤੇ ਨਿਰੀ ਪੱਛਮੀ ਪੱਧਰ ਤੇ ਵੀ ਨਹੀਂ ਜੇਕਰ ਉਸ ਨੂੰ ਉਸ ਦੇ ਅੰਦਰੋਂ ਪੜ੍ਹਣ ਦਾ ਤੇ ਸਮਝਣ ਦਾ ਯਤਨ ਕਰੀਏ ਔਰ ਇਹ ਯਤਨ ਬਾਹਰੀ ਸ੍ਰੋਤਾਂ ਨਾਲ ਨਹੀਂ ਅੰਦਰੂਨੀ ਸ੍ਰੋਤਾਂ ਨਾਲ ਕਰੀਏ ਫਿਰ ਸਹੀ ਅਰਥਾਂ ਵਿਚ ਉਸ ਨੂੰ ਅਸੀਂ ਇਮਾਨਦਾਰੀ ਨਾਲ ਪ੍ਰਗਟਾਵਾ ਕਰ ਸਕਾਂਗੇ। ਅਤੇ ਜੇਕਰ ਅਸੀਂ ਇਸ ਪਾਸੇ ਵੱਲ ਆਪਣੇ ਕਦਮ ਉਠਾਈਏ ਤਾਂ ਸ਼ਾਇਦ ਅਸੀਂ ਸਹੀ ਅਰਥਾਂ ਵਿਚ ਗੁਰੂ ਸਾਹਿਬ ਦੇ ਅਧਿਐਨ ਨੂੰ ਤੇ ਗੁਰੂ ਸਾਹਿਬ ਦੇ ਅਧਿਐਨ ਦੇ ਨਾਲ ਉਸ ਦੇ ਬਾਹਰੀ ਅਧਿਐਨ ਨੂੰ ਆਧਾਰ ਬਣਾ ਸਕਾਂਗੇ। ਅਤੇ ਇਹ ਹੀ ਜਿਹੜੀ ਹੈ ਅੱਜ ਦੇ ਦਿਨ ਦੀ ਸਾਡੀ ਪ੍ਰਤਿਗਿਆ ਵੀ ਹੋਣੀ ਚਾਹੀਦੀ ਹੈ ਅਤੇ ਯਤਨ ਵੀ ਹੋਣਾ ਚਾਹੀਦਾ ਹੈ ਜਿਸ ਵਿਚ ਅਸੀਂ ਕੁਝ ਨਾ ਕੁਝ ਪ੍ਰਾਪਤ ਕਰਨ ਦੇ ਸਮਰੱਥ ਹੋ ਸਕਾਂਗੇ। ਜਿੱਥੋਂ ਤੱਕ ਧਰਮ ਦੀ ਵਾਪਸੀ ਦੀ ਗੱਲ ਜਿਹੜੀ ਡਾ. ਜਗਬੀਰ ਸਿੰਘ ਹੋਰਾਂ ਨੇ ਕਹੀ, ਉਹ ਗੱਲ ਜਿਹੜੀ ਹੈ ਉਹ ਬਹੁਤੀ ਜੱਚਦੀ ਨਹੀਂ। ਧਰਮ ਦੀ ਵਾਪਸੀ ਵਿਗਿਆਨਿਕ ਆਧਾਰ ਤੇ ਹੀ ਹੁੰਦੀ ਹੈ। ਨਾਹਰੇ ਬਾਜ਼ੀ ਵਿਚ ਹੁੰਦੀ ਹੈ, ਨਾ ਅਜਿਹੀ ਲਹਿਰ ਹੁੰਦੀ ਹੈ ਜਿਹੜੀ ਆਪਣੇ ਆਪ ਪਿਛਾਂਹ ਖਿੱਚੂ ਹੋਵੇ। ਧਰਮ ਦੀ ਵਾਪਸੀ ਉਦੋਂ ਹੁੰਦੀ ਹੈ ਜਦੋਂ ਨਿਰਸਵਾਰਥ ਹੋ ਕੇ ਧਰਮ ਦੀ ਵਾਪਸੀ ਦੀ ਗੱਲ ਕਰੀਏ। ਅਮੀਰ ਬੰਦੇ ਦੀ ਗੁਰਦੁਆਰੇ ਜਾ ਕੇ ਵੱਧ ਤੋਂ ਵੱਧ ਪੈਸਿਆਂ ਦਾ ਮੱਥਾ ਟੇਕਣ ਨਾਲ, ਧਰਮ ਦੀ ਵਾਪਸੀ ਨਹੀਂ ਹੁੰਦੀ, ਨਾ ਹੀ ਧਰਮ ਦੇ ਨਾ ਥੱਲੇ ਕੁਝ ਪ੍ਰਾਪਤ ਕਰਨ ਦੀ ਲਾਲਸਾ ਨਾਲ ਧਰਮ ਦੀ ਵਾਪਸੀ ਜਿਹੜੀ ਹੈ ਹੋ ਸਕਦੀ ਹੈ। ਦਰਅਸਲ ਧਰਮ ਦੀ ਵਾਪਸੀ ਨਹੀਂ ਹੋ ਰਹੀ, ਅਧਰਮ ਦੀ ਵਾਪਸੀ ਜਿਹੜੀ ਹੈ, ਉਸ ਵਿਵੇਕ ਵਿਚ ਹੋ ਰਹੀ ਹੈ। ਸਹੀ ਅਰਥਾਂ ਵਿਚ ਧਰਮ ਦੀ ਵਾਪਸੀ ਉਦੋਂ ਹੋਵੇਗੀ, ਜਿਵੇਂ ਬੋਪਾਰਾਏ ਸਾਹਿਬ ਨੇ ਕਿਹਾ ਹੈ ਕਿ ਧਰਮ ਨੂੰ ਸਮਝ ਕੇ ਉਸ ਨੂੰ ਅਮਲੀ ਤੌਰ ਤੇ ਆਪਣੇ ਜੀਵਨ ਦਾ ਅੰਗ ਬਣਾਵੋ। ਤੇ ਉਹ ਜਿਹੜਾ ਵਿਅਕਤੀ ਹੈ ਜਦੋਂ ਸਮਾਜ ਦਾ ਸਮੂਹ ਬਣੇਗਾ ਤੇ ਫੇਰ ਜਿਹੜੀ ਸਮਾਜ ਵਿਚ ਤਬਦੀਲੀ ਹੈ, ਉਹ ਸਹੀ ਅਰਥਾਂ ਵਿਚ ਧਰਮ ਦੀ ਤਬਦੀਲੀ ਹੋਵੇਗੀ। ਔਰ ਉਹ ਸਹੀ ਅਰਥਾਂ ਵਿਚ ਸਮਾਜ ਦੀ ਤਬਦੀਲੀ ਵੀ ਹੋਵੇਗੀ ਅਤੇ ਸਹੀ ਅਰਥਾਂ ਵਿਚ ਉਹ ਮਾਨਵਤਾ ਦੀ ਤਬਦੀਲੀ ਵੀ ਹੋਵੇਗੀ। ਉਹ ਹਾਂ ਸਹੀ ਅਰਥਾਂ ਵਿਚ ਸਾਡਾ ਜਿਹੜਾ ਨਿਸ਼ਾਨਾ ਹੈ। ਉਹ ਗੁਰੂ ਗ੍ਰੰਥ ਸਾਹਿਬ ਤੋਂ ਵੀ ਮਿਲਦਾ ਹੈ ਔਰ ਉਹ ਹੀ ਸਾਡਾ ਆਧਾਰ ਹੁੰਦਾ ਹੈ। ਸੋ ਗੁਰੂ ਗ੍ਰੰਥ ਸਾਹਿਬ ਨੂੰ ਸਮਝਣਾ ਔਰ ਸਮਝਾਣਾ ਉਸੇ ਪਰਿਪੇਖ ਵਿਚ ਜਿਸ ਪਰਿਪੇਖ ਵਿਚ ਉਸ ਦੇ ਮੂਲ ਆਧਾਰ ਜਿਹੜੇ ਨੇ ਉਹ ਵਿਦਮਾਨ ਨੇ, ਉਹ ਹੀ ਸਾਡਾ ਮੂਲ ਇਰਾਦਾ ਹੋਣਾ ਚਾਹੀਦਾ ਹੈ। ਤੇ ਅੱਜ ਦੇ ਦਿਨ ਵਿਚ ਅਜਿਹੇ ਕੁਝ ਯਤਨਾਂ ਨੂੰ ਜ਼ਿਹੜਾ ਅਰੰਭ ਕੀਤਾ ਗਿਆ ਹੈ, ਉਸ ਗੱਲ ਲਈ ਮੈਂ ਪੰਜਾਬੀ ਯੂਨੀਵਰਸਿਟੀ, ਪੰਜਾਬੀ ਭਾਸ਼ਾ ਵਿਕਾਸ ਵਿਭਾਗ ਔਰ ਵਿਸ਼ੇਸ਼ ਤੌਰ ਤੇ ਉਹਨਾਂ ਦੇ ਮੁਖੀ ਤੇ ਵਾਈਸ-ਚਾਂਸਲਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਵਿਭਿੰਨ ਪਰਿਪੇਖਾਂ ਦੀ ਗੱਲ ਸ਼ੁਰੂ ਕਰਕੇ, ਉਸ ਦੇ ਸਮੁੱਚ ਵੱਲ ਜਾਣ ਦਾ ਯਤਨ ਜਿਹੜਾ ਅਰੰਭਿਆ ਹੈ, ਉਹ ਆਪਣੇ ਆਪ ਵਿਚ ਬਹੁਤ ਵੱਡੀ ਪ੍ਰਾਪਤੀ ਹੈ ਅਤੇ ਸਾਨੂੰ ਅਕਾਦਮਿਕ ਜਗਤ ਵਿਚ ਹੋਰ ਵਧੇਰੇ ਯਤਨ ਕਰਕੇ ਇਸ ਪਾਸੇ ਵੱਲ ਚਲਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਇਕ ਵਾਰੀ ਫੇਰ ਵਾਈਸ-ਚਾਂਸਲਰ ਸਾਹਿਬ ਦਾ, ਡਾ. ਧਨਵੰਤ ਕੌਰ ਹੋਰਾਂ ਦਾ ਔਰ ਪੰਜਾਬੀ ਯੂਨੀਵਰਸਿਟੀ ਦੇ ਸਾਰੇ ਸਾਥੀਆਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਇੱਥੇ ਆਉਣ ਦਾ ਮੌਕਾ ਦਿੱਤਾ। ਸ਼ੁਕਰੀਆ।

# ਧੰਨਵਾਦ

*ਪ੍ਰੋ. ਪਰਮ ਬਖ਼ਸ਼ੀਸ਼ ਸਿੰਘ**

ਸਨਮਾਨਯੋਗ ਐਸ.ਪੀ. ਸਿੰਘ ਜੀ, ਵਾਈਸ-ਚਾਂਸਲਰ ਸਾਹਿਬ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਸ. ਸਵਰਨ ਸਿੰਘ ਜੀ ਬੋਪਾਰਾਏ, ਵਾਈਸ-ਚਾਂਸਲਰ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਮੈਡਮ ਧਨਵੰਤ ਕੌਰ ਜੀ, ਵਿਦਵਾਨ ਦੋਸਤੋ ਤੇ ਵਿਦਿਆਰਥੀ ਮਿਤਰੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਜਦੋਂ ਸਥਾਪਿਤ ਕੀਤੀ ਗਈ ਸੀ ਤਾਂ ਇਸ ਦਾ ਮੰਤਵ ਉਲੀਕਣ ਵਾਲਿਆਂ ਵਿਚ ਜਿਹੜੇ ਇਸ ਦੇ ਪਿਤਾਮਾ ਸੀ, ਜਿਨ੍ਹਾਂ ਨੇ ਇਸ ਯੂਨੀਵਰਸਿਟੀ ਦੇ ਮੰਤਵ ਨੂੰ ਉਲੀਕਿਆ ਉਸ ਦੇ ਮੰਤਵ ਦੇ ਵਿਚ ਜਿਹੜਾ ਸ਼ਾਮਲ ਵੀ ਕੀਤਾ। ਯੂਨੀਵਰਸਿਟੀ ਐਕਟ ਵਿਚ ਇਸ ਦਾ ਮੰਤਵ ਪੰਜਾਬੀ ਬੋਲੀ, ਪੰਜਾਬੀ ਸਾਹਿਤ, ਪੰਜਾਬੀ ਇਤਿਹਾਸ, ਸਭਿਆਚਾਰ ਦੇ ਵਿਕਸਿਤ ਕਰਨ ਦੇ ਲਈ ਉਲੀਕਿਆ। ਉਹਨਾਂ ਦੀ ਸੋਚ ਬੜੀ ਪ੍ਰਪੱਕ ਸੀ ਕਿ ਟੀਚਿੰਗ ਵਿਭਾਗਾਂ ਦੇ ਨਾਲ-ਨਾਲ ਇਸ ਮੰਤਵ ਨੂੰ ਸ਼ਾਇਦ ਬਹੁਤ ਚੰਗੀ ਤਰ੍ਹਾਂ ਪੂਰਾ ਨਾ ਕੀਤਾ ਜਾ ਸਕੇ। ਇਸ ਲਈ ਉਸ ਮੰਤਵ ਲਈ ਉਹਨਾਂ ਨੇ ਵਿਸ਼ੇਸ਼ ਤੌਰ ਤੇ ਰਿਸਰਚ ਵਿਭਾਗ ਵੀ ਉਲੀਕੇ। ਪੰਜਾਬੀ ਦੇ ਖ਼ਾਸ ਤੌਰ ਤੇ ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਲਿਟਰੇਰੀ ਸਟੱਡੀਜ਼ ਪੰਜਾਬੀ ਕੋਸ਼ਕਾਰੀ, ਪੰਜਾਬੀ ਅਨੁਵਾਦ ਵਿਭਾਗ, ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀਜ਼, ਪੰਜਾਬੀ ਇਤਿਹਾਸ ਅਧਿਐਨ ਵਿਭਾਗ ਆਦਿ ਇਸ ਲਈ ਉਲੀਕੇ ਗਏ। ਅੱਜ ਦੀ ਜਿਹੜੀ ਕਾਨਫ਼ਰੰਸ ਹੈ। ਪੰਜਾਬੀ ਭਾਸ਼ਾ ਵਿਕਾਸ ਵਿਭਾਗ ਵੱਲੋਂ 20ਵੀਂ ਕਾਨਫ਼ਰੰਸ ਹੈ, ਇਸ ਗੱਲ ਨੂੰ ਸਾਬਤ ਕਰਦੀ ਹੈ ਕਿ ਉਹ ਜਿਹੜੇ ਉਦੇਸ਼ ਉਲੀਕੇ ਗਏ ਸੀ ਯੂਨੀਵਰਸਿਟੀ ਐਕਟ ਵਿਚ ਜਾਂ ਯੂਨੀਵਰਸਿਟੀ ਬਣਾਉਣ ਬਾਰੇ ਉਹ ਬਿਲਕੁਲ ਸਫ਼ਲ ਹੋਏ ਨੇ, ਕਿਸੇ ਵੀ ਕਾਨਫ਼ਰੰਸ ਦੀ ਸਫ਼ਲਤਾ ਇਸ ਗੱਲ ਤੋਂ ਵੀ ਜ਼ਾਹਿਰ ਹੋ ਜਾਂਦੀ ਹੈ ਕਿ ਜਦੋਂ ਚਰਮ ਸੀਮਾ ਤੇ ਕਿਸੇ ਵੀ ਕਾਨਫ਼ਰੰਸ ਦਾ ਲੈਕਚਰ ਹੁੰਦਾ ਹੈ, ਉਸ ਵਿਚ ਸ਼ਮੂਲੀਅਤ ਕਿੰਨੇ ਕੁ ਬੰਦਿਆਂ ਦੀ ਹੁੰਦੀ ਹੈ ? ਅੱਜ ਵਿਦਾਇਗੀ ਸਮਾਰੋਹ ਦੇ ਵਿਚ ਵੀ ਕੁਝ ਵਿਦਿਆਰਥੀ ਦੋਸਤਾਂ ਨੂੰ ਸੀਟਾਂ ਨਾ ਮਿਲਣ ਦੇ ਬਾਵਜੂਦ ਵੀ, ਉਹ ਖੜੇ ਨੇ, ਇਹ ਗੱਲ ਸਾਬਤ ਕਰਦੀ ਹੈ ਕਿ ਇਹ ਕਾਨਫ਼ਰੰਸ ਆਪਣੇ ਰੈਗੂਲਰ ਸੈਸ਼ਨ ਤੋਂ ਲੈ ਕੇ ਵਿਦਾਇਗੀ ਸਮਾਰੋਹ ਤੱਕ ਭਰਪੂਰ ਹੈ। ਪੰਜ ਸੈਸ਼ਨਾਂ ਦੇ ਵਿਚ ਸਤਾਰਾਂ ਪੇਪਰ ਪੇਸ਼ ਹੋਏ ਹਨ ਤੇ ਲਗਭਗ 35 ਬਹਿਸ ਕਰਤਾਵਾਂ ਨੇ ਜਿਹੜੇ ਕਿ ਹਿੰਦੁਸਤਾਨ ਦੇ ਵੱਖ-ਵੱਖ ਸੂਬਿਆਂ ਤੋਂ ਆਏ, ਵਿਦੇਸ਼ਾਂ ਤੋਂ ਆਏ ਜਿਵੇਂ ਸਵਿਟਜ਼ਰਲੈਂਡ, ਕੈਨੇਡਾ, ਇੰਗਲੈਂਡ ਦੂਰ ਵਿਦੇਸ਼ਾਂ ਤੋਂ ਵੀ ਆਏ ਤੇ ਉਹਨਾਂ ਨੇ ਆਪਣੇ ਮੌਲਿਕ ਵਿਚਾਰ ਤੁਹਾਡੇ ਨਾਲ ਸਾਂਝੇ ਕੀਤੇ ਤੇ ਸਰੋਤਿਆਂ ਦੇ ਵਿਚੋਂ ਵਿਦਵਾਨ ਸਾਥੀਆਂ ਨੇ ਉਹਨਾਂ ਦੇ ਉੱਤੇ

---

*ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਭਰਪੂਰ ਚਰਚਾ ਕੀਤੀ। ਪੰਜਾਬੀ ਯੂਨੀਵਰਸਿਟੀ ਦੇ ਬਣਨ ਦੇ ਨਾਲ ਕਿਉਂਕਿ ਵਿਦਿਆਰਥੀ ਜੀਵਨ ਤੋਂ ਮੇਰਾ ਇਸ ਨਾਲ ਨਾਤਾ ਰਿਹਾ ਹੈ। ਇਹ ਵਿਭਾਗਾਂ ਦੇ ਬਣਨ ਦੇ ਨਾਲ ਹੀ ਨਾਲ ਪੰਜਾਬੀ ਯੂਨੀਵਰਸਿਟੀ ਦੇ ਵਿਚ ਇਕ ਇੰਟਲੈਕਚੂਅਲ ਟ੍ਰੈਡੀਸ਼ਨ ਤੇ ਇੰਟਲੈਕਚੂਅਲ ਵਾਤਾਵਰਨ ਵੀ ਇੱਥੋਂ ਵਿਦਵਾਨਾਂ ਨੇ ਸਿਰਜਿਆ। ਮੈਂ ਅੱਜ ਵੀ ਦੇਖਦਾ ਹਾਂ ਕਿ ਇਸ ਯੂਨੀਵਰਸਿਟੀ ਦੇ ਵਿਚ ਜਿਹੜੇ ਇਸ ਕਾਨਫ਼ਰੰਸ ਦੇ ਵਿਚ ਵੀ ਜਿਵੇਂ ਸ੍ਰੀ ਰਤਨ ਸਿੰਘ ਢਿੱਲੋਂ ਹੈ, ਦੇਵ ਹੈ ਜਾਂ ਦੂਸਰੇ ਪੇਪਰ ਪੇਸ਼ ਕਰਨ ਵਾਲੇ ਨੇ ਜਾਂ ਬਹਿਸ ਕਰਤਾ ਨੇ ਉਸ ਇੰਟਲੈਕਚੂਅਲ ਵਾਤਾਵਰਣ ਦਾ ਹੀ ਉਹ ਹਿੱਸਾ ਰਹੇ ਹਨ। ਡਾ. ਐਸ.ਪੀ. ਸਿੰਘ ਵੀ ਇੱਥੇ ਪੜ੍ਹਾਉਂਦੇ ਰਹੇ ਨੇ। ਸੋ ਜੇ ਇੰਜ ਕਹਿ ਲਈਏ ਕਿ ਪੰਜਾਬ ਦੇ ਵਿਦਵਾਨਾਂ ਨੇ, ਬੁੱਧੀਜੀਵੀਆਂ ਨੇ, ਪੰਜਾਬੀ ਯੂਨੀਵਰਸਿਟੀ ਨੂੰ ਇਕ ਪੰਜਾਬੀ ਸਾਹਿਤ, ਬੋਲੀ, ਸਭਿਆਚਾਰ ਦਾ ਧੁਰਾ ਬਣਨ ਦਾ ਮੌਕਾ ਦਿੱਤਾ ਹੈ। ਇਹਨਾਂ ਪ੍ਰੋਗਰਾਮਾਂ ਨੂੰ, ਉਸ ਧੁਰੇ ਦੇ ਨਾਲ ਅਹਿਮ ਜੁੜੇ ਹੋਣ ਦਾ ਉਹਨਾਂ ਦਾ ਯੋਗਦਾਨ ਹੈ। ਕਿਰਪਾਲ ਕਜ਼ਾਕ ਹੋਰਾਂ ਨੇ ਜ਼ਿਕਰ ਕੀਤਾ ਸੀ ਕਿ ਗੁਰੂ ਗ੍ਰੰਥ ਸਾਹਿਬ ਦੇ ਉੱਤੇ ਗੱਲ ਕਰਨੀ ਜਾਂ ਧਰਮ ਉੱਤੇ, ਸਿੱਖ ਧਰਮ ਉੱਤੇ ਗੱਲ ਕਰਨੀ, ਫਲਸਫ਼ੇ ਉੱਤੇ ਗੱਲ ਕਰਨੀ ਕੁਝ ਦੇਰ ਪਹਿਲਾਂ ਬਹੁਤ ਸੋਚ ਸਮਝ ਕੇ ਗੱਲ ਕਰਨੀ ਪੈਂਦੀ ਸੀ, ਕਾਫ਼ੀ ਡਰ ਵਾਲੀ ਗੱਲ ਵੀ ਸੀ। ਮੈਂ ਇਹ ਸਮਝਦਾ ਹਾਂ ਕਿ ਸ਼ਾਇਦ ਉਸ ਵੇਲੇ ਦੇ ਲਿਖਣ ਵਾਲੇ, ਉਸ ਵੇਲੇ ਦੇ ਸੋਚਣ ਵਾਲੇ, ਸ਼ਾਇਦ ਉਸ ਮਿਆਰ ਉੱਤੇ ਪੂਰੇ ਨਾ ਉਤਰਦੇ ਹੋਣ। ਉਹ ਇੰਟਲੈਕਚੂਅਲ ਟ੍ਰੈਡੀਸ਼ਨ ਉੱਥੇ ਤੱਕ ਨਾ ਪਹੁੰਚੀ ਹੋਵੇ ਜਿੱਥੋਂ ਤੱਕ ਜਿਗਰੇ ਨਾਲ ਖੁੱਲ੍ਹ ਕੇ ਗੱਲ ਕਰਨ ਦੀ ਲੋੜ ਸੀ। ਪਰ ਹੁਣ ਅਸੀਂ ਅਜੋਕੇ ਤੌਰ 'ਤੇ, ਅਜੋਕੇ ਸਮੇਂ ਵਿਚ, ਅਜੋਕੇ ਦੌਰ ਵਿਚ ਬਹੁਤ ਸਾਰੇ ਖਦਸ਼ੇ, ਜਿਹੜੇ ਸਿੱਖਾਂ ਨੂੰ ਮਾਈਕਰੋਸਕੋਪਿਕ ਮਾਈਨੌਰਿਟੀ ਦੇ ਤੌਰ ਤੇ ਆਪਣੀ ਹੋਂਦ ਦਾ ਖ਼ਤਰਾ ਰਹਿੰਦਾ ਸੀ, ਸ਼ਾਇਦ ਇਹ ਚੁਣੌਤੀਆਂ ਤਾਂ ਹਨ ਪਰ ਮੇਰਾ ਖਿਆਲ ਹੈ ਕਿ ਸਿੱਖ ਵਿਦਵਾਨ, ਸਿੱਖ ਚਿੰਤਕ, ਸਿੱਖ ਜਗਤ ਹੁਣ ਓਨੇ ਡਰ ਦਾ ਮੁਹਤਾਜ ਨਹੀਂ ਰਿਹਾ। ਹੁਣ ਆਪਣੇ ਬਾਰੇ, ਆਪਣੇ ਧਰਮ ਬਾਰੇ, ਆਪਣੇ ਸਭਿਆਚਾਰ ਬਾਰੇ, ਆਪਣੇ ਸਾਹਿਤ ਬਾਰੇ, ਆਪਣੇ ਇਤਿਹਾਸ ਬਾਰੇ ਗੱਲ ਕਰਨ ਦੇ ਯੋਗ ਹੋ ਗਿਆ ਹੈ। ਗੁਰੂ ਗ੍ਰੰਥ ਸਾਹਿਬ ਦੇ ਚਿੰਤਨ ਤੇ ਫ਼ਲਸਫ਼ੇ ਨੂੰ ਸਮਝਣ ਦੇ ਲਈ ਸ਼ੁਰੂ ਤੋਂ ਹੀ ਬੇਸ਼ਕ ਉਹ ਉਦਾਸੀ ਸੀ, ਨਿਰਮਲੇ ਸੀ, ਵੈਸਟ ਸੀ ਜਾਂ ਸਾਡੇ ਅਜੋਕੇ ਯੁੱਗ ਦੇ ਸਾਡੇ ਅਜੋਕੇ ਵਿਦਵਾਨ ਨੇ, ਉਹਨਾਂ ਸਾਰਿਆਂ ਦਾ ਹੀ ਬਹੁਤ ਅਹਿਮ ਯੋਗਦਾਨ ਰਿਹਾ ਹੈ। ਤੇ ਮੈਨੂੰ ਆਸ ਹੈ ਕਿ ਇਸ ਕਾਨਫ਼ਰੰਸ ਦੇ ਵਿਚ ਪੜ੍ਹੇ ਗਏ ਪਰਚੇ, ਸਤਾਰਾਂ ਪਰਚੇ, ਉਹਨਾਂ ਤੇ ਹੋਈ ਭਰਪੂਰ ਬਹਿਸ, ਉਹਨਾਂ ਵਿਚ ਉਠਾਏ ਗਏ ਅਹਿਮ ਮੁੱਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਉਣ ਵਾਲੇ ਸਮੇਂ ਦੇ ਵਿਚ, ਚਿੰਤਨ ਦੇ ਵਿਚ ਮੀਲ ਪੱਥਰ ਸਾਬਤ ਹੋਣਗੇ।

ਧੰਨਵਾਦ

